# ਕਾਲੇ ਦਿਨਾਂ ਦੀ ਦਾਸਤਾਨ

ਹਰਵਿੰਦਰ ਸਿੰਘ 'ਖ਼ਾਲਸਾ'





ਪ੍ਰਕਾਸ਼ਕ :
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

**KALE DINAN DI DASTAN**

*by :*

**Harvinder Singh Khalsa**



ISBN : 978-93-81041-29-1

ਪਹਿਲੀ ਐਡੀਸ਼ਨ : ਜਨਵਰੀ 2011

ਮੁੱਲ : 250-00





ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਟੈਲੀਫ਼ੋਨ : (0183) 2547974, 2557973

ਫ਼ੈਕਸ : (0183) 5017488

E-mail : csjssales@hotmail.com
csjspurchase@yahoo.com
csjsexport@gmail.com

Visit our Website : www.csjs.com

jot

*Printed in India*

---

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 098765-56000, 098766-66000*

# ਸਮਰਪਣ

*ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ*

*ਨੂੰ*

*ਜਿਸ ਸਕੂਲ ਵਿਚ ਸੱਚ ਬੋਲਣਾ, ਸੱਚ ਲਿਖਣਾ*

*ਸੱਚ ਪੜ੍ਹਨਾ ਤੇ ਸੱਚ ਸੁਣਨਾ ਸਿੱਖਿਆ !*

## ਇਸੇ ਕਲਮ ਤੋਂ :

1. ਮਾਸਿਕ ਨਗਾਰਾ (ਜ਼ਬਤ ਪੰਜਾਬ ਸਰਕਾਰ ਰਾਹੀਂ)
2. ਡਰਾਮਾ 'ਕੀ ਅਸੀਂ ਅਤਿਵਾਦੀ ਹਾਂ ?' (ਜ਼ਬਤ ਪੰਜਾਬ ਸਰਕਾਰ ਰਾਹੀਂ)
3. ਧਰਮ ਯੁੱਧ—ਅਤਿਵਾਦ ਬਨਾਮ ਕਾਂਗਰਸ ਸਰਕਾਰ (ਜ਼ਬਤ ਪੰਜਾਬ ਸਰਕਾਰ ਰਾਹੀਂ)
4. ਕਾਵਿ ਸੰਗ੍ਰਹਿ—'ਅਤਿਵਾਦੀ'
5. ਕਾਵਿ ਸੰਗ੍ਰਹਿ—'ਲਲਕਾਰ'
6. ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਗ਼ੈਰ-ਕਾਨੂੰਨੀ ਕਰਾਰ ਕਿਉ ? (ਜ਼ਬਤ ਪੰਜਾਬ ਸਰਕਾਰ ਰਾਹੀਂ)
7. ਮਾਸਿਕ ਸਿੱਖ ਜੱਦੋ-ਜਹਿਦ (ਜ਼ਬਤ ਪੰਜਾਬ ਸਰਕਾਰ ਰਾਹੀਂ)
8. ਇਤਿਹਾਸਕ ਡਾਇਰੀ—1984, 1994, 1995, 1996.
9. ਕਿਵੇਂ ਬੀਤਿਆ ਸੰਨ '84—ਛਪਣ ਅਧੀਨ (ਦੂਜਾ ਭਾਗ)
10. ਤਵਾਰੀਖ਼ ਪੰਜਾਬੀ ਸੂਬਾ ਮੋਰਚਾ-1960 (ਛਪਣ ਅਧੀਨ)

— — — — — — —

# ਸਚੁ ਸੁਣਾਇਸੀ ਸਚ ਕੀ ਬੇਲਾ

ਕੌਮਾਂ ਆਪਣਾ ਇਤਿਹਾਸ ਬਣਾਉਂਦੀਆਂ ਹਨ ਅਤੇ ਉਸ ਇਤਿਹਾਸ ਨੂੰ ਲਿਖਿਆ ਜਾਂਦਾ ਰਿਹਾ ਹੈ। ਸਿੱਖ ਕੌਮ ਨੇ ਇਤਿਹਾਸ ਬਣਾਇਆ ਹੈ, ਪਰ ਇਸ ਗੌਰਵਮਈ ਇਤਿਹਾਸ ਨੂੰ ਨਾ ਲਿਖਿਆ ਹੈ, ਨਾ ਹੀ ਸੰਭਾਲਿਆ ਹੈ। ਸਿੱਖ ਕੌਮ ਦਾ ਪੁਰਾਤਨ ਇਤਿਹਾਸ ਕੁਝ ਹਿੰਦੂ ਅਤੇ ਮੁਸਲਮਾਨ ਲਿਖਾਰੀਆਂ ਨੇ ਆਪਣੇ ਹਿਸਾਬ ਮੁਤਾਬਿਕ ਲਿਖਿਆ ਹੈ। ਸਭ ਨੂੰ ਪਤਾ ਹੈ ਕਿ ਇਸ ਦੇਸ਼ ਵਿਚੋਂ ਮੁਗ਼ਲਾਂ ਤੇ ਪਠਾਣਾਂ ਦਾ ਰਾਜ ਸਿੱਖਾਂ ਨੇ ਖ਼ਤਮ ਕੀਤਾ ਅਤੇ ਦੇਸ਼ ਵਿਚੋਂ ਅੰਗਰੇਜ਼ਾਂ ਨੂੰ ਕੱਢਣ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ। ਦੇਸ਼ ਆਜ਼ਾਦ ਹੋਇਆ ਅਤੇ ਆਜ਼ਾਦ ਭਾਰਤ ਵਿਚ ਸਿੱਖਾਂ ਨੂੰ ਆਪਣੀ ਹੋਂਦ ਬਰਕਰਾਰ ਰੱਖਣ ਦੇ ਲਈ ਜੱਦੋ-ਜਹਿਦ ਕਰਨੀ ਪਈ। ਭਾਰਤ ਦੀ ਕਾਂਗਰਸ ਸਰਕਾਰ ਦੇ ਹੁਕਮ 'ਤੇ ਆਜ਼ਾਦ ਭਾਰਤ ਦੀਆਂ ਫ਼ੌਜਾਂ ਨੇ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ। ਇਸ ਦੁਖਦਾਈ ਘਟਨਾ ਨੂੰ ਵਾਪਰਿਆਂ 26 ਸਾਲ ਤੋਂ ਉਪਰ ਹੋ ਗਏ ਹਨ। ਜਿਹੜੇ ਬੱਚਿਆਂ ਦਾ ਉਸ ਸਾਲ ਜਨਮ ਹੋਇਆ ਜਾਂ ਉਸ ਸਮੇਂ ਦਸ ਸਾਲ ਦੇ ਸਨ, ਉਹ ਅੱਜ 26 ਅਤੇ 36 ਸਾਲ ਦੇ ਹੋ ਚੁੱਕੇ ਹਨ ਪਰ ਉਹਨਾਂ ਬੱਚਿਆਂ ਨੂੰ ਅੱਜ ਕੁਝ ਚੇਤੇ ਨਹੀਂ ਕਿ ਸੰਨ '84 ਦੇ ਵਿਚ ਸਿੱਖ ਕੌਮ ਨਾਲ ਕੀ ਭਾਣਾ ਵਾਪਰਿਆ ਸੀ। ਉਸ ਸਮੇਂ ਜੋ ਭਾਣਾ ਵਾਪਰਿਆ, ਉਸ ਨੂੰ ਸਰਕਾਰ ਨੇ ਸਿੱਖ ਕੌਮ ਦੇ ਦਿਲਾਂ 'ਚੋਂ ਭੁਲਾਉਣ ਲਈ ਜੋ ਕਰਨਾ ਸੀ, ਕੀਤਾ, ਪਰ ਆਪਣਿਆ ਨੇ ਵੀ ਕੋਈ ਕਸਰ ਬਾਕੀ ਨਹੀਂ ਛੱਡੀ। ਕੀ ਭਾਰਤ ਦੀ ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਨੇ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰਨ ਦੀ ਯੋਜਨਾ ਸੰਨ '84 ਵਿਚ ਹੀ ਬਣਾਈ ? ਨਹੀਂ। ਜਦ ਇੰਦਰਾ ਗਾਂਧੀ ਨੇ 25 ਜੂਨ 1975 ਈ. ਨੂੰ ਦੇਸ਼ ਅੰਦਰ ਐਮਰਜੈਂਸੀ ਲਗਾਈ ਅਤੇ ਦੇਸ਼ ਵਿਚਲੇ ਰਾਜਨੀਤਕ ਵਿਰੋਧੀ ਨੇਤਾਵਾਂ ਨੂੰ ਜੇਲ੍ਹਾਂ ਅੰਦਰ ਡੱਕ ਕੇ ਜਮਹੂਰੀਅਤ ਦਾ ਗਲਾ ਘੁੱਟ ਦਿੱਤਾ ਤਾਂ ਕਿਸੇ ਦੀ ਹਿੰਮਤ ਨਹੀਂ ਸੀ ਕਿ ਐਮਰਜੈਂਸੀ ਵਿਰੁੱਧ ਆਵਾਜ਼ ਉਠਾ ਸਕੇ। ਭਾਰਤ ਦੇ ਵਿਰੋਧੀ ਨੇਤਾ ਜੇਲ੍ਹਾਂ ਵਿਚ ਬੰਦ ਸਨ ਪਰ ਪੰਜਾਬ ਅੰਦਰ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੂੰ ਨਾ ਹੀ ਗ੍ਰਿਫ਼ਤਾਰ ਕੀਤਾ ਗਿਆ ਅਤੇ ਨਾ ਹੀ ਉਹਨਾਂ ਦੀਆਂ ਰਾਜਨੀਤਕ ਗਤੀਵਿਧੀਆਂ 'ਤੇ ਕੋਈ ਪਾਬੰਦੀ ਲਗਾਈ ਗਈ। ਇਸ ਸਮੇਂ ਸ਼੍ਰੋਮਣੀ ਅਕਾਲੀ ਦਲ

ਨੇ ਐਮਰਜੈਂਸੀ ਵਿਰੁੱਧ ਦੇਸ਼ ਅੰਦਰ ਜਮਹੂਰੀਅਤ ਦੀ ਬਹਾਲੀ ਲਈ 9 ਜੁਲਾਈ 1975 ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅਰਦਾਸ ਕਰ ਕੇ ਮੋਰਚਾ ਸ਼ੁਰੂ ਕਰ ਦਿੱਤਾ ਜੋ 19 ਮਹੀਨ ਲਗਾਤਾਰ ਜਾਰੀ ਰਿਹਾ। ਇੰਦਰਾ ਗਾਂਧੀ ਐਮਰਜੈਂਸੀ ਵਿਰੁੱਧ ਅਕਾਲੀ ਦਲ ਵੱਲੋਂ ਸ਼ੁਰੂ ਕੀਤੇ ਗਏ ਮੋਰਚੇ ਤੋਂ ਔਖੀ ਸੀ। ਉਹ ਨਹੀਂ ਸੀ ਚਾਹੁੰਦੀ ਕਿ ਐਮਰਜੈਂਸੀ ਵਿਰੁੱਧ ਕੋਈ ਆਵਾਜ਼ ਬੁਲੰਦ ਕਰੇ ਅਤੇ ਵਿਦੇਸ਼ਾਂ ਵਿਚ ਐਮਰਜੈਂਸੀ ਵਿਰੋਧੀ ਗੱਲ ਚੱਲੇ। ਉਹ ਦੁਨੀਆਂ ਦੇ ਦੇਸ਼ਾਂ ਨੂੰ ਦੱਸਣਾ ਚਾਹੁੰਦੀ ਸੀ ਕਿ ਮੈਂ ਤਾਕਤਵਰ ਨੇਤਾ ਹਾਂ। ਇੰਦਰਾ ਗਾਂਧੀ ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ ਲਗਾਏ ਗਏ ਮੋਰਚੇ ਤੋਂ ਦੁਖੀ ਤੇ ਪ੍ਰੇਸ਼ਾਨ ਸੀ ਅਤੇ ਸਮਾਂ ਆਉਣ 'ਤੇ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ। ਇਸੇ ਗੱਲ ਨੂੰ ਦਿਲ ਵਿਚ ਰੱਖ ਕੇ ਨੌਂ ਸਾਲ ਬਾਅਦ ਜੂਨ 1984 ਵਿਚ ਸਿੱਖਾਂ ਨੂੰ ਸਬਕ ਸਿਖਾਉਣ ਲਈ ਸ੍ਰੀ ਹਰਿਮੰਦਰ ਸਾਹਿਬ ਅਤੇ ਪੰਜਾਬ ਦੇ 37 ਹੋਰ ਵੱਡੇ ਗੁਰਦੁਆਰਿਆਂ 'ਤੇ ਹਮਲਾ ਕੀਤਾ। ਇਹਨਾਂ ਬੀਤੇ 26 ਸਾਲਾਂ ਦੌਰਾਨ ਸ੍ਰੀ ਹਰਿਮੰਦਰ ਸਾਹਿਬ 'ਤੇ ਹੋਏ ਹਮਲੇ ਸੰਬੰਧੀ ਕਈ ਕਿਤਾਬਾਂ ਲਿਖੀਆਂ ਜਾ ਚੁੱਕੀਆਂ ਹਨ ਅਤੇ ਹੋ ਸਕਦਾ ਹੈ ਹੋਰ ਵੀ ਲਿਖੀਆਂ ਜਾਣ। ਦਾਸ ਨੇ ਐਮਰਜੈਂਸੀ ਤੋਂ ਲੈ ਕੇ 1984 ਈ. ਤਕ ਵਾਪਰੀਆਂ ਘਟਨਾਵਾਂ ਨੂੰ ਨੇੜੇ ਹੋ ਕੇ ਦੇਖਿਆ ਜਾਂ ਸੁਣਿਆ ਹੀ ਨਹੀਂ, ਸਗੋਂ ਦੁਖਾਂਤਕ ਸੰਤਾਪ ਨੂੰ ਸਰੀਰ 'ਤੇ ਹੰਢਾਇਆ ਹੈ। ਜੇ ਸਚਾਈ ਨੂੰ ਸਮਾਜ ਸਾਹਮਣੇ ਪੇਸ਼ ਨਾ ਕੀਤਾ ਤਾਂ ਆਉਣ ਵਾਲੇ ਸਮੇਂ ਨੇ ਸਾਨੂੰ ਵੀ ਮੁਆਫ਼ ਨਹੀਂ ਕਰਨਾ। ਬੀਤੇ ਸਮੇਂ ਦੌਰਾਨ ਪੰਜਾਬ ਸਰਕਾਰ ਦੁਆਰਾ ਦਾਸ ਦੀਆਂ ਕਈ ਲਿਖਤਾਂ ਜ਼ਬਤ ਹੋ ਚੁੱਕੀਆਂ ਹਨ ਪਰ ਸੱਚ ਲੁਕਾਇਆਂ ਲੁਕਿਆ ਨਹੀਂ ਰਹਿ ਸਕਦਾ। ਐਮਰਜੈਂਸੀ ਤੋਂ 1984 ਤਕ ਵਾਪਰੇ ਦੁਖਾਂਤ ਨੂੰ ਦੋ ਭਾਗਾਂ ਵਿਚ ਲਿਖਣ ਦੀ ਕੋਸ਼ਿਸ਼ ਕੀਤੀ ਹੈ ਅਤੇ ਪਹਿਲਾ ਭਾਗ 'ਕਾਲੇ ਦਿਨਾਂ ਦੀ ਦਾਸਤਾਨ' ਤੁਹਾਡੇ ਸਾਹਮਣੇ ਹਾਜ਼ਰ ਹੈ ਅਤੇ ਦੂਜਾ ਭਾਗ 'ਕਿਵੇਂ ਬੀਤਿਆ ਸੰਨ 84' ਛੇਤੀ ਹੀ ਛਪਵਾਉਣ ਦੀ ਕੋਸ਼ਿਸ਼ ਕਰਾਂਗੇ। 'ਕਾਲੇ ਦਿਨਾਂ ਦੀ ਦਾਸਤਾਨ' ਵਿਚ ਦਰਜ ਹਰ ਘਟਨਾ ਨੂੰ ਪੜ੍ਹ ਕੇ ਤੁਸੀਂ ਆਪਣੇ ਆਪ ਉਸ ਘਟਨਾ ਨਾਲ ਸਬੰਧਤ ਹੋਣਾ ਮਹਿਸੂਸ ਕਰੋਗੇ। ਦਾਸ ਧੰਨਵਾਦੀ ਹੈ ਸ. ਬਰਜਿੰਦਰ ਸਿੰਘ 'ਹਮਦਰਦ' ਦਾ, ਜਿਨ੍ਹਾਂ ਨੇ 'ਕਾਲੇ ਦਿਨਾਂ ਦੀ ਦਾਸਤਾਨ' ਨੂੰ ਲੜੀਵਾਰ 'ਅਜੀਤ' ਅਖ਼ਬਾਰ ਦੇ ਧਰਮ ਤੇ ਵਿਰਸੇ ਵਿਚ ਛਾਪ ਕੇ ਪਾਠਕਾਂ ਨੂੰ ਜਾਣੂ ਕਰਵਾਇਆ।

ਪਾਠਕਾਂ ਦੇ ਮਿਲੇ ਹਰ ਸੁਝਾਅ ਦਾ ਦਿਲੋਂ ਸਵਾਗਤ ਕਰਾਂਗਾ।

ਗੁਰੂ ਪੰਥ ਦਾ ਦਾਸ:

ਬਠਿੰਡਾ **ਹਰਵਿੰਦਰ ਸਿੰਘ 'ਖ਼ਾਲਸਾ'**

2010 98155-33725

e-mail : hskhalsabti@yahoo.com

# ਕਾਲੇ ਦਿਨਾਂ ਦੀ ਦਾਸਤਾਨ

## (1)

ਭਾਰਤ ਇਕ ਲੋਕਤੰਤਰੀ ਦੇਸ਼ ਹੈ। ਭਾਰਤ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਪੰਜਾਬੀਆਂ ਅਤੇ ਵਿਸ਼ੇਸ਼ ਕਰਕੇ ਸਿੱਖਾਂ ਦਾ ਬਹੁਤ ਵੱਡਾ ਯੋਗਦਾਨ ਹੈ। ਦੇਸ਼ ਦੀ ਆਜ਼ਾਦੀ ਤੋਂ ਲੈ ਕੇ ਅੱਜ ਤਕ ਭਾਰਤ ਉਪਰ ਕਾਂਗਰਸ ਅਤੇ ਵਿਸ਼ੇਸ਼ ਤੌਰ 'ਤੇ ਨਹਿਰੂ ਪਰਿਵਾਰ ਦਾ ਗ਼ਲਬਾ ਰਿਹਾ ਹੈ। ਸ੍ਰੀਮਤੀ ਇੰਦਰਾ ਗਾਂਧੀ ਰਾਇਬਰੇਲੀ ਤੋਂ ਸ੍ਰੀ ਰਾਜ ਨਾਰਾਇਣ ਦੇ ਮੁਕਾਬਲੇ 'ਤੇ ਸਰਕਾਰੀ ਸਾਧਨ ਅਤੇ ਢੰਗ-ਤਰੀਕੇ ਵਰਤ ਕੇ ਜਿੱਤੀ ਸੀ। ਸ੍ਰੀ ਰਾਜ ਨਾਰਾਇਣ ਵੱਲੋਂ ਇਲਾਹਾਬਾਦ ਹਾਈ ਕੋਰਟ ਵਿਚ ਸ੍ਰੀਮਤੀ ਇੰਦਰਾ ਗਾਂਧੀ ਵਿਰੁੱਧ ਪਿਛਲੇ ਚਾਰ ਸਾਲਾਂ ਤੋਂ ਕੇਸ ਲੜਿਆ ਜਾ ਰਿਹਾ ਸੀ।

ਹਾਈ ਕੋਰਟ ਇਲਾਹਾਬਾਦ ਦੇ ਜਸਟਿਸ ਸ੍ਰੀ ਜਗਮੋਹਨ ਸਿਨਹਾ ਨੇ 12 ਜੂਨ, 1975 ਨੂੰ ਸ੍ਰੀਮਤੀ ਇੰਦਰਾ ਗਾਂਧੀ ਦੀ ਚੋਣ ਨੂੰ ਅਯੋਗ ਕਰਾਰ ਦੇ ਕੇ ਰੱਦ ਕਰ ਦਿੱਤਾ ਅਤੇ ਅਗਲੇ ਛੇ ਸਾਲ ਲਈ ਸ੍ਰੀਮਤੀ ਇੰਦਰਾ ਗਾਂਧੀ ਨੂੰ ਚੋਣ ਲੜਨ ਤੋਂ ਅਯੋਗ ਕਰਾਰ ਦੇ ਦਿੱਤਾ। ਇਸ ਇਤਿਹਾਸਕ ਫ਼ੈਸਲੇ ਨੇ ਦੁਨੀਆਂ ਦੇ ਲੋਕਾਂ ਨੂੰ ਹੈਰਾਨ ਕਰ ਦਿੱਤਾ ਪਰ ਸ੍ਰੀਮਤੀ ਇੰਦਰਾ ਗਾਂਧੀ ਦਾ ਪਰਿਵਾਰ, ਰਿਸ਼ਤੇਦਾਰ, ਦੋਸਤ, ਮਿੱਤਰ ਦੁਖੀ ਸਨ, ਜਿਨ੍ਹਾਂ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਅਸਤੀਫ਼ਾ ਦੇਣ ਦੀ ਥਾਂ ਦੇਸ਼ ਵਿਚ ਅੰਦਰੂਨੀ ਐਮਰਜੈਂਸੀ ਲਗਾਉਣ ਦਾ ਸੁਝਾਅ ਦਿੱਤਾ। ਇੰਦਰਾ ਗਾਂਧੀ ਨੇ ਲੋਕਤੰਤਰਿਕ ਫ਼ੈਸਲੇ ਦੀਆਂ ਧੱਜੀਆਂ ਉਡਾਉਂਦੇ ਹੋਏ ਦੇਸ਼ ਦੇ ਰਾਸ਼ਟਰਪਤੀ ਸ੍ਰੀ ਫ਼ਖ਼ਰੂਦੀਨ ਅਲੀ ਅਹਿਮਦ ਤੋਂ ਦੇਸ਼ ਵਿਚ ਅੰਦਰੂਨੀ ਖ਼ਤਰੇ ਦਾ ਐਲਾਨ ਕਰਵਾ ਦਿੱਤਾ ਅਤੇ ਰਾਸ਼ਟਰਪਤੀ ਨੇ ਸੰਵਿਧਾਨ ਦੀ ਧਾਰਾ (1) ਦੀ ਉਪ-ਧਾਰਾ 352 ਅਧੀਨ 'ਮੈਨੂੰ ਦਿੱਤੀਆਂ ਸ਼ਕਤੀਆਂ ਦੇ ਆਧਾਰ ਉੱਤੇ ਮੈਂ ਭਾਰਤ ਦਾ ਰਾਸ਼ਟਰਪਤੀ ਇਹ ਐਲਾਨ ਕਰਦਾ ਹਾਂ ਕਿ ਦੇਸ਼ ਵਿਚ ਘਰੋਗੀ ਸੰਕਟ ਵਾਲੀ ਸਥਿਤੀ ਹੈ, ਜਿਸ ਕਰਕੇ ਅੰਦਰੂਨੀ ਗੜਬੜ ਤੋਂ ਭਾਰਤ ਦੀ ਸੁਰੱਖਿਆ ਨੂੰ ਖ਼ਤਰਾ ਹੈ।' ਇਸ ਤਰ੍ਹਾਂ ਭਾਰਤ ਦੇ ਰਾਸ਼ਟਰਪਤੀ ਸ੍ਰੀ ਫ਼ਖ਼ਰੂਦੀਨ ਅਲੀ ਅਹਿਮਦ ਨੇ 25 ਜੂਨ, 1975 ਈ. ਨੂੰ ਭਾਰਤ ਵਿਚ ਐਮਰਜੈਂਸੀ ਦਾ ਐਲਾਨ ਕਰ ਦਿੱਤਾ।

ਐਮਰਜੈਂਸੀ ਦਾ ਐਲਾਨ ਹੁੰਦਿਆਂ ਹੀ ਸਰਕਾਰ ਨੇ ਵਿਰੋਧੀ ਨੇਤਾਵਾਂ ਨੂੰ ਜੇਲ੍ਹਾਂ ਵਿਚ ਡੱਕ ਦਿੱਤਾ। ਸਰਕਾਰ ਨੇ ਸ੍ਰੀ ਜੈ ਪ੍ਰਕਾਸ਼ ਨਾਰਾਇਣ, ਸ੍ਰੀ ਮੁਰਾਰਜੀ ਡੇਸਾਈ, ਸ੍ਰੀ ਅਟਲ ਬਿਹਾਰੀ ਵਾਜਪਈ, ਸ੍ਰੀ ਰਾਜ ਨਾਰਾਇਣ, ਚੌਧਰੀ ਚਰਨ ਸਿੰਘ, ਸ੍ਰੀ ਅਸ਼ੋਕ ਮਹਿਤਾ, ਡਾ. ਬਲਦੇਵ ਪ੍ਰਕਾਸ਼, ਸ੍ਰੀ ਬਲਰਾਮਜੀ ਦਾਸ ਟੰਡਨ, ਚੌਧਰੀ ਦੇਵੀ ਲਾਲ, ਚੌਧਰੀ ਚਾਂਦ ਰਾਮ ਆਦਿਕ ਨੇਤਾਵਾਂ ਅਤੇ ਸਰਗਰਮ ਵਰਕਰਾਂ ਸਮੇਤ ਕੋਈ 3000 ਦੇ ਕਰੀਬ ਵਿਰੋਧੀਆਂ ਨੂੰ ਜੇਲ੍ਹਾਂ ਅੰਦਰ ਨਜ਼ਰਬੰਦ ਕਰ ਦਿੱਤਾ।

ਦਿਨ ਚੜ੍ਹਦੇ ਨੂੰ ਅਖ਼ਬਾਰਾਂ 'ਤੇ ਸੈਂਸਰ ਲਾਗੂ ਕਰ ਦਿੱਤਾ ਗਿਆ। ਕੋਈ ਵਕੀਲ ਨਹੀਂ, ਦਲੀਲ ਨਹੀਂ, ਅਪੀਲ ਨਹੀਂ। ਜੇਲ੍ਹਾਂ ਅੰਦਰ ਨਜ਼ਰਬੰਦ ਰਾਜਨੀਤਕ ਨੇਤਾਵਾਂ 'ਤੇ ਮੀਸਾ, ਡੀ.ਆਈ.ਆਰ. ਲਗਾ ਦਿੱਤੀ ਗਈ। ਇਹ ਕਾਨੂੰਨ ਸਮਗਲਰਾਂ, ਸਮਾਜ ਵਿਰੋਧੀ ਅਨਸਰਾਂ ਲਈ ਬਣਾਏ ਗਏ ਸਨ। ਕਿਸੇ ਨੇਤਾ ਨੂੰ ਇਹ ਪਤਾ ਨਹੀਂ ਸੀ ਕਿ ਕਿਹੜੀ ਧਾਰਾ ਅਧੀਨ ਉਹਨਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ। ਪੁਲਿਸ ਕੋਲ ਏਨੀ ਤਾਕਤ ਆ ਚੁੱਕੀ ਸੀ ਕਿ ਕਿਸੇ ਵਕੀਲ ਕੋਲ ਵੀ ਏਨੀ ਜੁਰਅਤ ਨਹੀਂ ਸੀ ਕਿ ਪੁਲਿਸ ਨੂੰ ਪੁੱਛ ਸਕੇ ਕਿ ਕਿਹੜੀ ਧਾਰਾ ਅਧੀਨ ਕਿਸੇ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ ? ਜੇ ਕਿਸੇ ਕਾਂਗਰਸੀ ਨੇ ਵੀ ਸੱਚ ਦੀ ਆਵਾਜ਼ ਬੁਲੰਦ ਕਰਨ ਦੀ ਹਿੰਮਤ ਕੀਤੀ ਤਾਂ ਉਸ ਨੂੰ ਵੀ ਕਾਂਗਰਸ ਪਾਰਟੀ ਵਿਚੋਂ ਕੱਢ ਦਿੱਤਾ ਗਿਆ ਜਾਂ ਜੇਲ੍ਹ ਅੰਦਰ ਸੀਖਾਂ ਪਿੱਛੇ ਭੇਜ ਦਿੱਤਾ ਗਿਆ। ਇੰਦਰਾ ਗਾਂਧੀ ਨੂੰ ਜਿਨ੍ਹਾਂ ਨੇਤਾਵਾਂ ਤੋਂ ਡਰ ਸੀ, ਜੋ ਕਾਂਗਰਸ ਪਾਰਟੀ ਵਿਚ ਰਹਿ ਕੇ ਇੰਦਰਾ ਗਾਂਧੀ ਦੇ ਵਿਰੁੱਧ ਬੋਲ ਸਕਦੇ ਸਨ, ਉਹਨਾਂ ਦੀ ਆਵਾਜ਼ ਬੰਦ ਕਰਨ ਦੇ ਲਈ ਵਿਸ਼ੇਸ਼ ਤੌਰ 'ਤੇ ਸ੍ਰੀ ਚੰਦਰ ਸ਼ੇਖ਼ਰ, ਸ੍ਰੀ ਕ੍ਰਿਸ਼ਨ ਕਾਂਤ, ਸ੍ਰੀ ਮੋਹਨ ਧਾਰੀਆ ਅਤੇ ਸ੍ਰੀ ਕੁਲਦੀਪ ਨਈਅਰ ਪੱਤਰਕਾਰ ਨੂੰ ਵੀ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਗਿਆ।

ਪੰਜਾਬ ਵਿਚ ਗਿਆਨੀ ਜ਼ੈਲ ਸਿੰਘ ਦੀ ਕਾਂਗਰਸ ਸਰਕਾਰ ਅਤੇ ਹਰਿਆਣੇ ਵਿਚ ਚੌਧਰੀ ਬੰਸੀ ਲਾਲ ਦੀ ਕਾਂਗਰਸ ਸਰਕਾਰ ਸੀ। ਗਿਆਨੀ ਜ਼ੈਲ ਸਿੰਘ ਤੇ ਚੌਧਰੀ ਬੰਸੀ ਲਾਲ ਬੀਬੀ ਇੰਦਰਾ ਗਾਂਧੀ ਦੇ ਗੁਣਗਾਨ ਕਰ ਰਹੇ ਸਨ। ਰੇਡੀਓ ਅਤੇ ਅਖ਼ਬਾਰਾਂ ਵਿਚ ਇੰਦਰਾ ਗਾਂਧੀ ਦੀਆਂ ਨੀਤੀਆਂ ਤੋਂ ਬਿਨਾਂ ਹੋਰ ਕੁਝ ਪ੍ਰਕਾਸ਼ਤ ਅਤੇ ਪ੍ਰਸਾਰਤ ਨਹੀਂ ਕੀਤਾ ਜਾ ਸਕਦਾ ਸੀ। ਭਾਰਤ ਵਿਚਲੇ ਸੀ.ਪੀ.ਆਈ. ਦੇ ਨੇਤਾ ਰੂਸ ਦੇ ਨੇਤਾਵਾਂ ਦੇ ਇਸ਼ਾਰੇ 'ਤੇ ਵਿਰੋਧੀ ਨੇਤਾਵਾਂ ਦਾ ਵਿਰੋਧ ਅਤੇ ਕਾਂਗਰਸੀ ਨੇਤਾਵਾਂ ਨਾਲ ਰਲ ਕੇ ਇੰਦਰਾ ਗਾਂਧੀ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹ ਰਹੇ ਸਨ। ਪੱਛਮੀ ਬੰਗਾਲ ਵਿਚ ਸੀ.ਪੀ.ਐਮ. ਵਾਲਿਆਂ ਐਮਰਜੈਂਸੀ ਦਾ ਵਿਰੋਧ ਕੀਤਾ, ਜਿਸ ਕਾਰਨ ਪੱਛਮੀ ਬੰਗਾਲ ਵਿਚ ਸੀ.ਪੀ.ਐਮ ਵਾਲਿਆਂ ਨੂੰ ਨੁਕਸਾਨ ਵੀ ਉਠਾਉਣਾ ਪਿਆ।

ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਕਿਸੇ ਨੇਤਾ ਨੂੰ ਗ੍ਰਿਫ਼ਤਾਰ ਨਾ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਲੁਧਿਆਣਾ ਵਿਖੇ 10 ਅਕਤੂਬਰ 1974 ਈ. ਨੂੰ

ਸ੍ਰੀ ਜੈ ਪ੍ਰਕਾਸ਼ ਨਾਰਾਇਣ ਦੀ 'ਮਹਾਨ ਰੈਲੀ' ਕਰਵਾ ਚੁੱਕਾ ਸੀ। ਇਸ ਰੈਲੀ ਨੇ ਪਿਛਲੀਆਂ ਸਾਰੀਆਂ ਰੈਲੀਆਂ ਫਿੱਕੀਆਂ ਪਾ ਦਿੱਤੀਆਂ ਸਨ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜੱਥੇਦਾਰ ਮੋਹਨ ਸਿੰਘ ਤੁੜ ਦੇ ਹੁਕਮ 'ਤੇ ਹਰੇਕ ਸਰਕਲ ਤੋਂ 500-500 ਸਿੰਘਾਂ ਦੇ ਜੱਥੇ ਲੁਧਿਆਣਾ ਪਹੁੰਚੇ ਸਨ। ਸਰਕਾਰ ਨੂੰ ਪਤਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਕਾਂਗਰਸ ਦਾ ਵਿਰੋਧੀ ਹੈ ਪਰ ਫਿਰ ਵੀ ਕਿਸੇ ਅਕਾਲੀ ਨੂੰ ਗ੍ਰਿਫ਼ਤਾਰ ਨਾ ਕੀਤਾ ਗਿਆ, ਨਾ ਥਾਣੇ ਬੁਲਾਇਆ ਗਿਆ। ਕਾਂਗਰਸ ਸਰਕਾਰ ਚਾਹੁੰਦੀ ਸੀ ਕਿ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੂੰ ਭਾਰਤ ਦੇ ਵਿਰੋਧੀ ਨੇਤਾਵਾਂ ਨਾਲੋਂ ਵੱਖ ਰੱਖਿਆ ਜਾਵੇ। ਇਸ ਸਮੇਂ ਦਿੱਲੀ ਵਿਚਲੇ ਕੁਝ ਵਿਚੋਲੇ ਵੀ ਸਰਗਰਮ ਹੋਏ ਜੋ ਸ਼੍ਰੋਮਣੀ ਅਕਾਲੀ ਦਲ ਅਤੇ ਇੰਦਰਾ ਗਾਂਧੀ ਵਿਚ ਗੱਲਬਾਤ ਕਰਵਾਉਣਾ ਚਾਹੁੰਦੇ ਸਨ ਪਰ ਸ਼੍ਰੋਮਣੀ ਅਕਾਲੀ ਦਲ ਦੇ ਨੇਤਾ ਦੇਸ਼ ਦੇ ਹਾਲਾਤ ਨੂੰ ਦੇਖ ਰਹੇ ਸਨ ਅਤੇ ਕਾਂਗਰਸ ਸਰਕਾਰ ਵਿਰੁੱਧ ਲੰਬੀ ਲੜਾਈ ਲੜਨ ਲਈ ਸੋਚ ਰਹੇ ਸਨ। ਅਖ਼ੀਰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜੱਥੇਦਾਰ ਮੋਹਨ ਸਿੰਘ ਤੁੜ ਨੇ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਦੀ ਜ਼ਰੂਰੀ ਇਕੱਤਰਤਾ 29-30 ਜੂਨ, 1975 ਈ. ਨੂੰ ਬੁਲਾਈ।

ਸਿੱਖ ਕੌਮ ਨੇ ਇਤਿਹਾਸ ਬਣਾਇਆ ਹੈ ਪਰ ਸੰਭਾਲਿਆ ਨਹੀਂ। ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ 14 ਦਸੰਬਰ, 1920 ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਖੇ ਕੀਤੀ ਗਈ ਸੀ। ਅੱਜ ਪੰਜਾਬ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਕਾਲੀ ਸਰਕਾਰ ਹੈ। ਜਿਸ ਸਮੇਂ ਦਿੱਲੀ ਵਿਚ 25 ਜੂਨ, 2000 ਈ. ਨੂੰ ਐਮਰਜੈਂਸੀ ਦੀ 25ਵੀਂ ਵਰ੍ਹੇਗੰਢ ਮਨਾਈ ਜਾ ਰਹੀ ਸੀ, ਉਸ ਸਮੇਂ ਵੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਪੰਜਾਬ ਵਿਚ ਅਕਾਲੀ ਸਰਕਾਰ ਸੀ। ਦੁੱਖ ਦੀ ਗੱਲ ਇਹ ਹੈ ਕਿ ਐਮਰਜੈਂਸੀ ਦੀ 25ਵੀਂ ਵਰ੍ਹੇਗੰਢ 'ਤੇ ਸ਼੍ਰੋਮਣੀ ਅਕਾਲੀ ਦਲ ਦਾ ਕਿਸੇ ਨੇ ਵੀ ਜ਼ਿਕਰ ਨਹੀਂ ਕੀਤਾ। ਐਮਰਜੈਂਸੀ ਵਿਰੁੱਧ 23 ਕਿਤਾਬਾਂ ਛਪ ਚੁੱਕੀਆਂ ਹਨ, ਪਰ ਕਿਸੇ ਨੇ ਸ਼੍ਰੋਮਣੀ ਅਕਾਲੀ ਦਲ ਦੇ ਮੋਰਚੇ ਬਾਰੇ ਦੱਸਣ ਦੀ ਖੇਚਲ ਨਹੀਂ ਕੀਤੀ। ਉਹ ਲੋਕ ਦੱਸਣ ਵੀ ਕਿਉਂ ? ਅਸੀਂ ਕਿਹੜਾ ਇਤਿਹਾਸ ਸੰਭਾਲਿਆ ਹੈ ? ਜੇ ਕੋਈ ਇਤਿਹਾਸ ਸੰਭਾਲਦਾ ਹੈ ਜਾਂ ਸੰਭਾਲਣ ਦੀ ਗੱਲ ਕਰਦਾ ਹੈ ਤਾਂ ਉਸ ਨੂੰ ਪਾਗ਼ਲ ਸਮਝਿਆ ਜਾਂਦਾ ਹੈ। ਪਹਿਲਾਂ ਤਾਂ ਇਤਿਹਾਸ ਇਸ ਕਰਕੇ ਨਹੀਂ ਸੰਭਾਲਿਆ ਗਿਆ ਕਿ ਸਿੱਖ ਕੌਮ ਜੰਗਲਾਂ ਵਿਚ ਰਹਿੰਦੀ ਸੀ, ਪੂਰੇ ਸਾਧਨ ਨਹੀਂ ਸਨ, ਪਰ ਅਫ਼ਸੋਸ ! ਅੱਜ ਜਿਹੜਾ ਇਕ ਵਾਰ ਐਮ.ਐਲ.ਏ. ਬਣ ਜਾਂਦਾ ਹੈ, ਉਹ ਕਰੋੜਾਂ ਰੁਪਏ ਦਾ ਮਾਲਕ ਹੁੰਦਾ ਹੈ, ਪਰ ਉਸ ਨੂੰ ਇਹ ਨਹੀਂ ਪਤਾ ਕਿ ਸ਼੍ਰੋਮਣੀ ਅਕਾਲੀ ਦਲ ਦਾ ਪਹਿਲਾ ਪ੍ਰਧਾਨ ਕੌਣ ਸੀ ? ਸ਼੍ਰੋਮਣੀ ਅਕਾਲੀ ਦਲ ਨੇ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਤੇ ਬਾਅਦ ਵਿਚ ਕਿੰਨੇ ਮੋਰਚੇ ਲਗਾਏ ? ਇਹਨਾਂ ਮੋਰਚਿਆਂ ਦੌਰਾਨ ਕਿੰਨੇ ਸਿੰਘ ਸ਼ਹੀਦ ਹੋਏ ? ਇਸ ਗੱਲ

ਨਾਲ ਸ਼੍ਰੋਮਣੀ ਅਕਾਲੀ ਦਲ ਦਾ ਕੋਈ ਵਾਸਤਾ ਨਹੀਂ। ਦਾਸ ਨੇ ਸਿੱਖ ਕੌਮ ਦੇ ਮੋਰਚਿਆਂ, ਸ਼ਹੀਦਾਂ ਦਾ ਇਤਿਹਾਸ ਇਕੱਠਾ ਕੀਤਾ ਪਰ ਇਹ ਲੋਕ ਇਕੱਠੇ ਹੋਏ ਇਤਿਹਾਸ ਨੂੰ ਸੁਰੱਖਿਅਤ ਵੀ ਨਹੀਂ ਰੱਖ ਸਕਦੇ। ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਦੇ ਸਮੇਂ ਕੇਂਦਰ ਦੀ ਕਾਂਗਰਸ ਸਰਕਾਰ ਵਿਰੁੱਧ ਮੋਰਚਾ ਲਗਾ ਕੇ ਜੋ ਮਾਅਰਕਾ ਮਾਰਿਆ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ। ਪਰ ਅਫ਼ਸੋਸ! ਸ਼੍ਰੋਮਣੀ ਅਕਾਲੀ ਦਲ ਆਪਣੇ ਕੀਤੇ ਹੋਏ ਕਾਰਨਾਮਿਆਂ ਨੂੰ ਲੋਕਾਂ ਤਕ ਪਹੁੰਚਾ ਨਹੀਂ ਸਕਿਆ।

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਇਕੱਤਰਤਾ 'ਚ ਮਿਤੀ 29-30 ਜੂਨ, 1975 ਵਿਚ ਸਰਬਸੰਮਤੀ ਨਾਲ ਇਹ ਸਾਰੇ ਮਤੇ ਪ੍ਰਵਾਨ ਕੀਤੇ ਗਏ:

'ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਵੱਲੋਂ ਦੇਸ਼ ਵਿਚ ਹੰਗਾਮੀ ਹਾਲਤ ਅਥਵਾ ਐਮਰਜੈਂਸੀ ਦੇ ਐਲਾਨ ਕਰਨ ਨਾਲ ਪੈਦਾ ਹੋਈ ਸਥਿਤੀ ਉੱਤੇ ਬੜਾ ਦੀਰਘ ਵਿਚਾਰ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਬੜੀ ਚਿੰਤਾ ਨਾਲ ਅਨੁਭਵ ਕਰਦਾ ਹੈ ਕਿ ਦੇਸ਼ ਵਿਚ ਇੰਟਰਨਲ ਐਮਰਜੈਂਸੀ ਦਾ ਇਹ ਐਲਾਨ ਬੇਲੋੜਾ, ਬੇਵਜ੍ਹਾ ਅਤੇ ਹੁਕਮਰਾਨ ਪਾਰਟੀ ਵੱਲੋਂ ਆਪਣੇ ਰਾਜਸੀ ਮਨੋਰਥਾਂ ਦੀ ਪੂਰਤੀ ਲਈ ਕੀਤਾ ਗਿਆ ਹੈ, ਜਿਸ ਨਾਲ ਬੁਨਿਆਦੀ ਹੱਕ ਖੋਹ ਲਏ ਗਏ ਹਨ। ਇਹ ਕਦਮ ਨਿਰਸੰਦੇਹ ਸ਼ਹਿਰੀ ਆਜ਼ਾਦੀ, ਬੋਲਣ ਤੇ ਲਿਖਣ ਦੀ ਖੁੱਲ੍ਹ ਅਤੇ ਜਮਹੂਰੀਅਤ ਉੱਤੇ ਇਕ ਸਿੱਧਾ ਹਮਲਾ ਹੈ ਤੇ ਡਿਕਟੇਟਰਸ਼ਿਪ ਵੱਲ ਇਕ ਵੱਡਾ ਕਦਮ ਹੈ। ਸ਼੍ਰੋਮਣੀ ਅਕਾਲੀ ਦਲ ਜਮਹੂਰੀਅਤ ਤੇ ਸ਼ਹਿਰੀ ਆਜ਼ਾਦੀ ਦਾ ਸਦਾ ਪਹਿਰੇਦਾਰ ਰਿਹਾ ਹੈ। ਇਸ ਲਈ ਹੁਣ ਵੀ ਅਕਾਲੀ ਦਲ ਕਾਂਗਰਸ ਸਰਕਾਰ ਦੇ ਇਸ ਫ਼ਾਸਿਸਟ ਰਵੱਈਏ ਵਿਰੁੱਧ ਡਟ ਕੇ ਟਾਕਰਾ ਕਰੇਗਾ।'

'ਇੰਟਰਨਲ ਐਮਰਜੈਂਸੀ' ਦੇ ਲਾਗੂ ਹੋਣ ਨਾਲ ਜਮਹੂਰੀਅਤ ਦਾ ਗਲਾ ਘੁੱਟਿਆ ਗਿਆ ਹੈ ਅਤੇ ਇਸ ਨਾਲ ਸਾਰੇ ਦੇਸ਼ ਵਿਚ ਗ਼ੁੱਸੇ ਤੇ ਨਾਰਾਜ਼ਗੀ ਦੀ ਇਕ ਲਹਿਰ ਦੌੜ ਗਈ ਹੈ। ਇਸ ਲਈ ਸ਼੍ਰੋਮਣੀ ਅਕਾਲੀ ਦਲ ਹੁਕਮਰਾਨ ਪਾਰਟੀ ਦੇ ਇਸ ਕਦਮ ਦੀ ਕਰੜੀ ਨਿਖੇਧੀ ਕਰਦਾ ਹੈ ਅਤੇ ਇਸ ਨੂੰ ਤੁਰੰਤ ਵਾਪਸ ਲੈਣ ਅਤੇ ਗ੍ਰਿਫ਼ਤਾਰ ਕੀਤੇ ਗਏ ਵਿਰੋਧੀ ਪਾਰਟੀਆਂ ਦੇ ਆਗੂਆਂ ਤੇ ਵਰਕਰਾਂ ਦੀ ਤੁਰੰਤ ਰਿਹਾਈ ਦੀ ਮੰਗ ਕਰਦਾ ਹੈ।

ਸ਼੍ਰੋਮਣੀ ਅਕਾਲੀ ਦਲ ਦੇਸ਼ ਵਾਸੀਆਂ ਨੂੰ ਆਮ ਕਰਕੇ ਤੇ ਸਿੱਖ ਸੰਗਤਾਂ ਨੂੰ ਖ਼ਾਸ ਕਰਕੇ ਅਪੀਲ ਕਰਦਾ ਹੈ ਕਿ ਉਹ ਹਿੰਦ ਸਰਕਾਰ ਦੇ ਇਸ ਅਤਿ ਕੋਝੇ ਕਦਮ ਵਿਰੁੱਧ ਡਟ ਕੇ ਲੜਾਈ ਲੜਨ ਤੇ ਪੁਰ-ਅਮਨ ਜਦੋ-ਜਹਿਦ ਲਈ ਕਮਰਮੱਸੇ ਕਰ ਲੈਣ ਤਾਂ ਕਿ ਸ਼ਹਿਰੀ ਆਜ਼ਾਦੀ ਬਹਾਲ ਹੋ ਸਕੇ ਤੇ ਦੇਸ਼ ਵਿਚ ਸੁਖਾਵਾਂ ਵਾਤਾਵਰਨ ਪੈਦਾ ਹੋ ਸਕੇ।

— — — — — — —

ਸ਼੍ਰੋਮਣੀ ਅਕਾਲੀ ਦਲ ਇਕ ਵਾਰ ਮੁੜ ਜਮਹੂਰੀਅਤ ਵਿਚ ਪੂਰਨ ਵਿਸ਼ਵਾਸ ਪ੍ਰਗਟ ਕਰਦਾ ਹੈ ਤੇ ਦੇਸ਼ ਵਾਸੀਆਂ ਨੂੰ ਭਰੋਸਾ ਦਿਵਾਉਂਦਾ ਹੈ ਕਿ ਕਾਂਗਰਸ ਸਰਕਾਰ ਦੇ ਇਸ ਡਿਕਟੇਟਰਾਨਾ ਰਵੱਈਏ ਵਿਰੁਧ ਅਕਾਲੀ ਦਲ ਡਟ ਕੇ ਸੰਗਰਾਮ ਕਰੇਗਾ।

ਸ਼੍ਰੋਮਣੀ ਅਕਾਲੀ ਦਲ ਸਰਬ ਸੰਮਤੀ ਨਾਲ ਅਕਾਲੀ ਦਲ ਦੇ ਸੁਯੋਗ ਪ੍ਰਧਾਨ ਸ੍ਰੀਮਾਨ ਜੱਥੇਦਾਰ ਮੋਹਨ ਸਿੰਘ ਤੁੜ ਨੂੰ ਪੂਰਨ ਅਧਿਕਾਰ ਦਿੰਦਾ ਹੈ ਕਿ ਉਹ ਇਸ ਸੂਰਤੇ-ਹਾਲਾਤ ਨਾਲ ਨਜਿੱਠਣ ਲਈ ਜੋ ਵੀ ਉਚਿੱਤ ਸਮਝਣ, ਕਦਮ ਚੁੱਕਣ ਤੇ ਕਾਰਵਾਈ ਕਰਨ।

ਸ਼੍ਰੋਮਣੀ ਅਕਾਲੀ ਦਲ ਵੱਲੋਂ 9 ਜੁਲਾਈ, 1975 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਇਕੱਠ ਰੱਖਿਆ ਗਿਆ। ਇਸ ਇਕੱਠ ਵਿਚ ਜੱਥੇਦਾਰ ਮੋਹਨ ਸਿੰਘ ਤੁੜ ਨੂੰ ਮੋਰਚਾ-ਡਿਕਟੇਟਰ ਥਾਪਿਆ ਗਿਆ। ਪਹਿਲੇ ਜੱਥੇ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪ੍ਰਕਾਸ਼ ਸਿੰਘ ਬਾਦਲ, ਲੀਡਰ ਪੰਥਕ ਅਸੈਂਬਲੀ ਪਾਰਟੀ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸੀਨੀਅਰ ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ. ਆਤਮਾ ਸਿੰਘ ਜੂਨੀਅਰ ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਸ. ਬਸੰਤ ਸਿੰਘ ਖ਼ਾਲਸਾ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ ਗ੍ਰਿਫ਼ਤਾਰੀ ਦੇਣ ਲਈ ਤਿਆਰ ਹੋਏ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਜ਼ਾਰਾਂ ਦੀ ਗਿਣਤੀ ਵਿਚ ਇਕੱਠ ਸੀ। ਜੱਥੇ ਨੇ ਐਮਰਜੈਂਸੀ ਵਿਰੁੱਧ ਨਾਹਰੇ ਲਾਉਂਦੇ ਹੋਏ ਸ੍ਰੀ ਦਰਬਾਰ ਸਾਹਿਬ ਤੋਂ ਬਾਹਰ ਆ ਕੇ ਗ੍ਰਿਫ਼ਤਾਰੀ ਦਿੱਤੀ। ਇਸ ਗ੍ਰਿਫ਼ਤਾਰੀ ਨਾਲ ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ ਮੋਰਚਾ ਸ਼ੁਰੂ ਹੋ ਗਿਆ।

ਮੋਰਚੇ ਵਿਚ ਹਰ ਰੋਜ਼ ਐਮਰਜੈਂਸੀ ਵਿਰੁੱਧ ਗ੍ਰਿਫ਼ਤਾਰੀ ਦੇਣ ਲਈ ਜੱਥੇ ਜਾਣੇ ਸ਼ੁਰੂ ਹੋਏ। ਸ਼੍ਰੋਮਣੀ ਅਕਾਲੀ ਦਲ ਵੱਲੋਂ ਜੱਥੇਦਾਰ ਮੋਹਨ ਸਿੰਘ ਤੁੜ ਦੇ ਨਾਂ 'ਤੇ 'ਸਾਡਾ ਜਹਾਦ' ਅਤੇ ਅਕਾਲੀ ਦਲ ਵੱਲੋਂ ਆਰੰਭੇ ਸੰਘਰਸ਼ ਦੀਆਂ ਮੰਗਾਂ ਸੰਬੰਧੀ ਦੋ ਇਸ਼ਤਿਹਾਰ ਪ੍ਰਕਾਸ਼ਤ ਕੀਤੇ ਗਏ। ਛੋਟੇ ਇਸ਼ਤਿਹਾਰ ਵਿਚ ਅਕਾਲੀ ਦਲ ਵੱਲੋਂ ਆਰੰਭੇ ਸੰਘਰਸ਼ ਦੀਆਂ ਮੰਗਾਂ ਸਨ—1. ਐਮਰਜੈਂਸੀ ਤੁਰੰਤ ਹਟਾਈ ਜਾਵੇ, 2. ਅਖ਼ਬਾਰਾਂ ਤੋਂ ਸੈਂਸਰ ਚੁੱਕਿਆ ਜਾਵੇ, 3. ਗ੍ਰਿਫ਼ਤਾਰ ਜਨਤਕ ਲੀਡਰ ਤੁਰੰਤ ਰਿਹਾਅ ਕੀਤੇ ਜਾਣ, 4. ਸ਼ਹਿਰੀ ਹੱਕ ਬਹਾਲ ਕੀਤੇ ਜਾਣ।

## ਸੰਤ ਲੌਂਗੋਵਾਲ ਨੇ ਮੋਰਚੇ ਦੀ ਸੁਚੱਜੀ ਅਗਵਾਈ ਕੀਤੀ

ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ ਸ਼ੁਰੂ ਕੀਤੇ ਮੋਰਚੇ ਨੂੰ ਦੇਖ ਕੇ ਲੋਕ ਹੈਰਾਨ ਸਨ। ਸਭ ਕਾਂਗਰਸ ਵਿਰੋਧੀ ਪਾਰਟੀਆਂ ਭੈ-ਭੀਤ ਹੋ ਚੁੱਕੀਆਂ ਸਨ ਪਰ ਸ਼੍ਰੋਮਣੀ ਅਕਾਲੀ ਦਲ ਦੇ ਨੇਤਾ ਹਰ ਰੋਜ਼ ਸ੍ਰੀ ਅੰਮ੍ਰਿਤਸਰ ਗ੍ਰਿਫ਼ਤਾਰੀ ਦੇ ਰਹੇ ਸਨ।

ਲੋਕ ਇਹ ਵੀ ਕਹਿ ਰਹੇ ਸਨ ਕਿ ਅਕਾਲੀ ਦਲ ਪੁੱਠੇ ਪੰਗੇ ਲੈਂਦਾ ਹੈ। ਇਹ ਐਮਰਜੈਂਸੀ ਸਿਰਫ਼ ਅਕਾਲੀ ਦਲ ਦੇ ਵਿਰੁੱਧ ਥੋੜ੍ਹਾ ਹੈ, ਸਗੋਂ ਇਹ ਤਾਂ ਸਮੁੱਚੇ ਭਾਰਤੀਆਂ ਵਿਰੁੱਧ ਹੈ। ਅਖ਼ਬਾਰਾਂ 'ਤੇ ਸੈਂਸਰਸ਼ਿਪ ਹੋਣ ਕਰਕੇ ਕੋਈ ਗੱਲ ਬਾਹਰ ਨਹੀਂ ਸੀ ਜਾ ਸਕਦੀ। ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ 'ਤੇ ਜੇਲਾਂ ਅੰਦਰ ਮੀਸਾ ਲਗਾ ਦਿੱਤਾ ਗਿਆ ਪਰ ਸ਼੍ਰੋਮਣੀ ਅਕਾਲੀ ਦਲ ਦੇ ਵਰਕਰਾਂ ਵਿਚ ਉਤਸ਼ਾਹ ਹੋਰ ਵਧਦਾ ਗਿਆ।

ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਨੇਤਾ ਜੇਲ੍ਹਾਂ ਵਿਚ ਬੰਦ ਸਨ ਪਰ ਕੇਂਦਰ ਸਰਕਾਰ ਵੱਲੋਂ ਕੁਝ ਲੋਕਾਂ ਨੂੰ ਪੰਜਾਬ ਭੇਜਿਆ ਜਾ ਰਿਹਾ ਸੀ ਕਿ ਉਹ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨਾਲ ਗੱਲਬਾਤ ਕਰਨ ਕਿ ਸ੍ਰੀਮਤੀ ਇੰਦਰਾ ਗਾਂਧੀ ਅਕਾਲੀ ਦਲ ਦੀਆਂ ਮੰਗਾਂ ਮੰਨਣ ਲਈ ਤਿਆਰ ਹੈ, ਨਾਲ ਹੀ ਪੰਜਾਬ ਵਿਚ ਰਾਜ-ਭਾਗ ਅਕਾਲੀ ਦਲ ਨੂੰ ਸੌਂਪਣਾ ਚਾਹੁੰਦੀ ਹੈ। ਸਰਕਾਰ ਵੀ ਅਕਾਲੀ ਦਲ ਪ੍ਰਤੀ ਨਰਮ ਰਵੱਈਆ ਅਖ਼ਤਿਆਰ ਕਰ ਰਹੀ ਸੀ। ਗ੍ਰਿਫ਼ਤਾਰ ਕੀਤੇ ਜੱਥੇ ਵਿਚੋਂ ਜੱਥੇਦਾਰ ਨੂੰ ਹੀ ਰੱਖਿਆ ਜਾਂਦਾ ਸੀ, ਬਾਕੀ ਦੇ ਵਰਕਰਾਂ ਨੂੰ ਥਾਣੇ ਲਿਜਾ ਕੇ ਛੱਡ ਦਿੱਤਾ ਜਾਂਦਾ ਸੀ। ਕੇਂਦਰ ਦੇ ਵਿਚੋਲਿਆਂ ਨੇ ਅਕਾਲੀ ਨੇਤਾਵਾਂ 'ਤੇ ਪੂਰਾ ਜ਼ੋਰ ਪਾਇਆ, ਪਰ ਅਕਾਲੀ ਦਲ ਦੇ ਨੇਤਾ ਅਡੋਲ ਤੇ ਦ੍ਰਿੜ੍ਹ ਰਹੇ ਅਤੇ ਕਿਹਾ ਕਿ ਅਸੀਂ ਰਾਜ-ਭਾਗ ਜਨਤਾ ਦੇ ਸਹਿਯੋਗ ਨਾਲ ਪ੍ਰਾਪਤ ਕਰਨਾ ਹੈ। ਜੱਥੇਦਾਰ ਮੋਹਨ ਸਿੰਘ ਤੁੜ ਮੋਰਚਾ ਡਿਕਟੇਟਰ 'ਤੇ ਪੂਰਾ ਜ਼ੋਰ ਪਾਇਆ ਜਾ ਰਿਹਾ ਸੀ। ਮੋਰਚਾ ਨਿਰਵਿਘਨ ਚੱਲਦਾ ਰਿਹਾ। ਜੱਥੇਦਾਰ ਤੁੜ ਨੇ 13 ਅਪ੍ਰੈਲ, 1976 ਈ. ਨੂੰ ਮੋਰਚੇ ਦੀ ਵਾਗਡੋਰ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਹੱਥ ਸੌਂਪ ਕੇ ਜੱਥਾ ਲੈ ਕੇ ਗ੍ਰਿਫ਼ਤਾਰੀ ਦੇ ਦਿੱਤੀ। ਹਰ ਰੋਜ਼ ਮੰਜੀ ਸਾਹਿਬ ਦੀਵਾਨ ਸੱਜਣ ਲੱਗ ਪਿਆ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਆਪਣਾ ਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਥਾਂ ਤੇਜਾ ਸਿੰਘ ਸਮੁੰਦਰੀ ਹਾਲ ਦੇ ਨਾਲ ਵਾਲੇ ਕਮਰੇ ਵਿਚ ਬਦਲ ਲਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਮੋਰਚੇ ਦੀ ਵਾਗਡੋਰ ਸੰਭਾਲਣ ਤੋਂ ਬਾਅਦ ਮੋਰਚਾ ਜ਼ੋਰ ਫੜਨ ਲੱਗਿਆ। ਸੰਤ ਜੀ ਦਾ ਮਿੱਠਬੋਲੜਾ ਸੁਭਾਅ ਲੋਕਾਂ ਨੂੰ ਪ੍ਰਭਾਵਿਤ ਕਰ ਰਿਹਾ ਸੀ। ਜ਼ਿਲ੍ਹੇਵਾਰ ਡਿਊਟੀਆਂ ਲੱਗੀਆਂ, ਬੁੱਧੀਜੀਵੀ, ਸੰਤ-ਮਹਾਂਪੁਰਸ਼, ਸਿੱਖ ਨੌਜਵਾਨ ਵਿਦਿਆਰਥੀ, ਬੀਬੀਆਂ, ਨਿਹੰਗ ਸਿੰਘਾਂ ਦੀਆਂ ਇਕੱਤਰਤਾਵਾਂ ਹੋਣ ਲੱਗੀਆਂ। ਸ਼੍ਰੋਮਣੀ ਅਕਾਲੀ ਦਲ ਆਰਥਿਕ ਪੱਖ ਤੋਂ ਮਜ਼ਬੂਤ ਹੋਇਆ। ਸੰਤ ਜੀ ਨੇ ਰਾਗੀ, ਢਾਡੀ, ਪ੍ਰਚਾਰਕਾਂ ਰਾਹੀਂ ਅਕਾਲੀ ਦਲ ਦਾ ਪੱਖ ਲੋਕਾਂ ਤਕ ਪਹੁੰਚਾਇਆ। ਸੰਤ ਜੀ ਨੇ 11 ਅਗਸਤ, 1976 ਈ. ਨੂੰ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸਿੱਖ ਨੌਜਵਾਨ ਵਿਦਿਆਰਥੀਆਂ ਦੀ ਇਕ ਕਨਵੈਨਸ਼ਨ ਮੰਜੀ ਸਾਹਿਬ ਦੀਵਾਨ ਹਾਲ, ਅੰਮ੍ਰਿਤਸਰ ਬੁਲਾਈ। ਨੌਜਵਾਨ ਵਿਦਿਆਰਥੀਆਂ ਨਾਲ ਦੀਵਾਨ ਹਾਲ ਭਰਿਆ ਹੋਇਆ ਸੀ। ਪੰਜਾਬ ਅਤੇ ਪੰਜਾਬ ਤੋਂ ਬਾਹਰ ਦੇ ਨੌਜਵਾਨ ਵਿਦਿਆਰਥੀ ਕਨਵੈਨਸ਼ਨ

ਵਿਚ ਪਹੁੰਚੇ ਹੋਏ ਸਨ। ਇਸ ਕਨਵੈਨਸ਼ਨ ਵਿਚ ਅਸੀਂ ਬਠਿੰਡਾ ਦੇ ਨੌਜਵਾਨ ਵਿਦਿਆਰਥੀਆਂ ਨੂੰ ਲੈ ਕੇ ਗਏ ਸੀ। ਫੈਡਰੇਸ਼ਨ ਦੇ ਪ੍ਰਧਾਨ ਪ੍ਰੋ. ਜੰਗੀਰ ਸਿੰਘ ਨੇ ਇਸ ਸਮੇਂ ਸੰਤਾਂ ਨਾਲ ਜਾਣਕਾਰੀ ਕਰਵਾਈ। ਸੰਤ ਜੀ ਨੇ ਪ੍ਰੈਸ ਕਾਨਫ਼ਰੰਸਾਂ ਰਾਹੀਂ ਐਮਰਜੈਂਸੀ ਵਿਰੁੱਧ ਸ਼੍ਰੋਮਣੀ ਅਕਾਲੀ ਦਲ ਦੀ ਗੱਲ ਕਹੀ। ਅਖ਼ਬਾਰਾਂ ਉਪਰ ਸੈਂਸਰ ਲੱਗਾ ਹੋਇਆ ਸੀ।

ਸੰਤ ਜੀ ਨੇ ਲੋਕਾਂ ਨੂੰ ਪ੍ਰਭਾਵਿਤ ਕਰਨ ਵਾਲੇ ਇਸ਼ਤਿਹਾਰ ਛਪਵਾਏ, ਲੇਕਿਨ ਉਹ ਇਸ਼ਤਿਹਾਰ ਸ਼ਹਿਰਾਂ ਵਿਚ ਲਾਉਣੇ ਜਾਨ 'ਤੇ ਖੇਡਣ ਦੀ ਗੱਲ ਸੀ। ਦਾਸ ਬੀ.ਏ. ਭਾਗ ਪਹਿਲਾ ਦਾ ਵਿਦਿਆਰਥੀ ਸੀ। ਸੰਤ ਹਰਚੰਦ ਸਿੰਘ ਨੌਜਵਾਨ ਵਿਦਿਆਰਥੀਆਂ ਦਾ ਸਤਿਕਾਰ ਕਰਦੇ ਸਨ ਅਤੇ ਨੌਜਵਾਨ ਵਿਦਿਆਰਥੀ ਵੀ ਸੰਤ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਸਨ। ਦਾਸ ਨੇ ਦੋ ਨੌਜਵਾਨਾਂ ਨੂੰ ਨਾਲ ਲੈ ਕੇ ਰਾਤ ਨੂੰ ਸ਼ਹਿਰਾਂ ਵਿਚ ਇਸ਼ਤਿਹਾਰ ਲਾਉਣੇ, ਪੈਂਫ਼ਲਿਟ ਲੋਕਾਂ ਦੇ ਘਰਾਂ ਵਿਚ ਸੁੱਟਣੇ। ਜਦ ਸੰਜੇ ਗਾਂਧੀ ਬਠਿੰਡੇ ਆਇਆ ਤਾਂ ਉਸ ਸਮੇਂ ਗ਼ੁਬਾਰਿਆਂ ਨਾਲ ਇਕ-ਵਰਕੀ ਇਸ਼ਤਿਹਾਰ ਬੰਨ੍ਹ ਕੇ ਉਡਾਏ ਗਏ ਕਿ 'ਸੰਜੇ ਵਾਪਸ ਜਾਓ'। ਜਦ ਕਿ ਰਾਜ ਸਰਕਾਰਾਂ ਸੰਜੇ ਗਾਂਧੀ ਨੂੰ ਆਉਣ ਵਾਲਾ ਪ੍ਰਧਾਨ ਮੰਤਰੀ ਸਮਝ ਕੇ ਉਸ ਦਾ ਸਵਾਗਤ ਰਾਜ ਪੱਧਰ 'ਤੇ ਕਰ ਰਹੀਆਂ ਸਨ। ਉਸ ਸਮੇਂ ਸੰਜੇ ਗਾਂਧੀ ਦੇ ਮੂੰਹ ਵਿਚੋਂ ਨਿਕਲੇ ਕਿਸੇ ਸ਼ਬਦ ਨੂੰ ਹੁਕਮ ਸਮਝਿਆ ਜਾਂਦਾ ਸੀ। ਹਰ ਪਾਸੇ ਸੰਜੇ ਗਾਂਧੀ ਦੀ ਦਹਿਸ਼ਤ ਸੀ। ਸੰਜੇ ਗਾਧੀ ਦੇ ਹੁਕਮ ਅਨੁਸਾਰ ਜਬਰੀ ਨਸਬੰਦੀ ਆਪ੍ਰੇਸ਼ਨ ਕੀਤੇ ਜਾ ਰਹੇ ਸਨ, ਗ਼ਰੀਬਾਂ ਦੀਆਂ ਕਾਲੋਨੀਆਂ ਢਾਹੀਆਂ ਜਾ ਰਹੀਆਂ ਸਨ, ਪਰ ਅਸੀਂ ਗ਼ੁਬਾਰਿਆਂ ਨਾਲ ਇਸ਼ਤਿਹਾਰ ਬੰਨ੍ਹ ਕੇ ਉਸ ਦਾ ਬਾਈਕਾਟ ਕਰ ਰਹੇ ਸੀ। ਇਹ ਸਾਰਾ ਕੁਝ ਮੈਂ ਇਸ ਲਈ ਲਿਖ ਰਿਹਾ ਹਾਂ ਜਾਂ ਹੋਰ ਵੀ ਲਿਖਾਂਗਾ ਤਾਂ ਜੋ ਸਿੱਖ ਕੌਮ ਨੂੰ ਅਤੇ ਨੌਜਵਾਨ ਵਿਦਿਆਰਥੀ, ਜੋ ਨੇਤਾਵਾਂ ਦੇ ਪਿੱਛੇ ਤੁਰੇ ਫਿਰਦੇ ਹਨ, ਉਹਨਾਂ ਨੂੰ ਪਤਾ ਲੱਗ ਜਾਏ ਕਿ ਕੰਮ ਕਰਨ ਵਾਲਿਆਂ ਦੀ ਕੀ ਕਦਰ ਹੈ? ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਂ ਹੇਠ ਇਕ ਇਸ਼ਤਿਹਾਰ ਛਪਿਆ 'ਮੀਸਾ ਦੇ ਕਾਲੇ ਕਾਨੂੰਨ ਹੇਠ ਪੰਥਕ ਆਗੂ ਜੇਲ੍ਹਾਂ ਵਿਚ'। ਉਸ ਇਸ਼ਤਿਹਾਰ ਦਾ ਏਨਾ ਪ੍ਰਭਾਵ ਸੀ ਕਿ ਬਦੋਬਦੀ ਲੋਕਾਂ ਨੂੰ ਆਪਣੇ ਵੱਲ ਖਿੱਚਦਾ ਸੀ ਪਰ ਜੇ ਉਹਨਾਂ ਇਸ਼ਤਿਹਾਰਾਂ ਨੂੰ ਕੰਧਾਂ ਉੱਤੇ ਲਾਉਂਦੇ ਫੜੇ ਜਾਂਦੇ ਤਾਂ ਸ਼ਾਇਦ ਜਿਉਂਦੇ ਰਹਿਣਾ ਔਖਾ ਹੋ ਜਾਂਦਾ।

ਐਮਰਜੈਂਸੀ ਦੌਰਾਨ ਗ਼ਰੀਬ ਲੋਕਾਂ ਨੂੰ ਫੜ-ਫੜ ਕੇ ਜਬਰੀ ਨਸਬੰਦੀ ਕੀਤੀ ਜਾ ਰਹੀ ਸੀ, ਪਰ ਪੰਜਾਬ ਵਿਚ ਇਸ ਗੱਲ ਦਾ ਵਿਰੋਧ ਸਿੰਘ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਗਿਆ। ਜਬਰੀ ਨਸਬੰਦੀ ਆਪ੍ਰੇਸ਼ਨ ਸਬੰਧੀ ਜੱਥੇਦਾਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ, ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅਤੇ ਗ੍ਰੰਥੀ ਸਾਹਿਬਾਨ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਹੋਰ ਵਿਦਵਾਨ ਅਤੇ ਬੁੱਧੀਜੀਵੀਆਂ ਵੱਲੋਂ 17 ਸਤੰਬਰ, 1976 ਈ. ਨੂੰ ਇਹ ਫ਼ੈਸਲਾ ਕੀਤਾ ਗਿਆ—'ਸਿੱਖ

ਧਰਮ ਵਿਚ ਸਿੱਖਾਂ ਲਈ ਰੋਮਾਂ ਦੀ ਬੇਅਦਬੀ ਕਰਨਾ ਵਰਜਿਤ ਹੈ ਤੇ ਸਿੱਖ ਦਾ ਨਸਬੰਦੀ ਲਈ ਜਬਰੀ ਆਪ੍ਰੇਸ਼ਨ ਕਰਨਾ ਸਿੱਖੀ ਦੇ ਮੁੱਢਲੇ ਸਿਧਾਂਤਾਂ ਦੇ ਐਨ ਉਲਟ ਹੈ ਅਤੇ ਉਸ ਦੇ ਧਰਮ ਵਿਚ ਸਿੱਧੀ ਮੁਦਾਖ਼ਲਤ ਹੈ। ਇਸ ਲਈ ਐਸੀ ਕਾਰਵਾਈ ਨੂੰ ਕਿਸੇ ਵੀ ਤਰ੍ਹਾਂ ਯੋਗ ਕਰਾਰ ਨਹੀਂ ਦਿੱਤਾ ਜਾ ਸਕਦਾ।'

ਇਸੇ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਮਾਗਮ ਵਿਚ 21 ਨਵੰਬਰ, 1976 ਈ. ਨੂੰ ਨਸਬੰਦੀ ਆਪ੍ਰੇਸ਼ਨ ਦੇ ਵਿਰੁੱਧ ਮਤਾ ਪਾਸ ਕੀਤਾ ਗਿਆ।

ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਲ ਸ. ਬਲਵੰਤ ਸਿੰਘ ਰਾਮੂਵਾਲੀਆ, ਸ. ਦਰਸ਼ਨ ਸਿੰਘ ਈਸਾਪੁਰ ਵਿਸ਼ੇਸ਼ ਤੌਰ 'ਤੇ ਸਹਿਯੋਗ ਕਰ ਰਹੇ ਸਨ। ਸੰਤ ਜੀ ਦੇ ਹੁਕਮ ਅਨੁਸਾਰ ਜਿਥੇ ਜੱਥੇ ਅੰਮ੍ਰਿਤਸਰ ਤੋਂ ਗ੍ਰਿਫ਼ਤਾਰੀ ਲਈ ਜਾਂਦੇ ਸਨ, ਉਥੇ ਉਹਨਾਂ ਨੇ ਜ਼ਿਲ੍ਹਾ ਪੱਧਰ 'ਤੇ ਵੀ ਗ੍ਰਿਫ਼ਤਾਰੀਆਂ ਦੇਣ ਦਾ ਪ੍ਰੋਗਰਾਮ ਬਣਾਇਆ ਅਤੇ ਗ੍ਰਿਫ਼ਤਾਰੀਆਂ ਦਿੱਤੀਆਂ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਮੇਂ-ਸਮੇਂ 'ਤੇ ਐਮਰਜੈਂਸੀ ਵਿਰੁੱਧ ਅਤੇ ਦੇਸ਼-ਵਿਰੋਧੀ ਸੰਵਿਧਾਨਕ ਧਾਰਾਵਾਂ ਦੇ ਵਿਰੁੱਧ ਪੱਤਰ ਲਿਖਵਾਏ।

ਐਮਰਜੈਂਸੀ ਵਿਰੁੱਧ ਇਹ ਮੋਰਚਾ 19 ਮਹੀਨੇ ਲਗਾਤਾਰ ਚੱਲਦਾ ਰਿਹਾ। ਇਸ ਮੋਰਚੇ ਵਿਚ 43000 ਸਿੰਘਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ ਅਤੇ ਸ. ਕੌਰ ਸਿੰਘ ਬਠਿੰਡਾ ਅਤੇ ਸ. ਪ੍ਰੇਮ ਸਿੰਘ ਮੱਧ-ਪ੍ਰਦੇਸ਼ ਵਾਲੇ ਅੰਮ੍ਰਿਤਸਰ ਜੇਲ੍ਹ ਵਿਚ ਚੜ੍ਹਾਈ ਕਰ ਗਏ। ਕੇਂਦਰ ਸਰਕਾਰ ਨੇ 20 ਜਨਵਰੀ, 1977 ਈ. ਨੂੰ ਐਮਰਜੈਂਸੀ ਨੂੰ ਢਿੱਲੀ ਕਰਦਿਆਂ ਹੋਇਆਂ ਚੋਣਾਂ ਦਾ ਐਲਾਨ ਕਰ ਦਿੱਤਾ। ਸਾਰੇ ਵਿਰੋਧੀ ਨੇਤਾ ਰਿਹਾਅ ਕੀਤੇ ਗਏ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਜਿਥੇ ਇਹ ਮੋਰਚਾ ਚੜ੍ਹਦੀ ਕਲਾ ਨਾਲ ਚਲਾਇਆ, ਉਥੇ ਵੱਖ-ਵੱਖ ਪਾਰਟੀਆਂ ਦੇ ਵਿਰੋਧੀ ਨੇਤਾ ਵੀ ਸੰਤ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਸਨ, ਜਿਨ੍ਹਾਂ ਨੇ ਸਮੇਂ-ਸਮੇਂ ਸੰਤ ਜੀ ਦੇ ਨਾਂ ਪੱਤਰ ਲਿਖੇ।

ਐਸ.ਐਮ. ਜੋਸ਼ੀ ਚੇਅਰਮੈਨ ਲੋਕ ਸੰਘਰਸ਼ ਸਮਿਤੀ ਨੇ 13 ਅਗਸਤ, 1976 ਈ. ਨੂੰ ਪੂਨੇ ਤੋਂ ਪੱਤਰ ਭੇਜਿਆ।

ਪਿਆਰੇ ਸ. ਹਰਚੰਦ ਸਿੰਘ ਜੀ,

ਮੈਨੂੰ ਸ੍ਰੀ ਡੀ.ਬੀ. ਸ਼ੇਗਾਦੀ, ਜੋ ਤੁਹਾਨੂੰ 29 ਜੂਨ ਨੂੰ ਮਿਲੇ ਸਨ, ਤੋਂ ਇਹ ਜਾਣ ਕੇ ਬੜੀ ਖ਼ੁਸ਼ੀ ਹੋਈ ਕਿ ਤੁਹਾਡੀ ਯੋਗ ਲੀਡਰਸ਼ਿਪ ਦੇ ਅਧੀਨ ਅਕਾਲੀ ਮੋਰਚੇ ਨੇ ਉਦੋਂ ਤਕ ਆਪਣੇ ਸਤਿਆਗ੍ਰਹਿ ਨੂੰ ਜਾਰੀ ਰੱਖਣ ਦਾ ਦ੍ਰਿੜ੍ਹਤਾ ਨਾਲ ਐਲਾਨ ਕੀਤਾ ਹੈ ਜਦੋਂ ਤਕ ਐਮਰਜੈਂਸੀ ਖ਼ਤਮ ਨਹੀਂ ਹੋ ਜਾਂਦੀ ਤੇ ਆਮ ਹਾਲਾਤ ਬਹਾਲ ਨਹੀਂ ਹੋ ਜਾਂਦੇ। ਮੈਂ ਇਸ ਫ਼ੈਸਲੇ ਅਤੇ ਤੁਹਾਡੇ ਲੋਕ-ਸੰਘਰਸ਼ ਸਮਿਤੀ ਨਾਲ ਜਿੰਨੇ ਚੰਗੇ ਸੰਬੰਧ ਹਨ, ਉਹਨਾਂ ਲਈ ਬਹੁਤ ਹੀ ਧੰਨਵਾਦੀ ਹਾਂ। ਮੇਰੀ ਬੇਨਤੀ ਹੈ ਕਿ ਤੁਸੀਂ ਅਜਿਹੇ ਦੋ ਪ੍ਰਤੀਨਿਧਾਂ ਦੇ ਨਾਂ ਭੇਜੋ, ਜਿਨ੍ਹਾਂ ਨੂੰ ਲੋਕ-ਸੰਘਰਸ਼ ਸਮਿਤੀ ਦੇ ਸਕੱਤਰਾਂ ਅਤੇ ਅੰਤਰਿੰਗ ਕਮੇਟੀ ਦੇ ਮੈਂਬਰਾਂ ਵਿਚ ਲਿਆ ਜਾ ਸਕੇ।

ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਲੋਕ-ਸੰਘਰਸ਼ ਸਮਿਤੀ ਲਗਾਤਾਰ ਤੁਹਾਡੇ ਨਾਲ ਸੰਚਾਰ ਸਥਾਪਿਤ ਰੱਖੇਗੀ।

ਸੰਤ ਹਰਚੰਦ ਸਿੰਘ ਨੂੰ ਇਕ ਪੱਤਰ ਸ੍ਰੀ ਜੈ ਪ੍ਰਕਾਸ਼ ਨਾਰਾਇਣ ਵੱਲੋਂ 24 ਸਤੰਬਰ 1976 ਈ. ਨੂੰ ਪਟਨੇ ਤੋਂ ਲਿਖਿਆ ਭੇਜਿਆ ਗਿਆ।

ਪਿਆਰੇ ਸੰਤ ਜੀ,

ਮੈਨੂੰ ਉਮੀਦ ਹੈ ਕਿ ਤੁਹਾਨੂੰ ਮੇਰੀ ਪਹਿਲੀ ਚਿੱਠੀ ਮਿਲ ਗਈ ਹੋਵੇਗੀ, ਜੋ ਕਿ ਬੰਬਈ ਤੋਂ ਆਪਣੇ ਇਕ ਸਾਂਝੇ ਮਿੱਤਰ ਦੇ ਰਾਹੀਂ ਭੇਜੀ ਗਈ ਸੀ।

ਮੈਂ ਜਦੋਂ ਤੋਂ ਕੈਦ ਤੋਂ ਬਾਹਰ ਆਇਆ ਹਾਂ, ਮੈਂ ਤੁਹਾਨੂੰ ਤੇ ਤੁਹਾਡੇ ਉਹਨਾਂ ਸਾਥੀਆਂ ਨੂੰ ਯਾਦ ਕਰਦਾ ਰਿਹਾ ਹਾਂ ਜੋ ਕਿ ਅਜੇ ਤਕ ਜੇਲ੍ਹਾਂ ਵਿਚ ਕੈਦ ਹਨ। ਭਾਵੇਂ ਮੈਂ ਹੁਣ ਇਕ ਜ਼ਖ਼ਮੀ ਸਿਪਾਹੀ ਹਾਂ, ਫਿਰ ਵੀ ਮੈਂ ਤੁਹਾਡੇ ਨਾਲ ਇਸ ਵਰਤਮਾਨ ਤਾਨਾਸ਼ਾਹੀ ਦੇ ਖ਼ਿਲਾਫ਼ ਜੰਗ ਵਿਚ ਸ਼ਾਮਿਲ ਹਾਂ। ਇਕ ਵਾਰ ਮੈਂ ਫਿਰ ਇਸ ਗੱਲ ਬਾਰੇ ਹਾਰਦਿਕ ਪ੍ਰਸੰਨਤਾ ਪ੍ਰਗਟ ਕਰਦਾ ਹਾਂ ਕਿ ਤੁਸੀਂ ਤੇ ਤੁਹਾਡੇ ਸ਼੍ਰੋਮਣੀ ਅਕਾਲੀ ਦਲ ਦੇ ਸਾਥੀ ਇਸ ਦੇਸ਼ ਵਿਚ ਲੋਕ-ਰਾਜ ਦੀ ਪੁਨਰ-ਸਥਾਪਤੀ ਲਈ ਜੂਝ ਰਹੇ ਹੋ।

ਜਿਥੋਂ ਤਕ ਮੇਰੀ ਸਿਹਤ ਦਾ ਸਵਾਲ ਹੈ, ਜਦੋਂ ਤੋਂ ਪਟਨੇ ਆਇਆ ਹਾਂ, ਇਸ ਵਿਚ ਆਮ ਤੌਰ 'ਤੇ ਕੁਝ ਨਾ ਕੁਝ ਸੁਧਾਰ ਹੋ ਰਿਹਾ ਹੈ। ਡਾਇਲਾਸਿਸ ਫਿਰ ਵੀ ਜਾਰੀ ਹੈ ਤੇ ਇਸ ਨੇ ਤਾਂ ਹੁਣ ਹਮੇਸ਼ਾ ਜਾਰੀ ਰਹਿਣਾ ਹੈ। ਮੇਰਾ ਖ਼ਿਆਲ ਹੈ ਕਿ ਤੁਹਾਡੀ ਸਿਹਤ ਜੇਲ੍ਹ ਦੀਆਂ ਦੁਸ਼ਵਾਰੀਆਂ ਦੇ ਬਾਵਜੂਦ ਵੀ ਚੰਗੀ ਹੋਵੇਗੀ। ਆਦਰ ਸਹਿਤ।

ਇਸੇ ਤਰ੍ਹਾਂ ਜੈ ਪ੍ਰਕਾਸ਼ ਨਾਰਾਇਣ ਲਈ ਇਕ ਚਿੱਠੀ 22 ਜਨਵਰੀ, 1977 ਈ. ਨੂੰ ਸ. ਹਰਭਜਨ ਸਿੰਘ ਰਾਹੀਂ ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਭੇਜੀ ਗਈ।

ਸ਼੍ਰੋਮਣੀ ਅਕਾਲੀ ਦਲ ਵੱਲੋਂ 9 ਜੁਲਾਈ, 1975 ਤੋਂ ਲੈ ਕੇ 20 ਜਨਵਰੀ, 1977 ਤਕ ਲਗਾਤਾਰ ਐਮਰਜੈਂਸੀ ਵਿਰੁੱਧ ਮੋਰਚਾ ਲੜਿਆ ਗਿਆ। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ 300 ਸਾਲਾ ਸ਼ਹੀਦੀ ਪੁਰਬ 11 ਨਵੰਬਰ, 1975 ਈ. ਨੂੰ ਮਨਾਇਆ ਗਿਆ। ਸੰਤ ਕਰਤਾਰ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ 300 ਸਾਲਾ ਸ਼ਹੀਦੀ ਪੁਰਬ ਦੇ ਸਬੰਧ ਵਿਚ 37 ਸ਼ਹੀਦੀ ਨਗਰ ਕੀਰਤਨ ਕੱਢੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਤੋਂ ਦਿੱਲੀ ਤਕ ਸ਼ਹੀਦੀ ਨਗਰ ਕੀਰਤਨ ਅਤੇ ਦਿੱਲੀ ਤੋਂ ਸ੍ਰੀ ਅਨੰਦਪੁਰ ਸਾਹਿਬ ਤਕ ਸੀਸ ਮਾਰਗ 'ਤੇ ਵਾਪਸੀ ਨਗਰ ਕੀਰਤਨ ਕੱਢੇ ਗਏ। ਇਹਨਾਂ ਸ਼ਹੀਦੀ ਸਮਾਗਮਾਂ ਨੇ ਸੰਗਤਾਂ ਵਿਚ ਜੋਸ਼ ਭਰਿਆ। ਐਮਰਜੈਂਸੀ ਤੋਂ ਬਾਅਦ ਲੋਕ ਸਭਾ ਦੀਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਨੂੰ ਵੱਡੀ ਜਿੱਤ ਹਾਸਲ ਹੋਈ। ਪੰਜਾਬ ਵਿਚ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਕਾਲੀ ਸਰਕਾਰ ਹੋਂਦ ਵਿਚ ਆਈ। ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੂੰ ਇਹ ਸਮਾਂ ਚੇਤੇ ਰਖਣਾ ਚਾਹੀਦਾ ਹੈ

ਅਤੇ 25 ਜੂਨ ਤੇ 9 ਜੁਲਾਈ ਦਾ ਦਿਨ ਲੋਕਾਂ ਨੂੰ ਚੇਤੇ ਕਰਵਾਉਣਾ ਚਾਹੀਦਾ ਹੈ ਤਾਂ ਜੋ ਕਾਂਗਰਸ ਵੱਲੋਂ ਲਗਾਈ ਗਈ ਐਮਰਜੈਂਸੀ ਦੇ ਕਾਲੇ ਦਿਨ ਲੋਕਾਂ ਨੂੰ ਯਾਦ ਰਹਿਣ।

## ਐਮਰਜੈਂਸੀ ਨੇ ਸਾਰੇ ਦੇਸ਼ ਨੂੰ ਝੰਜੋੜ ਕੇ ਰੱਖ ਦਿੱਤਾ

ਐਮਰਜੈਂਸੀ ਨੇ ਸਾਰੇ ਦੇਸ਼ ਨੂੰ ਝੰਜੋੜ ਕੇ ਰੱਖ ਦਿੱਤਾ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਦਫ਼ਤਰ ਵਿਚ ਸੰਜੇ ਗਾਂਧੀ, ਬੰਸੀ ਲਾਲ ਅਤੇ ਪ੍ਰਧਾਨ ਮੰਤਰੀ ਦਫ਼ਤਰ ਦੇ ਸਟੈਨੋ ਧਵਨ ਦਾ ਬੋਲਬਾਲਾ ਸੀ। ਦੇਸ਼ ਦੇ ਸਰਮਾਏਦਾਰ ਲੋਕ ਡਰ ਦੇ ਮਾਰੇ ਸੰਜੇ ਜੁੰਡਲੀ ਦੀ ਹਾਜ਼ਰੀ ਭਰਦੇ ਅਤੇ ਚੁੱਪ-ਚੁਪੀਤੇ ਬੰਦ ਲਿਫ਼ਾਫ਼ੇ ਦੇ ਜਾਂਦੇ। ਸੰਜੇ ਗਾਂਧੀ ਦਾ ਏਨਾ ਦਬਦਬਾ ਸੀ ਕਿ ਵੱਡੇ-ਵੱਡੇ ਕਾਂਗਰਸੀ ਨੇਤਾ ਸੰਜੇ ਗਾਂਧੀ ਨੂੰ ਸ਼ੰਕਰਾਚਾਰੀਆ ਸੰਜੇ ਗਾਂਧੀ ਕਹਿ ਕੇ ਬੁਲਾਉਂਦੇ ਅਤੇ ਇੰਦਰਾ ਗਾਂਧੀ ਨੂੰ ਕਿਹਾ ਜਾਂਦਾ ਕਿ ਇੰਦਰਾ ਇੰਡੀਆ ਹੈ ਅਤੇ ਇੰਡੀਆ ਇੰਦਰਾ ਹੈ।

ਇੰਦਰਾ ਗਾਂਧੀ ਵੱਲੋਂ ਦਿੱਤੇ 20-ਨੁਕਾਤੀ ਪ੍ਰੋਗਰਾਮ ਨੂੰ ਲਾਗੂ ਕਰਵਾਉਣ ਲਈ ਰਾਜ ਸਰਕਾਰਾਂ ਇਕ-ਦੂਜੇ ਤੋਂ ਉਪਰ ਦੀ ਹੋ ਕੇ ਕੰਮ ਕਰ ਰਹੀਆਂ ਸਨ। ਕੀ ਠੀਕ ਹੈ ਤੇ ਕੀ ਗ਼ਲਤ ਹੈ, ਇਹ ਗੱਲ ਪੁੱਛਣ ਦੀ ਕਿਸੇ ਵਿਚ ਹਿੰਮਤ ਨਹੀਂ ਸੀ। ਸੰਜੇ ਗਾਂਧੀ ਵੱਲੋਂ ਦਿੱਤੀ ਪਰਿਵਾਰ ਨਿਯੋਜਨ ਸਕੀਮ ਅਧੀਨ ਗ਼ਰੀਬ ਨੌਜਵਾਨ ਬੱਚਿਆਂ ਦੀ ਜਬਰੀ ਨਸਬੰਦੀ ਕੀਤੀ ਜਾਂਦੀ ਅਤੇ ਅੰਕੜੇ ਵਧਾਉਣ ਦੀ ਖ਼ਾਤਰ ਕਈ ਵਾਰ ਗ਼ਰੀਬ ਨੌਜਵਾਨ ਕੁਆਰੀਆਂ ਕੁੜੀਆਂ ਦੇ ਜਬਰੀ ਆਪ੍ਰੇਸ਼ਨ ਕਰ ਦਿੱਤੇ ਜਾਂਦੇ। ਇਹਨਾਂ ਜਬਰੀ ਆਪ੍ਰੇਸ਼ਨਾਂ ਦੇ ਨਾਲ ਪੰਜਾਬ ਵਿਚ ਚਾਲੀ ਤੇ ਹਰਿਆਣਾ ਵਿਚ ਦਸ ਮੌਤਾਂ ਹੋਈਆਂ।

ਰਾਜ ਸਰਕਾਰਾਂ ਸੰਜੇ ਗਾਂਧੀ ਨੂੰ ਭਾਰਤ ਦੇ ਆਉਣ ਵਾਲੇ ਪ੍ਰਧਾਨ ਮੰਤਰੀ ਦੇ ਤੌਰ 'ਤੇ ਪੇਸ਼ ਕਰ ਰਹੀਆਂ ਸਨ। ਸੰਜੇ ਗਾਂਧੀ ਨੇ ਐਮਰਜੈਂਸੀ ਦੌਰਾਨ ਪੰਜਾਬ ਵਿਚ ਚਾਰ ਗੇੜੇ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਇਕ ਗੇੜਾ ਲਗਾਇਆ। ਪੰਜਾਬ ਦੇ ਕਾਂਗਰਸੀਆਂ ਨੇ ਸੰਜੇ ਗਾਂਧੀ ਨੂੰ ਪੰਜਾਬ ਦਾ ਜਵਾਈ ਕਹਿ ਕੇ ਸਨਮਾਨਿਤ ਕੀਤਾ। ਉਸ ਸਮੇਂ ਕੁਝ ਅਣਖੀ ਲੋਕਾਂ ਨੇ ਕਿਹਾ ਕਿ ਸੰਜੇ ਗਾਂਧੀ ਕਾਂਗਰਸੀਆਂ ਦਾ ਜਵਾਈ ਤਾਂ ਹੋ ਸਕਦਾ ਹੈ ਪਰ ਪੰਜਾਬ ਦੇ ਲੋਕਾਂ ਦਾ ਨਹੀਂ। ਐਮਰਜੈਂਸੀ ਸਮੇਂ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦਾ 300 ਸਾਲਾ ਸ਼ਹੀਦੀ ਪੁਰਬ ਸੀ। ਨਗਰ ਕੀਰਤਨ ਸ਼ਹੀਦੀ ਮਾਰਗ 'ਤੇ ਸ੍ਰੀ ਅਨੰਦਪੁਰ ਸਹਿਬ ਤੋਂ ਦਿੱਲੀ ਪਹੁੰਚਿਆ। ਦਿੱਲੀ 11 ਨਵੰਬਰ, 1975 ਈ. ਨੂੰ ਮਹਾਨ ਸਮਾਗਮ ਕੀਤਾ ਜਾ ਰਿਹਾ ਸੀ। ਸਟੇਜ 'ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ, ਦੇਸ਼ ਦੇ ਹੋਰ ਕਾਂਗਰਸੀ ਨੇਤਾ, ਕੁਝ ਸਿੱਖ ਨੇਤਾ ਤੇ ਸੰਤ ਮਹਾਂਪੁਰਸ਼ ਹਾਜ਼ਰ ਸਨ। ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੇ ਗੁਰੂ ਤੇਗ਼ ਬਹਾਦਰ ਸਾਹਿਬ

ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਉਪਰੰਤ ਕਿਹਾ ਕਿ ਸਿੱਖਾਂ ਨੇ ਇੰਦਰਾ ਗਾਂਧੀ ਦੇ ਘਰ ਆਪਣੀ ਲੜਕੀ ਵਿਆਹ ਕੇ ਬਹੁਤ ਵੱਡੀ ਗੱਲ ਕੀਤੀ ਹੈ। ਸਾਨੂੰ ਇਸੇ ਤਰ੍ਹਾਂ ਰਿਸ਼ਤੇਦਾਰੀਆਂ ਪਾਉਣੀਆਂ ਚਾਹੀਦੀਆਂ ਹਨ।

ਇਹ ਗੱਲ ਸੁਣ ਕੇ ਸਾਰੇ ਸਿੱਖ ਨੇਤਾ ਹੈਰਾਨ ਸਨ ਕਿ ਗਿਆਨੀ ਜ਼ੈਲ ਸਿੰਘ ਕੀ ਬੋਲ ਰਹੇ ਹਨ। ਇੰਦਰਾ ਗਾਂਧੀ ਦੇ ਸਟੇਜ 'ਤੇ ਬੈਠਿਆਂ ਹੀ ਸਟੇਜ ਸੈਕਟਰੀ ਵੱਲੋਂ ਸੰਤ ਕਰਤਾਰ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਬੋਲਣ ਲਈ ਕਿਹਾ ਤਾਂ ਸੰਤ ਜੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੀ ਗੱਲ ਕਹਿ ਕੇ ਗਿਆਨੀ ਜ਼ੈਲ ਸਿੰਘ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਅਸੀਂ ਮਾਨ ਸਿੰਘ ਨਹੀਂ ਕਿ ਆਪਣੀਆਂ ਧੀਆਂ ਇਸ ਤਰ੍ਹਾਂ ਵਿਆਹੀਏ, ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹਾਂ। ਗਿਆਨੀ ਜੀ, ਬੀਬੀ ਨੂੰ ਪੁੱਛੋ, ਜੇ ਬੀਬੀ ਦੇ ਘਰ ਬੀਬੀ ਦੀ ਕੋਈ ਧੀ ਹੈ ਤਾਂ ਦੱਸੇ ਕਿ ਸਿੰਘ ਸਰਦਾਰਾਂ ਦੇ ਘਰ ਕਦੋਂ ਵਿਆਹੁਣੀ ਹੈ? ਏਨੀ ਗੱਲ ਕਹਿਣ ਦੀ ਦੇਰ ਸੀ ਕਿ ਹਰ ਪਾਸੇ ਜੈਕਾਰੇ ਲੱਗਣੇ ਸ਼ੁਰੂ ਹੋ ਗਏ। ਇਸ ਗੱਲ ਦਾ ਸਿੱਖ ਸੰਗਤਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਅਨੰਦਪੁਰ ਜਾ ਕੇ ਜੋ ਪੁਕਾਰ ਗੁਰੂ ਤੇਗ਼ ਬਹਾਦਰ ਸਾਹਿਬ ਅੱਗੇ ਕਸ਼ਮੀਰੀ ਪੰਡਤਾਂ ਨੇ ਕੀਤੀ ਸੀ, ਉਸ ਦੀ ਅਗਵਾਈ ਸ੍ਰੀ ਕ੍ਰਿਪਾ ਰਾਮ ਜੀ ਕਰ ਰਹੇ ਸਨ ਜੋ ਜਵਾਹਰ ਲਾਲ ਨਹਿਰੂ ਦੇ ਲਕੜ ਦਾਦਾ ਲੱਗਦੇ ਸਨ। ਬਾਅਦ ਵਿਚ ਭਾਈ ਕ੍ਰਿਪਾ ਰਾਮ ਜੀ ਚਮਕੌਰ ਦੀ ਜੰਗ ਵਿਚ ਮੁਗ਼ਲਾਂ ਦਾ ਟਾਕਰਾ ਕਰਦੇ ਹੋਏ 40 ਸਿੰਘਾਂ ਨਾਲ ਸ਼ਹੀਦੀ ਪਾ ਗਏ ਸਨ।

ਐਮਰਜੈਂਸੀ ਦੌਰਾਨ ਭ੍ਰਿਸ਼ਟਾਚਾਰ ਦਾ ਬੋਲਬਾਲਾ ਵਧ ਗਿਆ ਸੀ। ਜਨਤਾ ਦੀ ਜ਼ੁਬਾਨ ਬੰਦ ਸੀ, ਅਖ਼ਬਾਰਾਂ 'ਤੇ ਸੈਂਸਰਸ਼ਿਪ ਲਾਗੂ ਸੀ, ਅਖ਼ਬਾਰਾਂ ਵਾਲੇ ਕੋਈ ਖ਼ਬਰ ਛਾਪਣ ਤੋਂ ਅਸਮਰੱਥ ਸਨ। ਹੋਰ ਤਾਂ ਹੋਰ, ਅਖ਼ਬਾਰਾਂ ਦੇ ਪੱਤਰਕਾਰ ਆਪਣੀ ਇਕੱਤਰਤਾ ਕਰ ਕੇ ਕੋਈ ਵੀ ਖ਼ਬਰ ਲਾਉਣ ਤੋਂ ਅਸਮਰੱਥ ਸਨ। ਕਾਂਗਰਸ ਦਾ ਮਤੌੜ ਸੈਸ਼ਨ ਚਰਚਾ ਵਿਚ ਸੀ ਪਰ ਜ਼ੁਬਾਨ ਕੋਈ ਖੋਲ੍ਹ ਨਹੀਂ ਸਕਦਾ ਸੀ। ਮਤੌੜ ਸੈਸ਼ਨ ਸਮੇਂ ਪੰਜਾਬ ਦੇ ਕਾਂਗਰਸੀ ਨੇਤਾਵਾਂ ਨੇ 9 ਕਰੋੜ ਰੁਪਿਆ ਇਕੱਠਾ ਕੀਤਾ, ਜਿਸ ਦਾ ਇੰਦਰਾ ਗਾਂਧੀ ਨੂੰ ਵੀ ਪਤਾ ਸੀ, ਪਰ ਉਹ ਬੋਲਣਾ ਨਹੀਂ ਚਾਹੁੰਦੀ ਸੀ।

ਪੰਜਾਬ ਵਿਚ ਗਿਆਨੀ ਜ਼ੈਲ ਸਿੰਘ ਨੇ ਜਨਸੰਘੀਆਂ ਨੂੰ ਏਨਾ ਦਬਾਅ ਦਿੱਤਾ ਸੀ ਕਿ ਪੰਜਾਬ ਵਿਚ ਆਰ.ਐਸ.ਐਸ. ਦੀਆਂ ਸ਼ਾਖ਼ਾਂ ਲੱਗਣੀਆਂ ਬੰਦ ਹੋ ਗਈਆਂ ਸਨ, ਖ਼ਾਕੀ ਨਿੱਕਰਾਂ ਅਲੋਪ ਹੋ ਕੇ ਰਹਿ ਗਈਆਂ ਸਨ। ਆਰ.ਐਸ.ਐਸ. ਦੇ ਬਹੁਤ ਵਰਕਰ ਮੁਆਫ਼ੀਆਂ ਮੰਗ ਕੇ ਘਰ ਆ ਬੈਠੇ ਸਨ, ਕੋਈ ਆਰ.ਐਸ.ਐਸ. ਦਾ ਵਰਕਰ ਅਖਵਾਉਣ ਨੂੰ ਤਿਆਰ ਨਹੀਂ ਸੀ। ਐਮਰਜੈਂਸੀ ਦੇ 19 ਮਹੀਨਿਆਂ ਦੌਰਾਨ ਕਿਸੇ ਅਕਾਲੀ ਵਰਕਰ ਨੇ ਮੁਆਫ਼ੀ ਨਹੀਂ ਮੰਗੀ ਤੇ ਨਾ ਹੀ ਪੈਰੋਲ 'ਤੇ ਰਿਹਾਅ ਹੋਇਆ। ਐਮਰਜੈਂਸੀ ਸਮੇਂ ਸਤਨਾਮ ਸਿੰਘ ਬਾਜਵਾ ਅਤੇ ਕਰਨੈਲ ਸਿੰਘ ਮਰੜੀ ਐਮ.ਐਲ.ਏ.

ਨੇ ਕਾਂਗਰਸ ਦੀ ਹਮਾਇਤ ਕੀਤੀ ਤੇ ਫਿਰ ਕਾਂਗਰਸ ਵਿਚ ਸ਼ਾਮਲ ਹੋ ਗਏ। ਉਸ ਸਮੇਂ ਢਾਡੀ, ਕਵੀਸ਼ਰ ਆਮ ਸਟੇਜਾਂ 'ਤੇ ਕਿਹਾ ਕਰਦੇ ਸਨ ਕਿ ਬਾਜਵਾ ਬਾਜ ਬਣ ਕੇ ਉੱਡ ਗਿਆ, ਮਰੜੀ ਦੀ ਬਣ ਗਈ ਮੜ੍ਹੀ।

ਕਾਂਗਰਸ ਨੇ ਐਮਰਜੈਂਸੀ ਦੌਰਾਨ ਜੋ ਵਿਰੋਧੀ ਨੇਤਾਵਾਂ 'ਤੇ ਤਸ਼ੱਦਦ ਕੀਤਾ, ਉਹ ਬਿਆਨ ਨਹੀਂ ਕੀਤਾ ਜਾ ਸਕਦਾ। ਵਿਰੋਧੀ ਨੇਤਾਵਾਂ ਨੂੰ ਬੋਰੀਆਂ ਵਿਚ ਬੰਦ ਕਰ ਕੇ ਚੂਹੇ ਛੱਡ ਦੇਣੇ, ਨਕਸਲਬਾੜੀ ਲੜਕੀਆਂ ਨੂੰ ਜਬਰੀ ਫੜ ਕੇ ਲਿਆਉਣਾ ਅਤੇ ਫਿਰ ਉਹਨਾਂ ਨਾਲ ਰੇਪ ਕਰਨਾ, ਰਾਜਨੀਤਕ ਨੇਤਾਵਾਂ ਨੂੰ ਮਾਨਸਿਕ ਤੌਰ 'ਤੇ ਪ੍ਰੇਸ਼ਾਨ ਕਰਨ ਲਈ ਸਮਗਲਰਾਂ, ਕਾਤਲਾਂ, ਡਕੈਤੀਆਂ ਵਾਲੀਆਂ ਬੈਰਕਾਂ ਦੇ ਨੇੜੇ ਰੱਖਣਾ ਅਤੇ ਉਹਨਾਂ ਦੇ ਸਾਹਮਣੇ ਗ਼ਲਤ ਹਰਕਤਾਂ ਕਰਨੀਆਂ। ਰਾਜਨੀਤਕ ਨੇਤਾਵਾਂ ਦੀਆਂ ਮੁਲਾਕਾਤਾਂ ਨਾ ਹੋਣ ਦੇਣੀਆਂ। ਜੇ ਕੋਈ ਮੁਲਾਕਾਤ ਕਰਨ ਆ ਜਾਂਦਾ ਤਾਂ ਕਿਸੇ ਇਕ ਦੀ ਮੁਲਾਕਾਤ ਕਰਵਾ ਦੇਣੀ ਤੇ ਬਾਕੀ ਵਾਪਸ ਭੇਜ ਦੇਣੇ।

## ਜਦੋਂ ਹੋਰ ਪਾਰਟੀਆਂ ਨੇ ਅਕਾਲੀ ਦਲ ਨੂੰ ਮੋਰਚਾ ਲਾਉਣ ਲਈ ਕਿਹਾ

ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ 19 ਮਹੀਨੇ ਲਗਾਤਾਰ ਮੋਰਚਾ ਚਲਾਇਆ ਗਿਆ। ਦੇਸ਼ ਦੇ ਵਿਰੋਧੀ ਨੇਤਾ ਜੇਲ੍ਹਾਂ ਵਿਚ ਬੰਦ ਸਨ। ਸ੍ਰੀ ਯੱਗ ਦੱਤ ਸ਼ਰਮਾ ਨੇ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੂੰ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਵਾਸਤਾ ਪਾ ਕੇ ਲਿਖਿਆ ਕਿ ਅਕਾਲੀ ਦਲ ਮੋਰਚਾ ਸ਼ੁਰੂ ਕਰ ਕੇ ਸਾਨੂੰ ਬਚਾਵੇ। ਭਾਰਤੀ ਜਨਤਾ ਪਾਰਟੀ ਦੇ ਨੇਤਾ, ਜੋ ਪੰਜਾਬ ਵਿਚ ਡਿਪਟੀ ਮੁੱਖ ਮੰਤਰੀ ਬਣਾਏ ਜਾਣ ਦੀ ਗੱਲ ਕਰ ਰਹੇ ਹਨ, ਪੰਜਾਬ ਵਿਚ ਜਨਸੰਘ ਹੁਣ ਭਾਰਤੀ ਜਨਤਾ ਪਾਰਟੀ ਦੇ ਇਕ ਐਮ.ਐਲ.ਏ. ਸ੍ਰੀ ਬਲਦੇਵ ਪ੍ਰਕਾਸ਼ ਸਨ ਅਤੇ ਪਾਰਲੀਮੈਂਟ ਵਿਚ ਸ੍ਰੀ ਅਟਲ ਬਿਹਾਰੀ ਵਾਜਪਾਈ ਐਮ.ਪੀ. ਸਨ। ਜੇ ਅਕਾਲੀ ਦਲ ਮੋਰਚਾ ਨਾ ਲਗਾਉਂਦਾ ਤਾਂ ਇੰਦਰਾ ਗਾਂਧੀ ਨੇ ਇਹਨਾਂ ਵਿਰੋਧੀ ਨੇਤਾਵਾਂ ਅਤੇ ਖ਼ਾਸ ਕਰਕੇ ਆਰ.ਐਸ.ਐਸ. ਵਾਲਿਆਂ ਨੂੰ ਤਾਂ ਜੇਲ੍ਹਾਂ ਵਿਚ ਹੀ ਮਾਰ ਦੇਣਾ ਸੀ। ਗਿਆਨੀ ਜ਼ੈਲ ਸਿੰਘ ਨੇ ਐਮਰਜੈਂਸੀ ਦੌਰਾਨ ਕਿਹਾ ਕਿ ਦੇਸ਼ ਦੇ ਸੁਧਾਰ ਲਈ ਘੱਟੋ-ਘੱਟ ਦਸ ਸਾਲ ਐਮਰਜੈਂਸੀ ਲੱਗੀ ਰਹਿਣੀ ਚਾਹੀਦੀ ਹੈ।

ਇੰਦਰਾ ਗਾਂਧੀ ਨੇ ਐਮਰਜੈਂਸੀ ਲਗਾ ਕੇ ਵਿਰੋਧੀ ਨੇਤਾਵਾਂ ਨੂੰ ਜੇਲ੍ਹਾਂ ਵਿਚ ਸੁੱਟ ਕੇ ਉਹਨਾਂ ਦੀ ਆਵਾਜ਼ ਬੰਦ ਕਰ ਦਿੱਤੀ ਪਰ ਅਕਾਲੀ ਦਲ ਵੱਲੋਂ ਲਗਾਏ ਮੋਰਚੇ ਤੋਂ ਉਹ ਬਹੁਤ ਘਬਰਾਹਟ ਵਿਚ ਸੀ, ਕਿਉਂਕਿ ਹਰ ਰੋਜ਼ ਜੱਥੇ ਗ੍ਰਿਫ਼ਤਾਰੀ ਦਿੰਦੇ ਸਨ ਅਤੇ ਇਸ ਗੱਲ ਦੀ ਚਰਚਾ ਵਿਦੇਸ਼ਾਂ ਵਿਚ ਹੁੰਦੀ ਸੀ। ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਜਵਾਹਰ ਲਾਲ ਨਹਿਰੂ ਨੇ ਕਿਹਾ ਸੀ ਕਿ ਮੇਰੀ ਧੀ ਇੰਦਰਾ ਏਨੀ ਜ਼ਿੱਦੀ ਹੈ ਕਿ ਜਿਹੜੀ ਗੱਲ ਉਸ ਨੇ ਮਨ ਵਿਚ ਧਾਰ ਲਈ, ਉਹ ਕਰ ਕੇ ਹਟਦੀ ਹੈ। ਇਹੀ ਕਾਰਨ

ਹੈ ਕਿ ਇੰਦਰਾ ਗਾਂਧੀ ਦੇ ਮਨ ਦੇ ਅੰਦਰ ਐਮਰਜੈਂਸੀ ਦੌਰਾਨ ਅਕਾਲੀ ਦਲ ਵੱਲੋਂ ਲਗਾਏ ਮੋਰਚੇ ਪ੍ਰਤੀ ਇਹ ਧਾਰਨਾ ਬਣ ਗਈ ਸੀ ਕਿ ਸਮਾਂ ਮਿਲਣ 'ਤੇ ਅਕਾਲੀ ਨੇਤਾਵਾਂ ਨੂੰ ਮਜ਼ਾ ਚਖਾਉਣਾ ਹੈ। ਅਖ਼ੀਰ ਇਹ ਸਾਰਾ ਗ਼ੁੱਸਾ ਜੂਨ, 1984 ਨੂੰ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰਵਾ ਕੇ ਪੂਰਾ ਕੀਤਾ। ਇੰਦਰਾ ਗਾਂਧੀ ਨੇ ਅਕਾਲੀ ਨੇਤਾਵਾਂ ਨੂੰ ਸਬਕ ਸਿਖਾਉਣ ਦੀ ਥਾਂ ਸਮੁੱਚੀ ਸਿੱਖ ਕੌਮ ਦਾ ਹਿਰਦਾ ਛਾਨਣੀ-ਛਾਨਣੀ ਕਰ ਦਿੱਤਾ ਅਤੇ ਅਖ਼ੀਰ ਆਪ ਵੀ ਛਾਨਣੀ-ਛਾਨਣੀ ਹੋ ਗਈ। ਐਮਰਜੈਂਸੀ ਦੌਰਾਨ ਵਿਰੋਧੀ ਨੇਤਾਵਾਂ ਨਾਲ ਜੋ ਕੁਝ ਵਾਪਰਿਆ, ਉਹ ਵੀ ਦੱਸਣਾ ਜ਼ਰੂਰੀ ਹੈ।

ਸ੍ਰੀ ਜੈ ਪ੍ਰਕਾਸ਼ ਨਾਰਾਇਣ, ਜੋ 1974 ਤੋਂ ਬਿਹਾਰ ਵਿਚ ਸੰਪੂਰਨ ਕ੍ਰਾਂਤੀ ਲਈ ਸੰਘਰਸ਼ ਕਰ ਰਹੇ ਸਨ, ਦੇ ਜੇਲ੍ਹ-ਜੀਵਨ ਦਾ ਵਿਸਥਾਰ ਉਹਨਾਂ ਦੁਆਰਾ ਲਿਖੀ ਜੇਲ੍ਹ-ਡਾਇਰੀ ਤੋਂ ਜਾਣਿਆ ਜਾ ਸਕਦਾ ਹੈ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਚੰਡੀਗੜ੍ਹ ਦੇ ਪੀ.ਜੀ.ਆਈ. ਵਿਚ ਤੀਜੀ ਮੰਜ਼ਿਲ ਦੇ ਵਾਰਡ ਵਿਚ ਬੰਦ ਸਨ, ਜਿਥੇ ਉਹਨਾਂ ਤੋਂ ਬਿਨਾਂ ਉਹਨਾਂ ਨਾਲ ਗੱਲ ਕਰਨ ਵਾਲਾ ਕੋਈ ਨਹੀਂ ਸੀ। ਸਾਰਾ ਵਾਰਡ ਪੁਲਿਸ ਨਾਲ ਭਰਿਆ ਹੋਇਆ ਸੀ। ਜਿਹੜੇ ਕਮਰੇ ਵਿਚ ਜੈ ਪ੍ਰਕਾਸ਼ ਨਾਰਾਇਣ ਨੂੰ ਰੱਖਿਆ ਗਿਆ, ਉਹ ਆਮ ਸਾਧਾਰਨ ਕਮਰਾ ਸੀ, ਜਿਥੇ ਇਕ ਬੈੱਡ ਲਗਾਇਆ ਗਿਆ ਸੀ ਅਤੇ ਕਮਰੇ ਨੂੰ 24 ਘੰਟੇ ਜਿੰਦਰਾ ਲੱਗਾ ਰਹਿੰਦਾ ਸੀ ਤੇ ਪੁਲਿਸ ਦਾ ਪਹਿਰਾ ਸੀ। ਬਰਾਂਡਿਆਂ ਵਿਚ ਹਥਿਆਰਬੰਦ ਪੁਲਿਸ ਰਹਿੰਦੀ ਸੀ। ਸਰਕਾਰ ਨੂੰ ਡਰ ਸੀ ਕਿ ਕਿਤੇ 74 ਸਾਲਾਂ ਦਾ ਜੈ ਪ੍ਰਕਾਸ਼ ਨਾਰਾਇਣ ਕੰਧ ਟੱਪ ਕੇ ਬਾਹਰ ਨਾ ਚਲਾ ਜਾਵੇ। ਜੈ ਪ੍ਰਕਾਸ਼ ਨਾਰਾਇਣ ਨੂੰ ਉਹਨਾਂ ਦਾ ਕਰੀਬੀ ਰਿਸ਼ਤੇਦਾਰ ਹੀ ਮਿਲ ਸਕਦਾ ਸੀ, ਪਰ ਕੋਈ ਰਾਜਨੀਤਕ ਗੱਲ ਨਹੀਂ ਕਰ ਸਕਦਾ ਸੀ, ਕਿਉਂਕਿ ਪਹਿਰੇ ਵਾਲੇ ਸਿਰ 'ਤੇ ਖੜੇ ਰਹਿੰਦੇ ਸਨ। ਇਸ ਇਕੱਲੇਪਣ ਦੇ ਵਿਚ ਜੈ ਪ੍ਰਕਾਸ਼ ਨਾਰਾਇਣ ਨੇ ਆਪਣੇ ਜੀਵਨ ਅਤੇ ਬੰਦੀਖ਼ਾਨੇ ਦੀਆਂ ਘਟਨਾਵਾਂ ਬਾਰੇ ਜੇਲ੍ਹ-ਡਾਇਰੀ ਲਿਖੀ।

ਭਾਰਤ ਦੇ ਪ੍ਰਧਾਨ ਮੰਤਰੀ ਮੁਰਾਰਜੀ ਡੇਸਾਈ ਨੂੰ ਹਰਿਆਣੇ ਦੀਆਂ ਜੇਲ੍ਹਾਂ ਵਿਚ ਜ਼ਿਆਦਾ ਸਮਾਂ ਰੱਖਿਆ ਗਿਆ। ਜਿਹੜੀ ਜੇਲ੍ਹ ਦੀ ਇਕ ਕੋਠੜੀ ਵਿਚ ਮੁਰਾਰਜੀ ਬੰਦ ਸੀ, ਉਸ ਕੋਠੜੀ ਵਿਚ ਨਾ ਧੁੱਪ ਤੇ ਨਾ ਹੀ ਹਵਾ ਆ ਸਕਦੀ ਸੀ। ਕਈ ਮਹੀਨਿਆਂ ਤਕ ਡੇਸਾਈ ਜੀ ਨੂੰ ਕੋਈ ਵੀ ਨਹੀਂ ਮਿਲ ਸਕਿਆ।

## ਐਮਰਜੈਂਸੀ ਵਿਰੁੱਧ ਸੰਘਰਸ਼ ਦਾ ਇਤਿਹਾਸ ਸਾਂਭਿਆ ਨਹੀਂ ਗਿਆ

ਅਖ਼ੀਰ ਉਹਨਾਂ ਦੀ ਨੂੰਹ ਨੇ ਹਾਈ ਕੋਰਟ ਵਿਚ ਰਿੱਟ ਪਾਈ ਤਾਂ ਪਰਿਵਾਰ ਦੇ ਮੈਂਬਰ ਮਿਲਣੇ ਸ਼ੁਰੂ ਹੋਏ। ਮੁਰਾਰਜੀ ਨੇ ਜੇਲ੍ਹ-ਅਧਿਕਾਰੀਆਂ ਨੂੰ ਲਿਖਿਆ ਕਿ ਉਸ ਨੂੰ ਜੇਲ੍ਹ-ਅਹਾਤੇ ਵਿਚ ਖੁੱਲ੍ਹਾ ਘੁੰਮਣ-ਫਿਰਨ ਦਿੱਤਾ ਜਾਵੇ। ਜੇਲ੍ਹ-ਅਧਿਕਾਰੀਆਂ ਨੇ ਮੁਰਾਰਜੀ ਡੇਸਾਈ ਨੂੰ ਕੋਠੜੀ ਦੇ ਅਹਾਤੇ ਵਿਚ ਕੁਝ ਸਮਾਂ ਫਿਰਨ ਦੀ ਇਜਾਜ਼ਤ ਦੇ

ਦਿੱਤੀ ਪਰ ਉਥੇ ਸੱਪ ਤੇ ਠੂੰਹੇਂ ਆਮ ਸਨ। ਰਾਜ ਮਾਤਾ ਗਾਇਤਰੀ ਦੇਵੀ ਨੂੰ ਜੁਲਾਈ, 1975 ਈ. ਨੂੰ ਗ੍ਰਿਫ਼ਤਾਰ ਕਰ ਕੇ ਤਿਹਾੜ ਜੇਲ੍ਹ ਦਿੱਲੀ ਰੱਖਿਆ ਗਿਆ। ਜਿਹੜੇ ਕਮਰੇ ਵਿਚ ਗਾਇਤਰੀ ਦੇਵੀ ਨੂੰ ਰੱਖਿਆ ਗਿਆ, ਉਹ ਬਹੁਤ ਭੀੜਾ ਸੀ ਅਤੇ ਨਾ ਹੀ ਉਥੇ ਕੋਈ ਬਾਰੀ ਸੀ। ਜੇਲ੍ਹ ਦੇ ਇਕ ਹਿੱਸੇ ਵਿਚ ਵੇਸਵਾਵਾਂ, ਖ਼ੂਨੀ ਤੇ ਪਾਗਲ ਔਰਤਾਂ ਨੂੰ ਰੱਖਿਆ ਜਾਂਦਾ ਸੀ। ਇਸ ਹਿੱਸੇ ਵਿਚ ਰੌਲਾ-ਰੱਪਾ ਆਮ ਪਿਆ ਰਹਿੰਦਾ ਸੀ। ਕਈ ਵਾਰ ਜੇਲ੍ਹ ਵਾਲੇ ਕੈਦੀ ਔਰਤਾਂ ਦੀ ਇੱਜ਼ਤ ਲੁੱਟਦੇ ਤਾਂ ਰਾਜ-ਮਾਤਾ ਗਾਇਤਰੀ ਦੇਵੀ ਇਹ ਸਭ ਕੁਝ ਦੇਖ ਕੇ ਬੇਹੋਸ਼ ਹੋ ਜਾਂਦੀ। ਜੇਲ੍ਹ ਦੇ ਮਾੜੇ ਖਾਣੇ ਨਾਲ ਰਾਜ-ਮਾਤਾ ਬੀਮਾਰ ਹੋ ਗਈ। ਰਾਜ-ਮਾਤਾ ਸਾਢੇ ਪੰਜ ਮਹੀਨੇ ਤਿਹਾੜ ਜੇਲ੍ਹ ਵਿਚ ਬੰਦ ਰਹੀ। ਘਰ ਦੇ ਮੈਂਬਰਾਂ ਵੱਲੋਂ ਜ਼ੋਰ ਪਾਉਣ 'ਤੇ ਪੈਰੋਲ 'ਤੇ ਰਿਹਾਅ ਹੋਈ ਪਰ ਜੈਪੁਰ ਜਾ ਕੇ ਘਰ ਵਿਚ ਹੀ ਬੰਦ ਹੋਣਾ ਪਿਆ।

ਜਾਰਜ ਫ਼ਰਨਾਂਡਿਜ਼ ਦੇ ਛੋਟੇ ਭਰਾ ਲਾਰੰਸ ਫ਼ਰਨਾਂਡਿਜ਼ ਨੂੰ ਮਈ 1976 ਈ. ਨੂੰ ਬੰਗਲੌਰ ਤੋਂ ਗ੍ਰਿਫ਼ਤਾਰ ਕੀਤਾ ਗਿਆ। ਲਾਰੰਸ ਫ਼ਰਨਾਂਡਿਜ਼ ਤੋਂ ਉਸ ਦੇ ਭਰਾ ਜਾਰਜ ਫ਼ਰਨਾਂਡਿਜ਼ ਬਾਰੇ ਪੁੱਛਿਆ ਜਾਂਦਾ ਤੇ ਉਸ ਨੂੰ ਨੰਗਾ ਕਰ ਕੇ ਉਸ ਦੇ ਹੱਥ-ਪੈਰ ਬੰਨ੍ਹ ਦਿੱਤੇ ਜਾਂਦੇ ਅਤੇ ਕੁੱਟਿਆ ਜਾਂਦਾ। ਜੇਲ੍ਹ ਵਿਚ ਉਸ ਦੇ ਦੋ ਦੰਦ ਵੀ ਟੁੱਟ ਗਏ। ਇਕ ਰਾਤ ਉਸ ਨੂੰ ਕੁੱਟਦਿਆਂ-ਕੁੱਟਦਿਆਂ ਜੇਲ੍ਹ ਵਾਲਿਆਂ ਦੀਆਂ ਪੰਜ ਸੋਟੀਆਂ ਵੀ ਟੁੱਟ ਗਈਆਂ। ਲਾਰੰਸ ਫ਼ਰਨਾਂਡਿਜ਼ ਦਾ ਵੱਖ-ਵੱਖ ਪੁਲਿਸ ਰਿਮਾਂਡ ਲੈ ਕੇ ਤਸ਼ੱਦਦ ਕੀਤਾ ਗਿਆ। ਜਾਰਜ ਫ਼ਰਨਾਂਡਿਜ਼ ਦੇ ਪਰਿਵਾਰਕ ਮੈਂਬਰਾਂ ਤੋਂ ਇਲਾਵਾ ਉਸ ਦੇ ਦੋਸਤਾਂ-ਮਿੱਤਰਾਂ ਨੂੰ ਵੀ ਪ੍ਰੇਸ਼ਾਨ ਕੀਤਾ ਗਿਆ। ਉਹਨਾਂ ਦੀ ਇਕ ਮਿੱਤਰ ਕੰਨੜ ਫ਼ਿਲਮਾਂ ਦੀ ਨਾਇਕਾ ਸਨੇਹ ਲਤਾ ਨਾਲ ਜੋ ਵਰਤਾਓ ਜੇਲ੍ਹ ਵਿਚ ਕੀਤਾ ਗਿਆ, ਉਹ ਸਭ ਕੁਝ ਉਸ ਨੇ ਆਪਣੀ ਡਾਇਰੀ ਵਿਚ ਦਰਜ ਕੀਤਾ ਹੈ। ਜੇਲ੍ਹ ਵਰਤਾਓ ਦੇ ਕਾਰਨ ਉਹ ਦਮੇ ਦੀ ਮਰੀਜ਼ ਬਣ ਗਈ ਅਤੇ 25 ਜਨਵਰੀ, 1977 ਈ. ਨੂੰ ਰੱਬ ਨੂੰ ਪਿਆਰੀ ਹੋ ਗਈ। ਕੀ ਸਰਕਾਰ ਦੱਸ ਸਕਦੀ ਹੈ ਕਿ ਕੰਨੜ ਫ਼ਿਲਮਾਂ ਦੀ ਇਨਾਮ ਜੇਤੂ ਨਾਇਕਾ ਨਾਲ ਜੋ ਕੁਝ ਵਾਪਰਿਆ, ਉਹ ਕੀ ਸੀ ?

ਸ੍ਰੀ ਚੰਦਰ ਸ਼ੇਖ਼ਰ ਨੂੰ ਪਟਿਆਲਾ ਦੇ ਐਮ.ਪੀ. ਅਹਾਤੇ ਵਿਚ ਰੱਖਿਆ ਗਿਆ, ਜਿਥੇ ਉਹਨਾਂ ਨੇ ਫਲਦਾਰ ਦਰੱਖ਼ਤ ਲਗਾਏ। ਇਕ ਤਪ ਅਸਥਾਨ ਬਣਾਇਆ, ਜਿਥੇ ਉਹ ਪਾਠ-ਪੂਜਾ ਕਰਿਆ ਕਰਦੇ ਸਨ। ਉਸ ਐਮ.ਪੀ. ਅਹਾਤੇ ਵਿਚ ਸ. ਕੁਲਦੀਪ ਸਿੰਘ ਵਡਾਲਾ, ਕੈਪਟਨ ਹਰਚਰਨ ਸਿੰਘ, ਜੱਥੇਦਾਰ ਸ਼ੇਰ ਸਿੰਘ ਡੂਮਛੇੜੀ ਅਤੇ ਲੇਖਕ (ਹਰਵਿੰਦਰ ਸਿੰਘ ਖ਼ਾਲਸਾ) ਨੂੰ ਵੀ ਕਾਫ਼ੀ ਸਮਾਂ ਰਹਿਣ ਦਾ ਮੌਕਾ ਪ੍ਰਾਪਤ ਹੋਇਆ। ਐਮਰਜੈਂਸੀ ਖ਼ਤਮ ਹੋਣ ਤੋਂ ਬਾਅਦ ਜਦ ਪੰਜਾਬ ਵਿਚ ਅਕਾਲੀ ਸਰਕਾਰ ਬਣੀ ਤਾਂ ਜੇਲ੍ਹ ਵਿਚਲੇ ਕੈਦੀਆਂ ਦੇ ਖੇਡ-ਮੁਕਾਬਲੇ ਪਟਿਆਲਾ ਜੇਲ੍ਹ ਵਿਚ ਕਰਵਾਏ ਗਏ। ਇਸ ਸਮੇਂ ਸ੍ਰੀ ਚੰਦਰ ਸ਼ੇਖ਼ਰ, ਜੋ ਜਨਤਾ ਪਾਰਟੀ ਦੇ ਪ੍ਰਧਾਨ ਸਨ, ਪਟਿਆਲਾ ਜੇਲ੍ਹ ਵਿਚ

ਆਏ। ਖੇਡਾਂ ਖ਼ਤਮ ਹੋਣ ਤੋਂ ਬਾਅਦ ਉਹਨਾਂ ਕੈਦੀ ਮੁਸ਼ੱਕਤੀਆਂ ਨੂੰ ਮਿਲੇ, ਜਿਹੜੇ ਜੇਲ੍ਹ ਵਿਚ ਉਹਨਾਂ ਦੀ ਸੇਵਾ ਕਰਦੇ ਰਹੇ ਸਨ ਅਤੇ ਜਾਣ ਸਮੇਂ ਉਹਨਾਂ ਮੁਸ਼ੱਕਤੀ ਕੈਦੀਆਂ ਨੂੰ ਰਿਹਾਅ ਕਰਵਾ ਕੇ ਨਾਲ ਲੈ ਗਏ।

ਪੰਜਾਬ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਮੋਰਚਾ-ਡਿਕਟੇਟਰ ਬਣਨ ਤੋਂ ਬਾਅਦ ਤੇਜ਼ੀ ਆ ਚੁੱਕੀ ਸੀ। ਵੱਖੋ-ਵੱਖ ਜ਼ਿਲ੍ਹਿਆਂ ਵਿਚੋਂ ਗ੍ਰਿਫ਼ਤਾਰੀਆਂ ਹੋ ਰਹੀਆਂ ਸਨ। ਇਸ ਸਮੇਂ ਜੱਥੇਦਾਰ ਮੋਹਨ ਸਿੰਘ ਤੁੜ ਪਟਿਆਲਾ ਜੇਲ੍ਹ, ਸ. ਪ੍ਰੇਮ ਸਿੰਘ ਲਾਲਪੁਰਾ, ਸ. ਗੁਰਦੇਵ ਸਿੰਘ ਜਲੰਧਰ, ਸ. ਰਣਧੀਰ ਸਿੰਘ ਚੀਮਾ, ਜੱਥੇਦਾਰ ਸਰਦਾਰਾ ਸਿੰਘ ਕੋਹਲੀ, ਸ. ਅਰਜਨ ਸਿੰਘ ਭਾਟੀਆ, ਸ. ਸੁਰਜਨ ਸਿੰਘ ਠੇਕੇਦਾਰ, ਗਿਆਨੀ ਅਰਜਨ ਸਿੰਘ ਲਿੱਟ, ਸ. ਪ੍ਰਹਿਲਾਦ ਸਿੰਘ ਸਮਰਾਲਾ, ਸ. ਗੁਰਦੇਵ ਸਿੰਘ ਸਿੱਧੂ ਸਮਾਣਾ, ਸ. ਗੁਰਦੇਵ ਸਿੰਘ ਬਾਦਲ, ਸ. ਗੁਰਦਾਸ ਸਿੰਘ ਬਾਦਲ, ਸ. ਜਸਵਿੰਦਰ ਸਿੰਘ ਬਰਾੜ, ਸ. ਬਲਵਿੰਦਰ ਸਿੰਘ ਭੂੰਦੜ, ਸ. ਸੁਖਦੇਵ ਸਿੰਘ ਢਿੱਲੋਂ, ਸ. ਸੁਰਜੀਤ ਸਿੰਘ ਸਿੱਧੂ, ਸ. ਧੰਨਾ ਸਿੰਘ ਗੁਲਸ਼ਨ, ਸ. ਕੁੰਦਨ ਸਿੰਘ ਪਤੰਗ, ਸ. ਸੁਖਦੇਵ ਸਿੰਘ ਢੀਂਡਸਾ, ਸ. ਮਹਿੰਦਰ ਸਿੰਘ ਸਾਈਆਂਵਾਲਾ, ਸ. ਸੁਖਜਿੰਦਰ ਸਿੰਘ ਕਨਵੀਨਰ ਕਿਸਾਨ ਦਲ ਸ਼੍ਰੋਮਣੀ ਅਕਾਲੀ ਦਲ, ਜੱਥੇਦਾਰ ਜਸਵੰਤ ਸਿੰਘ ਫਫੜੇ ਭਾਈਕੇ, ਸ. ਬਲਵੰਤ ਸਿੰਘ ਖ਼ਜ਼ਾਨਾ ਮੰਤਰੀ, ਲਾਲਾ ਜਗਤ ਨਾਰਾਇਣ, ਸ੍ਰੀ ਹਿਤ ਅਭਿਲਾਸ਼ੀ, ਸ੍ਰੀ ਯੱਗ ਦੱਤ ਸ਼ਰਮਾ ਆਦਿ ਵੱਖ-ਵੱਖ ਪੰਜਾਬ ਦੀਆਂ ਜੇਲ੍ਹਾਂ ਵਿਚ ਬੰਦ ਸਨ।

ਐਮਰਜੈਂਸੀ ਦੌਰਾਨ ਜੱਥੇਦਾਰ ਸਰਦਾਰਾ ਸਿੰਘ ਕੋਹਲੀ ਨੇ ਜੇਲ੍ਹਾਂ ਵਿਚ ਰਾਸ਼ਨ ਪਹੁੰਚਾਉਣਾ। ਉਸ ਸਮੇਂ ਬਾਹਰ ਰਹਿ ਕੇ ਕੰਮ ਕਰਨਾ ਸਭ ਤੋਂ ਔਖਾ ਸੀ, ਪਰ ਜੱਥੇਦਾਰ ਭਾਗ ਸਿੰਘ ਜੈਦ, ਸ. ਜੰਗੀਰ ਸਿੰਘ ਪੂਹਲਾ, ਨਿਹੰਗ ਗੁਰਦਿਆਲ ਸਿੰਘ, ਸੰਤ ਹਰਚੰਦ ਸਿੰਘ ਦਾ ਪੂਰਾ ਸਾਥ ਦੇ ਰਹੇ ਸਨ। ਸ. ਸੁਰਜੀਤ ਸਿੰਘ ਬਰਨਾਲਾ, ਜੋ ਇੰਗਲੈਂਡ ਜਾ ਰਹੇ ਸਨ, ਉਹਨਾਂ ਨੂੰ ਹਵਾਈ ਅੱਡਾ ਦਿੱਲੀ ਤੋਂ ਗ੍ਰਿਫ਼ਤਾਰ ਕਰ ਕੇ ਜਲੰਧਰ ਦੀ ਜੇਲ੍ਹ ਵਿਚ ਇਕ ਚੱਕੀ ਵਿਚ ਬੰਦ ਕਰ ਦਿੱਤਾ ਗਿਆ, ਜਿਥੇ ਉਹਨਾਂ ਨੂੰ ਮਾਨਸਿਕ ਤਸੀਹੇ ਦਿੱਤੇ ਗਏ। ਇਸ ਸਮੇਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਹੁਕਮ ਅਨੁਸਾਰ ਅਸੀਂ ਜੇਲ੍ਹਾਂ ਵਿਚੋਂ ਚਿੱਠੀਆਂ ਲਿਜਾ ਕੇ ਸੰਤ ਜੀ ਨੂੰ ਦੇਣੀਆਂ ਅਤੇ ਉਹਨਾਂ ਦੇ ਸੁਨੇਹੇ ਜੇਲ੍ਹ ਅੰਦਰ ਪਹੁੰਚਾਉਣੇ। ਜਨਤਾ ਪਾਰਟੀ ਦਾ ਜਨਮ ਹੀ ਜੇਲ੍ਹ ਦੇ ਅੰਦਰ ਹੋਇਆ ਹੈ। ਇਸ ਨੂੰ ਬਣਾਉਣ ਵਿਚ ਅਕਾਲੀ ਦਲ ਦੇ ਨੇਤਾਵਾਂ ਦਾ ਬਹੁਤ ਵੱਡਾ ਯੋਗਦਾਨ ਸੀ। ਐਮਰਜੈਂਸੀ ਦੌਰਾਨ ਜੋ ਕੁਝ ਭਾਰਤ ਵਿਚ ਵਾਪਰਿਆ, ਵਿਰੋਧੀ ਨੇਤਾਵਾਂ ਨਾਲ ਬੀਤਿਆ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਵਿਰੁੱਧ ਮੋਰਚਾ ਲਗਾ ਕੇ ਐਮਰਜੈਂਸੀ ਦੀਆਂ ਧੱਜੀਆਂ ਉਡਾਈਆਂ, ਉਸ ਨੂੰ ਕਲਮਬੰਦ ਕਰਨਾ ਬਹੁਤ ਜ਼ਰੂਰੀ ਹੈ। ਪਿਛਲੀ 1977 ਦੀ ਅਕਾਲੀ ਸਰਕਾਰ ਸਮੇਂ ਪ੍ਰਕਾਸ਼ ਸਿੰਘ ਬਾਦਲ ਦੇ ਇਕ ਮਲਵਈ ਜਰਨੈਲ ਨੇ ਯੂਨੀਵਰਸਿਟੀ ਦੇ ਇਕ ਕਾਮਰੇਡ ਪ੍ਰੋਫ਼ੈਸਰ ਤੋਂ ਅਕਾਲੀ ਦਲ ਦੇ ਮੋਰਚਿਆਂ ਦਾ

ਇਤਿਹਾਸ ਲਿਖਣ ਲਈ ਉਸ ਨੂੰ ਖੁੱਲ੍ਹਾ ਪੈਸਾ ਦਿੱਤਾ। ਨਾ ਹੀ ਕੋਈ ਇਤਿਹਾਸ ਲਿਖਿਆ ਗਿਆ ਤੇ ਨਾ ਹੀ ਪਤਾ ਲੱਗਿਆ ਕਿ ਉਹ ਪੈਸਾ ਕਿਧਰ ਗਿਆ। ਜਿਹੜੇ ਬੰਦੇ ਅਕਾਲੀ ਵਿਚਾਰਧਾਰਾ ਨੂੰ ਮੰਨਦੇ ਨਹੀਂ, ਮੋਰਚੇ ਦੇਖੇ ਨਹੀਂ, ਮੋਰਚੇ ਵਿਚ ਗ੍ਰਿਫ਼ਤਾਰ ਹੋ ਕੇ ਗਏ ਨਹੀਂ, ਉਹ ਅਕਾਲੀ ਦਲ ਦੇ ਮੋਰਚਿਆਂ ਤੇ ਕਾਂਗਰਸ ਦੇ ਕਾਲੇ ਕਾਰਨਾਮਿਆਂ ਦਾ ਇਤਿਹਾਸ ਕੀ ਲਿਖਣਗੇ ?

ਅੱਜ ਪੰਜਾਬ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਕਾਲੀ ਸਰਕਾਰ ਚੱਲ ਰਹੀ ਹੈ। ਸ. ਪ੍ਰਕਾਸ਼ ਸਿੰਘ ਬਾਦਲ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ। ਸ. ਪ੍ਰਕਾਸ਼ ਸਿੰਘ ਬਾਦਲ ਨੇ ਆਪ ਬਹੁਤ ਲੰਮੀ ਜੇਲ੍ਹ-ਯਾਤਰਾ ਕੀਤੀ ਹੈ। ਸ. ਬਾਦਲ ਜੇ ਚਾਹੁਣ ਤਾਂ ਮੋਰਚਿਆਂ ਦੌਰਾਨ ਜੇਲ੍ਹ-ਯਾਤਰਾ ਕਰਨ ਵਾਲੇ ਅਕਾਲੀ ਯੋਧਿਆਂ ਨੂੰ ਸਨਮਾਨਤ ਕਰਨਾ ਕੋਈ ਬਹੁਤਾ ਔਖਾ ਨਹੀਂ ਹੈ। ਇਸ ਤਰ੍ਹਾਂ ਕਰਨ ਨਾਲ ਅਕਾਲੀ ਦਲ ਮਜ਼ਬੂਤ ਹੋਵੇਗਾ, ਕਮਜ਼ੋਰ ਨਹੀਂ। ਜਿਥੇ ਅਸੀਂ ਕਾਂਗਰਸ ਦੇ ਕਾਲੇ ਕਾਰਨਾਮਿਆਂ ਦੀ ਗੱਲ ਕਰ ਰਹੇ ਹਾਂ, ਉਥੇ ਕਿੰਨੀ ਬਦਕਿਸਮਤੀ ਦੀ ਗੱਲ ਹੈ ਕਿ ਜਾਣ-ਬੁੱਝ ਕੇ ਅਕਾਲੀ ਦਲ ਦੇ ਸ਼ਹੀਦ ਪਰਿਵਾਰਾਂ ਅਤੇ ਇਤਿਹਾਸਕ ਘਟਨਾਵਾਂ ਨੂੰ ਅਣਗੌਲਿਆਂ ਕਰ ਕੇ ਲੋਕਾਂ ਦੇ ਮਨਾਂ ਵਿਚੋਂ ਕੱਢਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਵੀ ਇਕ ਸੋਚੀ-ਸਮਝੀ ਯੋਜਨਾ ਅਧੀਨ ਸ਼੍ਰੋਮਣੀ ਅਕਾਲੀ ਦਲ ਨੂੰ ਕਮਜ਼ੋਰ ਕਰਨ ਦੀ ਦਾਸਤਾਨ ਹੈ, ਜਿਸ ਨੂੰ ਕਾਲੇ ਅੱਖਰਾਂ ਵਿਚ ਲਿਖਿਆ ਜਾਵੇਗਾ।

## ਇਤਿਹਾਸਕ ਲੋਕ-ਫ਼ਤਵਾ ਸੰਨ 1977 ਦੀਆਂ ਆਮ ਚੋਣਾਂ

ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਵਿਰੁੱਧ ਲਗਾਤਾਰ 19 ਮਹੀਨੇ ਮੋਰਚਾ ਚਲਾਇਆ। ਮੋਰਚਾ ਫ਼ਤਹਿ ਹੋਣ ਉਪਰੰਤ ਇੰਦਰਾ ਗਾਂਧੀ ਵੱਲੋਂ ਲੋਕ ਸਭਾ ਦੀਆਂ ਚੋਣਾਂ ਦਾ ਐਲਾਨ ਕਰ ਦਿੱਤਾ ਗਿਆ। ਇਹਨਾਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਨੇ 13 ਵਿਚੋਂ 9 ਸੀਟਾਂ ਬਹੁਗਿਣਤੀ ਨਾਲ ਜਿੱਤੀਆਂ। ਕੇਂਦਰ ਵਿਚ ਜਨਤਾ ਪਾਰਟੀ ਦੀ ਸਰਕਾਰ ਬਣੀ, ਜਿਸ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਖੇਤੀਬਾੜੀ ਤੇ ਸਿੰਚਾਈ ਮੰਤਰੀ ਬਣਨ ਤੋਂ ਬਾਅਦ ਜਦੋਂ ਸ. ਬਾਦਲ ਮੁੱਖ ਮੰਤਰੀ ਪੰਜਾਬ ਬਣੇ ਤਾਂ ਸ. ਸੁਰਜੀਤ ਸਿੰਘ ਬਰਨਾਲਾ ਨੂੰ ਖੇਤੀਬਾੜੀ ਤੇ ਸਿੰਚਾਈ ਮੰਤਰੀ ਬਣਾ ਦਿੱਤਾ ਗਿਆ ਅਤੇ ਸ. ਧੰਨਾ ਸਿੰਘ ਗੁਲਸ਼ਨ, ਜਿਨ੍ਹਾਂ ਦੀ ਸਪੁੱਤਰੀ ਬੀਬੀ ਪਰਮਜੀਤ ਕੌਰ ਗੁਲਸ਼ਨ ਐਮ.ਪੀ. ਹੈ, ਨੂੰ ਕੇਂਦਰੀ ਰਾਜ ਮੰਤਰੀ ਸਿੱਖਿਆ, ਸਮਾਜ ਕਲਿਆਣ ਤੇ ਸਭਿਆਚਾਰਕ ਬਣਾਇਆ ਗਿਆ। ਰਿਜ਼ਰਵ ਕੋਟੇ ਵਿਚ ਸ. ਬਸੰਤ ਸਿੰਘ ਖ਼ਾਲਸਾ ਜ਼ਿਆਦਾ ਪੜ੍ਹੇ-ਲਿਖੇ ਸਨ ਪਰ ਮੁਰਾਰਜੀ ਡੇਸਾਈ ਨੇ ਸ. ਧੰਨਾ ਸਿੰਘ ਗੁਲਸ਼ਨ ਨੂੰ ਆਪ ਬੁਲਾ ਕੇ ਕਿਹਾ ਕਿ ਮੈਨੂੰ ਪਤਾ ਲੱਗਿਆ ਹੈ ਕਿ ਆਪ 1924 ਤੋਂ ਸ਼੍ਰੋਮਣੀ ਅਕਾਲੀ ਦਲ ਵਿਚ ਰਹਿ ਕੇ ਸੇਵਾ ਕਰ ਰਹੇ ਹੋ, ਇਸ ਲਈ ਮੈਂ ਤੁਹਾਨੂੰ ਕੇਂਦਰ ਵਿਚ ਰਾਜ ਮੰਤਰੀ ਬਣਾ ਰਿਹਾ

ਹਾਂ। ਸ. ਧੰਨਾ ਸਿੰਘ ਗੁਲਸ਼ਨ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਮਾਸਟਰ ਤਾਰਾ ਸਿੰਘ ਨਾਲ ਖੜ੍ਹੇ ਰਹੇ। ਇਕ ਵਾਰ ਸ. ਗੁਲਸ਼ਨ, ਸੰਤ ਫ਼ਤਹਿ ਸਿੰਘ ਦੇ ਡਰਾਈਵਰ ਸ. ਕਿੱਕਰ ਸਿੰਘ ਦੇ ਹੱਥੋਂ ਹਾਰ ਗਏ। ਇਸ ਤੋਂ ਪਿੱਛੋਂ ਪੰਜਾਬ ਵਿਚ 20 ਜੂਨ, 1977 ਨੂੰ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਜਨਤਾ ਪਾਰਟੀ ਨਾਲ ਸਾਂਝੀ ਸਰਕਾਰ ਬਣਾਈ ਗਈ ਜੋ 17 ਫ਼ਰਵਰੀ, 1980 ਤਕ ਚੱਲੀ। ਸ. ਬਾਦਲ ਦੀ ਸਰਕਾਰ ਸਮੇਂ 13 ਅਪ੍ਰੈਲ, 1978 ਈ. ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਨਿਰੰਕਾਰੀ ਸਾਕੇ ਦੌਰਾਨ ਭਾਈ ਫ਼ੌਜਾ ਸਿੰਘ ਦੀ ਅਗਵਾਈ ਵਿਚ 13 ਸਿੰਘ ਸ਼ਹੀਦੀ ਪਾ ਗਏ। ਕਾਨ੍ਹਪੁਰ 26 ਸਤੰਬਰ, 1978 ਨੂੰ 10 ਸਿੰਘ ਸ਼ਹੀਦ ਹੋਏ ਅਤੇ ਦਿੱਲੀ 5 ਨਵੰਬਰ, 1978 ਨੂੰ 3 ਸਿੰਘ ਸ਼ਹੀਦੀ ਪਾ ਗਏ। ਕੇਂਦਰ ਵਿਚ ਮੁਰਾਰਜੀ ਡੇਸਾਈ ਦੀ ਸਰਕਾਰ ਸੀ ਅਤੇ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਤੇ ਜਨਤਾ ਪਾਰਟੀ ਦੀ ਸਰਕਾਰ ਸੀ ਪਰ ਫ਼ਿਰਕਾਪ੍ਰਸਤ ਡੇਸਾਈ ਨੇ ਪੰਜਾਬ ਦੀ ਤੇ ਖ਼ਾਸ ਕਰਕੇ ਸਿੱਖਾਂ ਦੀ ਕੋਈ ਵੀ ਮੰਗ ਪੂਰੀ ਨਾ ਕੀਤੀ।

ਸ਼੍ਰੋਮਣੀ ਅਕਾਲੀ ਦਲ ਨੇ 17ਵੀਂ ਸਰਬਹਿੰਦ ਅਕਾਲੀ ਕਾਨਫ਼ਰੰਸ, ਜੋ ਬਟਾਲੇ ਕੀਤੀ ਸੀ, ਉਸ ਤੋਂ 10 ਸਾਲ ਬਾਅਦ 18ਵੀਂ ਸਰਬਹਿੰਦ ਅਕਾਲੀ ਕਾਨਫ਼ਰੰਸ 28 ਅਤੇ 29 ਅਕਤੂਬਰ, 1978 ਨੂੰ ਭਾਈ ਰਣਧੀਰ ਸਿੰਘ ਨਗਰ ਲੁਧਿਆਣਾ ਵਿਖੇ ਕੀਤੀ ਗਈ। ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਸਨ। ਕਨਵੈਨਸ਼ਨ ਤੋਂ ਪਹਿਲੇ ਦਿਨ ਜਲੂਸ ਕੱਢਿਆ ਗਿਆ। ਇਸ ਜਲੂਸ ਵਿਚ ਹਰ ਪਾਸੇ ਨੀਲੀਆਂ, ਕੇਸਰੀ, ਕਾਲੀਆਂ ਦਸਤਾਰਾਂ ਅਤੇ ਚੁੰਨੀਆਂ ਹੀ ਨਜ਼ਰ ਆਉਂਦੀਆਂ ਸਨ। ਜਲੂਸ ਵਿਚ ਜੱਥੇਦਾਰ ਤਲਵੰਡੀ ਅਤੇ ਜੱਥੇਦਾਰ ਸੁਰਜਨ ਸਿੰਘ ਠੇਕੇਦਾਰ ਹਾਥੀ 'ਤੇ ਸਵਾਰ ਸਨ। ਕਨਵੈਨਸ਼ਨ ਵਿਚ ਜਨਤਾ ਪਾਰਟੀ ਦੇ ਪ੍ਰਧਾਨ ਸ੍ਰੀ ਚੰਦਰ ਸ਼ੇਖ਼ਰ ਅਤੇ ਭਾਰਤ ਦੀਆਂ ਵੱਖ-ਵੱਖ ਪਾਰਟੀਆਂ ਦੇ ਅਹੁਦੇਦਾਰ ਵੀ ਹਾਜ਼ਰ ਸਨ। ਇਸ ਕਨਵੈਨਸ਼ਨ ਵਿਚ ਜੱਥੇਦਾਰ ਤਲਵੰਡੀ ਦਾ ਪ੍ਰਧਾਨਗੀ ਭਾਸ਼ਨ ਵੰਡਿਆ ਗਿਆ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਜਾਹੋ-ਜਲਾਲ ਅਤੇ ਸ. ਕਪੂਰ ਸਿੰਘ ਦੇ ਭਾਸ਼ਨ ਨੇ ਸੰਗਤਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਇਸ ਕਨਵੈਨਸ਼ਨ ਵਿਚ ਸਭ ਤੋਂ ਵੱਡੀ ਗੱਲ 29 ਅਕਤੂਬਰ, 1978 ਨੂੰ ਕਨਵੈਨਸ਼ਨ ਵਾਲੇ ਦਿਨ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਗਿਆ ਇਤਿਹਾਸਕ ਭਾਸ਼ਨ ਸੀ ਜੋ ਅੱਜ ਵੀ ਇਤਿਹਾਸਕ ਹੈ ਪਰ ਇਹ ਇਤਿਹਾਸਕ ਭਾਸ਼ਨ ਕਿਸੇ ਨੂੰ ਚਿੱਤ-ਚੇਤੇ ਨਹੀਂ ਹੈ। ਸੰਗਤਾਂ ਦੇ ਗਿਆਤ ਲਈ ਮੈਂ ਕੁਝ ਅੰਸ਼ ਇਥੇ ਦੇ ਰਿਹਾ ਹਾਂ :

'ਭਾਰਤ ਵਿਚ ਵੱਸਦੀਆਂ ਕੌਮਾਂ ਤੇ ਕੌਮੀਅਤਾਂ ਦੀ ਹੱਦ ਤੇ ਹਸਤੀ ਨੂੰ ਸੁਰੱਖਿਅਤ ਰੱਖਣ, ਅਕਲੀਅਤ ਤੇ ਹੱਕਾਂ ਨੂੰ ਮਹਿਫ਼ੂਜ਼ ਕਰਨ, ਲੋਕਤੰਤਰੀ ਨਿਜ਼ਾਮ ਤੇ ਤਕਾਜ਼ਿਆਂ ਨੂੰ ਪੂਰਾ ਕਰਨ ਤੇ ਦੇਸ਼ ਦੀ ਆਰਥਿਕ ਤਰੱਕੀ ਦੇ ਮਾਰਗ ਨੂੰ ਸਾਵਾਂ-ਪੱਧਰਾ ਬਣਾਉਣ

ਲਈ ਇਹ ਜ਼ਰੂਰੀ ਹੈ ਕਿ ਭਾਰਤੀ ਸੰਵਿਧਾਨ ਨੂੰ ਫੈਡਰਲ ਰੂਪ-ਰੇਖਾ ਦਿੱਤੀ ਜਾਵੇ, ਜਿਸ ਵਿਚ ਕੇਂਦਰ ਤੇ ਰਾਜਾਂ ਦੇ ਆਪਸੀ ਸਬੰਧਾਂ ਨੂੰ ਉਪਰੋਕਤ ਅਸੂਲਾਂ ਤੇ ਆਦਰਸ਼ਾਂ ਅਨੁਸਾਰ ਨਵੇਂ ਸਿਰਿਉਂ ਢਾਲਿਆ ਜਾਵੇ। ਦੂਸਰੇ ਲਫ਼ਜ਼ਾਂ ਵਿਚ ਸਾਡੇ ਨਿਜ਼ਾਮ ਵਿਚ ਬੁਨਿਆਦੀ ਤਬਦੀਲੀ ਦੀ ਲੋੜ ਹੈ, ਜਿਸ ਲਈ ਮਾਰਚ, 1977 ਦੀ ਲੋਕ ਸਭਾ ਚੋਣ ਇਕ ਇਤਿਹਾਸਕ ਲੋਕ-ਫ਼ਤਵਾ ਸੀ।

ਪਿਛਲੀ ਲੋਕ ਸਭਾ ਚੋਣ ਆਜ਼ਾਦ ਭਾਰਤ ਦੇ ਇਤਿਹਾਸ ਵਿਚ ਇਕ ਨਵਾਂ ਮਹੱਤਵਪੂਰਨ ਮੋੜ ਸੀ। ਇਹ ਜਨਤਕ ਉਭਾਰ ਸ੍ਰੀਮਤੀ ਇੰਦਰਾ ਗਾਂਧੀ ਦੇ ਜਾਬਰਾਨਾ ਐਮਰਜੈਂਸੀ ਨਿਜ਼ਾਮ ਵਿਰੁੱਧ ਲੋਕ-ਆਵਾਜ਼ ਹੀ ਨਹੀਂ ਸੀ, ਇਹ ਇਕ ਰਾਜ-ਪਲਟਾ ਹੀ ਨਹੀਂ ਸੀ, ਸਗੋਂ ਇਕ ਤਰ੍ਹਾਂ ਨਾਲ ਇਹ (ਉਭਾਰ) ਪਿਛਲੇ ਤੀਹ ਸਾਲਾਂ ਦੇ ਨੀਤੀ-ਨਿਰਣਿਆਂ ਖ਼ਿਲਾਫ਼ ਜਨਤਕ ਵੋਟ ਸੀ, ਪੁਰਾਣੇ ਪ੍ਰਬੰਧ ਨੂੰ ਰੱਦ ਕਰ ਕੇ ਇਕ ਨਵੇਂ ਢਾਂਚੇ ਨੂੰ ਲਿਆਉਣ ਲਈ ਇਤਿਹਾਸਕ ਚੈਲਿੰਜ ਸੀ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਦੇ ਸ਼ਬਦਾਂ ਵਿਚ ਇਹ ਘਟਨਾ 'ਪੂਰਨ ਕ੍ਰਾਂਤੀ' ਦਾ ਅਗਾਮੀ ਸੰਕੇਤ ਸੀ।

ਹਰ ਦੇਸ਼, ਕੌਮ ਦੀ ਤਾਰੀਖ਼ ਵਿਚ ਕਦੇ-ਕਦੇ ਦੁਰਲੱਭ ਮੌਕੇ ਆਉਂਦੇ ਹਨ, ਜਦੋਂ ਇਤਿਹਾਸ ਉਸ ਦੇਸ਼, ਕੌਮ ਨੂੰ 'ਸਚ ਕੀ ਬੇਲਾ' ਦੇ ਸਨਮੁੱਖ ਖੜ੍ਹਾ ਕਰ ਕੇ ਆਪਣਾ ਭਾਗ-ਵਿਧਾਤਾ ਹੋਣ ਦਾ ਅਵਸਰ ਪ੍ਰਦਾਨ ਕਰਦਾ ਹੈ। ਮਾਰਚ 1977 ਦਾ ਇਨਕਲਾਬ ਨਵੇਂ ਨਿਜ਼ਾਮ ਦੀ ਸਿਰਜਣਾ ਲਈ ਹੀ ਇਕ ਇਤਿਹਾਸਕ ਮੋੜ ਸੀ। ਦੂਸਰੇ ਸ਼ਬਦਾਂ ਵਿਚ ਲੋੜ ਇਸ ਗੱਲ ਦੀ ਹੈ ਕਿ ਅਸੀਂ ਆਪਣੇ ਨਿਜ਼ਾਮ ਦੇ ਮੂਲ ਨਿਰਣਿਆਂ ਦਾ ਲੇਖਾ-ਜੋਖਾ ਕਰੀਏ ਤੇ ਸੰਵਿਧਾਨਕ ਢਾਂਚੇ ਵਿਚ ਅਜਿਹੀਆ ਤਬਦੀਲੀਆਂ ਕਰੀਏ, ਜਿਨ੍ਹਾਂ ਨਾਲ ਨਵੇਂ ਨਿਜ਼ਾਮ ਨੂੰ ਲਿਆਂਦਾ ਜਾ ਸਕੇ।

ਇਸ ਪ੍ਰਸੰਗ ਵਿਚ ਹੀ ਕੇਂਦਰ ਤੇ ਰਾਜਾਂ ਦੇ ਆਪਸੀ ਸੰਬੰਧਾਂ, ਰਾਜਾਂ ਦੀ ਖ਼ੁਦਮੁਖ਼ਤਾਰੀ ਤੇ ਸੰਵਿਧਾਨਕ ਢਾਂਚੇ ਨੂੰ ਫ਼ੈਡਰਲ ਰੂਪ-ਰੇਖਾ ਦੇਣ ਦੇ ਮਸਲੇ ਦਾ ਸਹੀ ਅਰਥ ਤੇ ਰਹੱਸ ਦ੍ਰਿਸ਼ਟੀਗੋਚਰ ਹੁੰਦਾ ਹੈ।

ਐਮਰਜੈਂਸੀ ਉਪਰੰਤ ਲੜੀਆਂ ਲੋਕ ਸਭਾ ਅਤੇ ਵਿਧਾਨ ਸਭਾ ਦੀਆਂ ਚੋਣਾਂ ਦੇ ਅਵਸਰਾਂ 'ਤੇ ਅਕਾਲੀ ਦਲ ਦੇ ਚੋਣ-ਮੈਨੀਫ਼ੈਸਟੋ ਦਾ ਆਧਾਰ ਅਨੰਦਪੁਰ ਸਾਹਿਬ ਦਾ ਮਤਾ ਹੀ ਸੀ, ਜਿਸ ਲਈ ਦਲ ਵਚਨਬੱਧ ਹੈ।

ਜਦੋਂ ਕਦੇ ਵੀ ਸੂਬਾਈ ਖ਼ੁਦਮੁਖ਼ਤਾਰੀ (ਅਟਾਨੋਮੀ) ਦੀ ਆਵਾਜ਼ ਉੱਠੀ ਹੈ ਤਾਂ ਇਸ ਨੂੰ ਦਬਾਉਣ ਲਈ 'ਕੌਮੀ ਏਕਤਾ ਤੇ ਦੇਸ਼ ਦੀ ਅਖੰਡਤਾ ਨੂੰ ਖ਼ਤਰੇ' ਦੀ ਦੁਹਾਈ ਪਾਈ ਗਈ ਹੈ। ਖ਼ੁਦਮੁਖ਼ਤਾਰੀ ਦੀ ਹੱਕੀ ਮੰਗ ਨੂੰ ਭੰਗ ਕਰਨ ਲਈ ਕਾਂਗਰਸ ਸਰਕਾਰ ਪਿਛਲੇ ਤੀਹ ਸਾਲਾਂ ਤੋਂ ਇਸ ਅਖੌਤੀ ਖ਼ਤਰੇ ਦੇ ਸੰਕਲਪ ਨੂੰ ਹੀ ਹਰਬੇ ਦੇ ਤੌਰ 'ਤੇ ਵਰਤਦੀ ਆਈ ਹੈ।

## ਕੇਂਦਰ-ਰਾਜਾਂ ਵਿਚਕਾਰ ਨਵੇਂ ਸਿਰਿਉਂ ਅਧਿਕਾਰਾਂ ਦੀ ਵੰਡ ਲਾਜ਼ਮੀ

ਇਹ ਕਿਹਾ ਜਾਂਦਾ ਹੈ ਕਿ ਰਾਜਾਂ ਨੂੰ ਖ਼ੁਦਮੁਖ਼ਤਾਰੀ ਦੇਣ ਨਾਲ ਤੇ ਅਧਿਕਾਰਾਂ ਦੇ ਵਿਕੇਂਦਰੀਕਰਨ ਨਾਲ ਅਲੱਗਵਾਦੀ ਸ਼ਕਤੀਆਂ ਸਿਰ ਉਠਾ ਲੈਣਗੀਆਂ, ਕੌਮੀ ਏਕਤਾ ਪੇਤਲੀ ਪੈ ਜਾਵੇਗੀ, ਦੇਸ਼ ਖੇਰੂੰ-ਖੇਰੂੰ ਹੋ ਜਾਵੇਗਾ। ਸੋ ਅਲਹਿਦਗੀ-ਪਸੰਦ ਝੁਕਾਵਾਂ ਨੂੰ ਰੋਕਣ ਲਈ ਸਮੁੱਚੀ ਰਾਜ-ਸੱਤਾ ਦਾ ਇਕ ਥਾਂ ਕੇਂਦਰਿਤ ਹੋਣਾ ਜ਼ਰੂਰੀ ਹੈ, ਇਸ ਲਈ ਅਧਿਕਾਰਾਂ ਦੇ ਵਿਕੇਂਦਰੀਕਰਨ ਨਾਲ ਭਾਵ ਰਾਜਾਂ ਨੂੰ ਖ਼ੁਦਮੁਖ਼ਤਾਰੀ ਦੇਣ ਨਾਲ (ਦਲੀਲ ਅਨੁਸਾਰ) ਨਾ ਕੌਮੀ ਏਕਤਾ ਰਹੇਗੀ, ਨਾ ਦੇਸ਼ ਦੀ ਅਖੰਡਤਾ। ਸੋ ਨਤੀਜਾ ਇਹ ਕੱਢਿਆ ਜਾਂਦਾ ਹੈ ਕਿ ਕੌਮੀ ਏਕਤਾ ਅਤੇ ਦੇਸ਼ ਦੀ ਅਖੰਡਤਾ ਲਈ ਫ਼ੈਡਰਲ ਦੀ ਥਾਂ ਏਕਾਤਮਕ (ਯੂਨੀਟਰੀ) ਢਾਂਚਾ ਜ਼ਰੂਰੀ ਹੈ। ਇਹ ਗ਼ਲਤ ਤੇ ਨਿਰਾਧਾਰ ਦਲੀਲ ਹੈ।

ਸੋਵੀਅਤ ਯੂਨੀਅਨ ਦੀ ਮਿਸਾਲ ਸਾਡੇ ਸਾਹਮਣੇ ਹੈ। ਸੋਵੀਅਤ ਦੇਸ਼ ਦੇ ਸੰਵਿਧਾਨ ਦੀ ਧਾਰਾ 76 ਅਨੁਸਾਰ (ਰਿਪਬਲਿਕ) ਆਪਣੇ ਆਪ ਵਿਚ ਖ਼ੁਦਮੁਖ਼ਤਾਰ ਹੀ ਨਹੀਂ, ਸਗੋਂ ਪ੍ਰਭੂਸੱਤਾ ਸੰਪੰਨ ਵੀ ਹੈ। ਹਰੇਕ ਰਿਆਸਤ ਨੂੰ ਆਪਣਾ ਸੰਵਿਧਾਨ ਬਣਾਉਣ ਦਾ ਅਧਿਕਾਰ ਹੈ। ਧਾਰਾ 72 ਅਧੀਨ ਹਰੇਕ ਰਿਆਸਤ ਨੂੰ ਸੋਵੀਅਤ ਸੰਘ ਤੋਂ ਵੱਖ ਹੋਣ ਦਾ ਹੱਕ ਵੀ ਪ੍ਰਾਪਤ ਹੈ। ਧਾਰਾ 80 ਅਧੀਨ ਹਰੇਕ ਰਿਆਸਤ ਬਾਹਰਲੇ ਮੁਲਕਾਂ ਨਾਲ ਡਿਪਲੋਮੈਟਿਕ ਸੰਬੰਧ ਸਥਾਪਤ ਕਰ ਸਕਦੀ ਹੈ। ਹੋਰਨਾਂ ਦੇਸ਼ਾਂ ਨਾਲ ਸੰਧੀਆਂ ਤੇ ਇਕਰਾਰਨਾਮੇ ਕਰ ਸਕਦੀ ਹੈ ਤੇ ਅੰਤਰ-ਰਾਸ਼ਟਰੀ ਸੰਗਠਨਾਂ ਵਿਚ ਸ਼ਾਮਲ ਹੋ ਸਕਦੀ ਹੈ। ਸੋਵੀਅਤ ਸੰਘ ਦੀਆਂ ਕਈ ਰਿਆਸਤਾਂ (ਸੂਬੇ) ਆਪਣੀ ਆਜ਼ਾਦਾਨਾ ਹਸਤੀ ਵਿਚ ਯੂ.ਐਨ.ਓ. ਦੀਆਂ ਪੂਰੀਆਂ-ਪੂਰੀਆਂ ਮੈਂਬਰ ਹਨ।' ਇਹ ਇਤਿਹਾਸਕ ਭਾਸ਼ਨ ਅੱਠ ਸਫ਼ਿਆਂ ਦਾ ਹੈ। ਇਥੇ ਕੁਝ ਹਿੱਸਾ ਹੀ ਲਿਖ ਰਿਹਾ ਹਾਂ ਤਾਂ ਜੋ ਉਸ ਭਾਸ਼ਨ ਵਿਚਲੀ ਸ਼ਬਦਾਵਲੀ ਦਾ ਪਤਾ ਲੱਗ ਸਕੇ ਕਿ ਫ਼ੈਡਰਲ ਢਾਂਚੇ ਬਾਰੇ ਉਹ ਕੀ ਕਹਿਣਾ ਚਾਹੁੰਦੇ ਹਨ।

ਫ਼ੈਡਰਲ ਢਾਂਚੇ ਦਾ ਕੀ ਅਰਥ ਹੈ ? ਇਸ ਦਾ ਅਰਥ ਇਹ ਨਹੀਂ ਕਿ ਗਿਣੇ-ਮਿਥੇ ਅਧਿਕਾਰ ਸੂਬਿਆਂ ਨੂੰ ਸੌਂਪ ਦਿੱਤੇ ਜਾਣ ਜਾਂ ਕੁਝ ਮਾਲੀ ਸਾਧਨ ਰਾਜਾਂ ਦੇ ਹਵਾਲੇ ਕਰ ਦਿੱਤੇ ਜਾਣ ਜਾਂ ਰਾਜ ਸਰਕਾਰਾਂ ਨੂੰ ਬਿਨਾਂ ਰੋਕ-ਟੋਕ ਹਰਕਤ ਕਰਨ ਦੀ ਖੁੱਲ੍ਹ ਦੇ ਦਿੱਤੀ ਜਾਵੇ। ਫ਼ੈਡਰਲ ਢਾਂਚੇ ਦਾ ਬੁਨਿਆਦੀ ਨੁਕਤਾ ਇਹ ਹੈ ਕਿ ਪਰਮ ਰਾਜ-ਸੱਤਾ ਸਮੁੱਚੇ ਸੰਘ ਦਾ ਅਧਿਕਾਰ ਤੇ ਲੱਛਣ ਹੈ। ਪਰਮ ਰਾਜ-ਸੱਤਾ ਵਿਚ ਕੇਂਦਰ ਤੇ ਸੂਬੇ ਦੋਵੇਂ ਭਾਈਵਾਲ ਹਨ ਤੇ ਇਹ ਭਾਈਵਾਲੀ ਸੰਸਥਾਤਮਕ ਰੂਪ ਵਿਚ ਕੀਤੀ ਅਧਿਕਾਰ-ਵੰਡ ਰਾਹੀਂ ਵਿਚਰਦੀ ਹੈ। ਦੂਜੇ ਲਫ਼ਜ਼ਾਂ ਵਿਚ ਸਿਰਫ਼ ਕੇਂਦਰ ਹੀ ਸਿਆਸੀ ਪ੍ਰਭੂਤਾ ਦਾ ਭਾਗੀ ਤੇ ਭੋਗੀ ਨਹੀਂ, ਸੂਬੇ ਵੀ ਸਿਆਸੀ ਪ੍ਰਭੂਤਾ ਵਿਚ ਹਿੱਸੇਦਾਰ ਹਨ। ਰਾਜਾਂ ਦੇ ਸਿਲਸਿਲੇ ਵਿਚ ਸਿਆਸੀ ਪ੍ਰਭੂਤਾ ਦੀ ਗੱਲ ਸ਼ਾਇਦ ਕੁਝ ਲੋਕਾਂ ਨੂੰ ਹੈਰਾਨਕੁੰਨ

ਲੱਗੇ ਪਰ ਖ਼ੁਦ ਭਾਰਤ ਦੀ ਸੁਪਰੀਮ ਕੋਰਟ ਨੇ ਸੰਨ 1964 ਵਿਚ ਸਾਡੇ ਸੰਵਿਧਾਨ
ਦੇ ਸਰੂਪ ਬਾਰੇ ਵਿਚਾਰ ਕਰਦਿਆਂ ਇਹ ਗੱਲ ਕਹੀ ਹੈ ਕਿ 'ਪਰਮ ਰਾਜ-ਸੱਤਾ' ਅਥਵਾ
ਸਿਆਸੀ ਪ੍ਰਭੂਤਾ ਕੇਂਦਰ ਤੇ ਰਾਜ ਦੋਵਾਂ ਵਿਚ ਰਮ ਰਹੀ ਹੈ। ਭਾਵੇਂ (ਸੁਪਰੀਮ ਕੋਰਟ
ਅਨੁਸਾਰ) ਤੱਕੜੀ ਦਾ ਤੋਲ ਕੇਂਦਰ ਵੱਲ ਵਧੇਰੇ ਝੁਕਿਆ ਹੋਇਆ ਹੈ। ਭਾਰਤੀ
ਸੰਵਿਧਾਨ ਨੂੰ ਤੇ ਸਾਡੇ ਨਿਜ਼ਾਮ ਨੂੰ ਫ਼ੈਡਰਲ ਰੂਪ-ਰੇਖਾ ਦੇਣ ਦਾ ਅਰਥ ਤੇ ਮਨੋਰਥ
ਸਿਆਸੀ ਪ੍ਰਭੂਤਾ ਦੀ ਇਸ ਕਾਣੀ-ਵੰਡ ਦੀ ਥਾਂ ਸਾਵੀਂ-ਵੰਡ ਹੈ ਤਾਂ ਕਿ ਸੂਬੇ ਵੀ ਪਰਮ
ਰਾਜ-ਸੱਤਾ ਵਿਚ ਅਧੀਨਗੀ ਦੀ ਥਾਂ 'ਤੇ ਭਾਈਵਾਲੀ ਦੇ ਰਿਸ਼ਤੇ ਵਿਚ ਜੁੜ ਕੇ ਆਪਣੇ
ਭਾਗ-ਵਿਧਾਤਾ ਆਪ ਬਣ ਸਕਣ, ਪ੍ਰਬੰਧਕੀ, ਵਿੱਤੀ ਤੇ ਵਿਧਾਨਕ ਖ਼ੁਦਮੁਖ਼ਤਾਰੀ
ਭਾਈਵਾਲੀ ਦੇ ਇਸ ਨਵੇਂ ਰਿਸ਼ਤੇ ਦਾ ਹੀ ਤਕਾਜ਼ਾ ਤੇ ਨਤੀਜਾ ਸਿੱਧ ਹੁੰਦੀ ਹੈ। ਇਸ
ਪੱਖੋਂ ਕੇਂਦਰ ਤੇ ਰਾਜਾਂ ਵਿਚਕਾਰ ਨਵੇਂ ਸਿਰਿਉਂ ਅਧਿਕਾਰ-ਵੰਡ ਲਾਜ਼ਮੀ ਬਣ
ਜਾਂਦੀ ਹੈ।

ਸ੍ਰੀ ਅਨੰਦਪੁਰ ਸਾਹਿਬ ਦੇ ਇਤਿਹਾਸਕ ਮਤੇ ਨੂੰ ਅਮਲੀ ਰੂਪ ਦੇਣ ਲਈ ਫ਼ੈਡਰਲ
ਢਾਂਚੇ ਤੇ ਸੂਬਾਈ ਖ਼ੁਦਮੁਖ਼ਤਾਰੀ ਸਬੰਧੀ ਹੋਰਨਾਂ ਗੱਲਾਂ ਤੋਂ ਇਲਾਵਾ ਹੇਠਲੀ ਵਿਵਸਥਾ
ਕਰਨੀ ਆਵੱਸ਼ਕ ਹੈ:

ਜਿਵੇਂ ਕਿ ਪਹਿਲੀ ਦਸੰਬਰ 1977 ਨੂੰ ਪ੍ਰਵਾਨ ਕੀਤੇ ਨਿਰਣਿਆਂ ਵਿਚ
1. ਪੱਛਮੀ ਬੰਗਾਲ ਮੰਤਰੀ ਮੰਡਲ ਨੇ ਸੁਝਾਅ ਦਿੱਤਾ ਹੈ, ਸਾਡੇ ਸੰਵਿਧਾਨ ਦੀ
ਪ੍ਰਸਤਾਵਨਾ (ਪ੍ਰੀਐਂਬਲ) ਵਿਚ ਭਾਰਤੀ ਗਣਰਾਜ ਦੇ ਫ਼ੈਡਰਲ ਹੋਣ ਸਬੰਧੀ
ਸੋਧ ਕੀਤੀ ਜਾਵੇ ਪਰ ਇਹ ਹੀ ਕਾਫ਼ੀ ਨਹੀਂ, ਕਿਉਂਕਿ ਸਾਡਾ ਗਣਰਾਜ
ਭਾਰਤ ਦੀਆਂ ਸਾਰੀਆਂ ਕੌਮਾਂ, ਕੌਮੀਅਤਾਂ ਤੇ ਅਕਲੀਅਤਾਂ ਦਾ ਸਾਂਝਾ ਹੈ,
ਇਸ ਲਈ ਪ੍ਰੀਐਂਬਲ ਵਿਚ 'ਫ਼ੈਡਰਲ' ਦੇ ਨਾਲ-ਨਾਲ 'ਸਰਬ-ਕੌਮੀ'
(ਮਲਟੀਨੈਸ਼ਨਲ) ਸ਼ਬਦ ਵੀ ਵਰਤਿਆ ਜਾਣਾ ਚਾਹੀਦਾ ਹੈ।

ਕਿਸੇ ਵੀ ਰਾਜ ਦੀ ਹੋਂਦ ਜਾਂ ਸਵੈ-ਪਛਾਣ ਨੂੰ ਉੱਕਾ ਹੀ ਖ਼ਤਮ ਕਰਨ ਦਾ
2. ਕੇਂਦਰ ਦਾ ਮੌਜੂਦਾ ਅਧਿਕਾਰ ਖ਼ਤਮ ਹੋਣਾ ਚਾਹੀਦਾ ਹੈ।

ਐਮਰਜੈਂਸੀ ਨੂੰ ਵਿਸ਼ੇਸ਼ ਹਾਲਤ (ਜਿਵੇਂ ਕਿ ਬਾਹਰੋਂ ਹਮਲੇ ਦੀ ਸੂਰਤ) ਵਿਚ
3. ਲਾਗੂ ਕਰਨ ਦੀ ਸੂਰਤ ਵਿਚ ਵੀ ਰਾਸ਼ਟਰ ਦੇ ਫ਼ੈਡਰਲ ਸਰੂਪ ਨੂੰ ਬਰਕਰਾਰ
ਰੱਖਿਆ ਜਾਵੇ ਤਾਂ ਕਿ ਸੂਬਿਆਂ ਦੀ ਖ਼ੁਦਮੁਖ਼ਤਾਰੀ ਭੰਗ ਨਾ ਹੋਵੇ।

ਰਾਜ ਸਭਾ ਨੂੰ ਰਾਜਾਂ ਦੀ ਬਰਾਬਰੀ ਦੇ ਅਸੂਲ 'ਤੇ ਸੂਬਿਆਂ ਦੀ ਨੁਮਾਇੰਦਾ
4. ਸੰਸਥਾ ਦਾ ਰੂਪ ਦਿੱਤਾ ਜਾਵੇ ਤੇ ਇਸ ਤਰ੍ਹਾਂ ਰਾਜ ਸਭਾ ਦੇ ਮੈਂਬਰ ਉਪਰੋਕਤ
ਅਸੂਲ ਅਨੁਸਾਰ ਸਿੱਧੀ ਚੋਣ ਰਾਹੀਂ ਚੁਣੇ ਜਾਣ, ਰਾਜ ਸਭਾ 'ਚ ਘੱਟ-ਗਿਣਤੀ
ਦੀਆਂ ਕੌਮਾਂ, ਕੌਮੀਅਤਾਂ ਨੂੰ ਵੀ ਯੋਗ ਨੁਮਾਇੰਦਗੀ ਦਿੱਤੀ ਜਾਵੇ।

5. ਕੇਂਦਰ ਤੇ ਰਾਜਾਂ ਵਿਚਕਾਰ ਫ਼ੈਡਰਲ ਅਸੂਲਾਂ ਅਨੁਸਾਰ ਅਧਿਕਾਰ-ਵੰਡ

ਕੀਤੀ ਜਾਵੇ ਤੇ ਨਵੀਂ ਕਾਰਜ-ਵੰਡ ਲਈ ਯੂਨੀਅਨ ਲਿਸਟ, ਸਟੇਟ ਲਿਸਟ ਤੇ ਸਾਂਝੀ (ਕੰਟਕੂੰਟ) ਲਿਸਟ ਨਵੇਂ ਸਿਰਿਉਂ ਉਲੀਕੀ ਜਾਵੇ, ਜਿਵੇਂ ਕਿ ਅਨੰਦਪੁਰ ਸਾਹਿਬ ਵਿਖੇ ਪਾਸ ਕੀਤੇ ਮਤੇ ਵਿਚ ਮੰਗ ਕੀਤੀ ਗਈ ਹੈ।

6. ਸਟੇਟ ਲਿਸਟ ਵਿਚ ਸ਼ਾਮਲ ਵਿਸ਼ਿਆਂ ਬਾਰੇ ਕਾਨੂੰਨ ਬਣਾਉਣ ਦਾ ਨਿਰੋਲ ਅਧਿਕਾਰ ਰਾਜਾਂ ਪਾਸ ਹੀ ਹੋਵੇ। ਕਿਸੇ ਵੀ ਹਾਲਤ ਵਿਚ ਇਹ ਅਧਿਕਾਰ ਕੇਂਦਰ ਜ਼ਬਤ ਨਾ ਕਰ ਸਕੇ।

7. ਕਾਨੂੰਨ-ਸਾਜ਼ੀ ਸਬੰਧੀ ਕੇਂਦਰੀ ਲਿਸਟ, ਸਾਂਝੀ ਲਿਸਟ ਤੇ ਸੂਬਾਈ ਲਿਸਟ ਉਲੀਕੀ ਜਾਣ ਉਪਰੰਤ ਬਚਦੇ ਅਧਿਕਾਰ ਰਾਜਾਂ ਪਾਸ ਹੋਣ।

8. ਸਾਂਝੀ ਲਿਸਟ ਹੇਠਾਂ ਕਾਨੂੰਨ ਭਾਵੇਂ ਕੇਂਦਰ ਵੱਲੋਂ ਬਣਾਇਆ ਜਾਵੇ ਜਾਂ ਰਾਜਾਂ ਵੱਲੋਂ, ਇਹਨਾਂ ਸਬੰਧੀ ਕਾਰਜਕਾਰੀ ਅਧਿਕਾਰ ਰਾਜਾਂ ਪਾਸ ਹੋਣੇ ਚਾਹੀਦੇ ਹਨ, ਜਿਵੇਂ ਕਿ 1935 ਦੇ ਗਵਰਨਮੈਂਟ ਆਫ਼ ਇੰਡੀਆ ਐਕਟ ਵਿਚ ਵਿਵਸਥਾ ਕੀਤੀ ਗਈ ਸੀ।

9. ਗਵਰਨਰ ਦੀ ਸੰਸਥਾ, ਉਸ ਦੇ ਅਧਿਕਾਰ, ਕਾਰਜ ਤੇ ਕਰਤੱਵ ਫ਼ੈਡਰਲ ਅਸੂਲਾਂ ਅਨੁਸਾਰ ਢਾਲੇ ਜਾਣ। ਗਵਰਨਰ ਕੇਂਦਰੀ ਸ਼ਾਸਨ ਦਾ ਕਾਰਜਕਾਰੀ ਏਜੰਟ ਹੋਣ ਦੀ ਥਾਂ ਰਿਆਸਤ ਦਾ ਸੰਵਿਧਾਨਕ ਹੈੱਡ ਹੋਣਾ ਚਾਹੀਦਾ ਹੈ। ਇਸ ਲਈ ਜ਼ਰੂਰੀ ਹੈ ਕਿ ਰਾਸ਼ਟਰਪਤੀ ਵਾਂਗ ਗਵਰਨਰ ਵੀ (ਨਾਮਜ਼ਦ ਕੀਤੇ ਜਾਣ ਦੀ ਬਜਾਏ) ਚੁਣਿਆ ਜਾਵੇ।

10. ਕੇਂਦਰ ਵੱਲੋਂ ਸੂਬਾਈ ਸਰਕਾਰ/ਵਿਧਾਨ ਸਭਾ ਤੋੜੇ ਜਾਣ, ਭੰਗ ਕੀਤੇ ਜਾਣ ਜਾਂ ਮੁਅੱਤਲ ਕੀਤੇ ਜਾਣ ਦੀ ਫ਼ੈਡਰਲ ਢਾਂਚੇ ਵਿਚ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਜੇ ਕਿਸੇ ਸੂਬੇ ਵਿਚ ਸੰਵਿਧਾਨਕ ਸੰਕਟ ਪੈਦਾ ਹੁੰਦਾ ਹੈ ਤਾਂ ਉਸ ਦਾ ਨਿਵਾਰਨ ਉਵੇਂ ਹੀ ਹੋਣਾ ਚਾਹੀਦਾ ਹੈ, ਜਿਵੇਂ ਕੇਂਦਰ ਵਿਖੇ ਪੈਦਾ ਹੋਏ ਸੰਵਿਧਾਨਕ ਸੰਕਟ ਨੂੰ ਹੱਲ ਕੀਤਾ ਜਾਂਦਾ ਹੈ। ਜੇ ਕੇਂਦਰ ਵਿਖੇ ਰਾਸ਼ਟਰਪਤੀ ਰਾਜ ਲਾਗੂ ਕਰਨ ਦੀ ਕੋਈ ਵਿਵਸਥਾ ਨਹੀਂ ਤਾਂ ਫਿਰ ਰਾਜਾਂ ਦੀ ਹਾਲਤ ਵਿਚ ਰਾਸ਼ਟਰਪਤੀ ਰਾਜ ਲਾਗੂ ਕਰਨ ਦੀ ਕੋਈ ਉਚਿਤਤਾ ਨਹੀਂ।

11. ਰਾਜਾਂ ਦੀ ਮਾਲੀ ਖ਼ੁਦਮੁਖ਼ਤਾਰੀ ਨੂੰ ਹਕੀਕੀ ਤੇ ਪ੍ਰਭਾਵਕਾਰੀ ਬਣਾਇਆ ਜਾਵੇ। ਇਸ ਮਨੋਰਥ ਲਈ ਫ਼ੈਡਰਲ ਅਸੂਲਾਂ ਅਨੁਸਾਰ ਮਾਲੀ ਸਾਧਨਾਂ ਦੀ ਕੇਂਦਰ ਤੇ ਰਿਆਸਤਾਂ ਵਿਚਕਾਰ ਕਾਨੂੰਨੀ ਤੌਰ 'ਤੇ ਨਵੀਂ ਵੰਡ ਕੀਤੀ ਜਾਵੇ।

ਇਸ ਵੇਲੇ ਟੈਕਸਾਂ ਤੇ ਆਮਦਨ ਦੇ ਹੋਰ ਸੋਮਿਆਂ ਬਾਰੇ ਜੋ ਵਿਵਸਥਾ ਹੈ, ਉਸ ਨਾਲ ਰਾਜ ਕੇਂਦਰ ਦੀ ਪੂਰਨ ਅਧੀਨਗੀ ਹੇਠ ਵਿਚਰ ਰਹੇ ਹਨ। ਇਸ

ਵੇਲੇ ਕਈ ਅਜਿਹੇ ਕਰ ਹਨ, ਜੋ ਕੇਂਦਰ ਵੱਲੋਂ ਲਗਾਏ ਜਾਂਦੇ ਹਨ ਪਰ ਰਾਜਾਂ
ਵੱਲੋਂ ਉਹਨਾਂ ਨੂੰ ਵਸੂਲ ਕੀਤਾ ਜਾਂਦਾ ਹੈ ਤੇ ਆਪਣੇ ਪਾਸ ਹੀ ਰੱਖਿਆ
ਜਾਂਦਾ ਹੈ। ਦੂਸਰੀ ਕਿਸਮ ਦੇ ਉਹ ਟੈਕਸ ਹਨ ਜੋ ਕੇਂਦਰ ਵੱਲੋਂ ਲਗਾਏ ਤੇ
ਵਸੂਲ ਕੀਤੇ ਜਾਂਦੇ ਹਨ ਪਰ ਬਾਅਦ ਵਿਚ ਰਾਜਾਂ ਨੂੰ ਸੌਂਪੇ ਜਾਂਦੇ ਹਨ। ਤੀਜੇ
ਉਹ ਟੈਕਸ ਹਨ ਜੋ ਕੇਂਦਰ ਵੱਲੋਂ ਲਗਾਏ ਜਾਂਦੇ ਤੇ ਵਸੂਲੇ ਜਾਂਦੇ ਹਨ ਤੇ
ਕੇਂਦਰ ਇਹਨਾਂ ਨੂੰ ਆਪ ਹੀ ਰੱਖ ਲੈਂਦਾ ਹੈ। ਚੌਥੀ ਕਿਸਮ ਦੇ ਉਹ ਟੈਕਸ
ਹਨ ਜੋ ਕੇਂਦਰ ਵੱਲੋਂ ਲਗਾਏ ਤੇ ਵਸੂਲ ਕੀਤੇ ਜਾਂਦੇ ਹਨ ਤੇ ਬਾਅਦ ਵਿਚ
ਕੇਂਦਰ ਤੇ ਸੂਬਿਆਂ ਵਿਚਕਾਰ ਵੰਡੇ ਜਾਂਦੇ ਹਨ, ਜਿਵੇਂ ਇਨਕਮ ਟੈਕਸ।
ਫ਼ੈਡਰਲ ਢਾਂਚੇ ਦਾ ਤਕਾਜ਼ਾ ਹੈ ਕਿ ਟੈਕਸ ਲਗਾਉਣ ਦੇ ਅਧਿਕਾਰਾਂ ਦੀ
ਕੇਂਦਰ ਤੇ ਰਾਜਾਂ ਵਿਚਕਾਰ ਕਾਰਜ-ਵੰਡ ਹੋਣੀ ਚਾਹੀਦੀ ਹੈ ਤਾਂਕਿ ਰਾਜਾਂ
ਦੇ ਅਧਿਕਾਰ-ਖੇਤਰ ਨੂੰ ਕੇਂਦਰ ਦੇ ਅਧਿਕਾਰ-ਖੇਤਰ ਤੋਂ ਅੱਡ ਕੀਤਾ ਜਾ
ਸਕੇ। ਆਪਣੇ ਅਧਿਕਾਰ-ਖੇਤਰ ਵਿਚ ਆਉਂਦੇ ਟੈਕਸਾਂ ਨੂੰ ਲਗਾਉਣ ਤੇ
ਉਗਰਾਹੁਣ ਅਤੇ ਆਪਣੇ ਪਾਸ ਰੱਖਣ ਦਾ ਪੂਰਨ ਅਧਿਕਾਰ ਰਾਜਾਂ ਨੂੰ ਹੋਵੇ।
ਜੋ ਟੈਕਸ (ਜਿਵੇਂ ਕਿ ਇਨਕਮ ਟੈਕਸ) ਕੇਂਦਰ ਤੇ ਸੂਬਿਆਂ ਵਿਚਕਾਰ ਸਾਂਝੇ
ਹਨ, ਉਹਨਾਂ ਨੂੰ ਲਗਾਉਣ ਦਾ ਅਧਿਕਾਰ ਸੈਂਟਰ ਆਪਣੇ ਪਾਸ ਰੱਖ ਸਕਦਾ ਹੈ
ਪਰ ਇਸ ਦੀ ਉਗਰਾਹੀ ਰਾਜਾਂ ਦਾ ਕਰਤੱਵ ਹੋਣਾ ਚਾਹੀਦਾ ਹੈ। ਉਗਰਾਹੀ
ਉਪਰੰਤ ਕੇਂਦਰ ਆਪਣਾ ਹਿੱਸਾ ਰਾਜਾਂ ਪਾਸੋਂ ਲੈ ਸਕਦਾ ਹੈ।
ਕੇਂਦਰ ਦੇ ਅਧਿਕਾਰ-ਖੇਤਰ ਵਿਚ ਆਉਂਦੇ ਟੈਕਸਾਂ ਆਦਿ ਸਬੰਧੀ ਅਰਥਾਤ
ਕੇਂਦਰੀ ਆਮਦਨ ਵਿਚ ਸੂਬਿਆਂ ਦਾ ਹਿੱਸਾ ਵਿੱਤ ਕਮਿਸ਼ਨ ਰਾਹੀਂ ਕਾਨੂੰਨੀ
ਤੌਰ 'ਤੇ ਨਿਸ਼ਚਿਤ ਹੋਵੇ ਤਾਂ ਕਿ ਰਿਆਸਤਾਂ ਆਪਣੀਆਂ ਨਿਸ਼ਚਿਤ ਹੱਕੀ
ਗਰਾਂਟਾਂ ਕੇਂਦਰ ਪਾਸੋਂ ਵਸੂਲ ਕਰਨ, ਨਾ ਕਿ ਹੁਣ ਵਾਂਗ ਕੇਂਦਰ ਦੀ ਮਰਜ਼ੀ
ਉਪਰ ਆਧਾਰਿਤ (ਡਿਸਕਰੀਸ਼ਨਰੀ) ਗਰਾਂਟਾਂ ਲੈਣ ਲਈ ਯੋਜਨਾ ਕਮਿਸ਼ਨ
ਵੱਲ ਹੱਥ ਫੈਲਾਉਣ।

12. ਮੌਜੂਦ ਕੇਂਦਰ-ਗੋਚਰੇ ਯੋਜਨਾਬੰਦੀ ਦਾ ਵਿਕੇਂਦਰੀਕਰਨ ਹੋਣਾ ਚਾਹੀਦਾ ਹੈ
ਤਾਂ ਕਿ ਰਾਜ ਆਪਣੀਆਂ ਲੋੜਾਂ, ਤਰਜੀਹਾਂ ਤੇ ਵਸੀਲਿਆਂ ਅਨੁਸਾਰ
ਯੋਜਨਾਵਾਂ ਬਣਾਉਣ। ਯੋਜਨਾਬੰਦੀ ਦੇ ਵਿਕੇਂਦਰੀਕਰਨ ਨਾਲ ਹੀ
ਜਨ-ਸਮੂਹ ਯੋਜਨਾਕਾਰੀ ਵਿਚ ਭਾਈਵਾਲ ਬਣ ਸਕੇਗਾ। ਉਪਰੋਂ ਥੋਪੀ
ਯੋਜਨਾਬੰਦੀ ਜਨਤਾ ਦੀ ਸ਼ਮੂਲੀਅਤ ਦੀ ਕੋਈ ਗੁੰਜਾਇਸ਼ ਨਹੀਂ ਛੱਡਦੀ।

ਰਿਆਸਤਾਂ ਦੀ ਖ਼ੁਦਮੁਖ਼ਤਾਰੀ ਬਰਕਰਾਰ ਰੱਖਣ ਲਈ ਇਹ ਜ਼ਰੂਰੀ ਹੈ ਕਿ
13. ਰਿਆਸਤਾਂ ਦੀ ਖ਼ੁਦਮੁਖ਼ਤਾਰੀ ਬਰਕਰਾਰ ਰੱਖਣ ਲਈ ਇਹ ਜ਼ਰੂਰੀ ਹੈ ਕਿ
ਕੇਂਦਰ ਪਾਸ ਰਾਜਾਂ ਨੂੰ ਹੁਕਮਨਾਮੇ ਜਾਰੀ ਕਰਨ ਦੇ ਅਖ਼ਤਿਆਰ ਨਾ ਹੋਣ,
ਜਿਵੇਂ ਕਿ ਹੁਣ ਹਨ। ਕੇਂਦਰ ਪਾਸ ਹਦਾਇਤਨਾਮੇ ਜਾਰੀ ਕਰਨ ਦੀ ਸਮਰੱਥਾ

ਰਾਜਾਂ ਨੂੰ ਮਿਉਂਸਪਲ ਕਮੇਟੀਆਂ ਦੀ ਪੱਧਰ 'ਤੇ ਨੀਚੇ ਗਿਰਾ ਦਿੰਦੀ ਹੈ। ਹੁਕਮਨਾਮਿਆਂ ਦੀ ਥਾਂ 'ਤੇ ਕੇਂਦਰ ਤੇ ਰਾਜਾਂ ਵਿਚਕਾਰ ਤਾਲਮੇਲ ਦੀ ਸੰਵਿਧਾਨਿਕ ਵਿਵਸਥਾ ਹੋਣੀ ਚਾਹੀਦੀ ਹੈ।

14. ਪ੍ਰਸ਼ਾਸਕੀ ਖ਼ੁਦਮੁਖ਼ਤਾਰੀ ਲਈ ਇਹ ਜ਼ਰੂਰੀ ਹੈ ਕਿ ਸੂਬਿਆਂ ਦੇ ਆਪਣੇ ਪ੍ਰਸ਼ਾਸਕੀ ਖੇਤਰ ਵਿਚ ਰਾਜਾਂ ਦੀਆਂ ਆਪਣੀਆਂ ਪ੍ਰਬੰਧਕੀ, ਕਾਰਜਕਾਰੀ ਸੇਵਾਵਾਂ ਹੋਣ ਜੋ ਰਾਜ ਸਰਕਾਰ ਦੇ ਆਪਣੇ ਕੰਟਰੋਲ ਵਿਚ ਵਿਚਰਨ। ਸਰਬ-ਭਾਰਤੀ ਸੇਵਾਵਾਂ ਦਾ ਦਾਇਰਾ ਫ਼ੈਡਰਲ ਕੰਮ-ਕਾਜ ਤਕ ਹੀ ਮਹਿਦੂਦ ਹੋਵੇ।

15. ਸੂਬੇ ਕੇਂਦਰੀ ਏਜੰਸੀਆਂ (ਜਿਵੇਂ ਕਿ ਸੈਂਟਰਲ ਰਿਜ਼ਰਵ ਪੁਲਿਸ ਆਦਿ) ਦੀ ਜਕੜ ਤੋਂ ਮੁਕਤ ਹੋਣੇ ਚਾਹੀਦੇ ਹਨ।

ਇਹ ਇਤਿਹਾਸਕ ਭਾਸ਼ਣ 29 ਸਤੰਬਰ, 1978 ਈ. ਦਿਨ ਐਤਵਾਰ ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ ਵਿਖੇ 18ਵੀਂ ਸਰਬ ਹਿੰਦ ਅਕਾਲੀ ਕਾਨਫ਼ਰੰਸ ਸਮੇਂ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੜ੍ਹਿਆ। ਇਸ ਸਮੇਂ ਜੈਕਾਰਿਆਂ ਦੀ ਗੂੰਜ ਵਿਚ ਇਸ ਨੂੰ ਪ੍ਰਵਾਨਗੀ ਦਿੱਤੀ ਗਈ। ਇਸ ਕਾਨਫ਼ਰੰਸ ਵਿਚ ਡੈਲੀਗੇਟ ਸਮਾਗਮ ਅਤੇ ਖੁੱਲ੍ਹੇ ਇਜਲਾਸ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਨੂੰ ਵੀ ਪ੍ਰਵਾਨਗੀ ਦਿੱਤੀ।

## ਅਕਾਲੀ ਦਲ ਦੀ 75ਵੀਂ ਵਰ੍ਹੇਗੰਢ ਕਿਵੇਂ ਮਨਾਈ ਗਈ ?

ਭਾਰਤ ਦੇ ਇਤਿਹਾਸ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੀ ਹਾਰ ਅਤੇ ਜਨਤਾ ਪਾਰਟੀ ਦੀ ਸਰਕਾਰ ਬਣਨਾ ਇਕ ਅਹਿਮ ਘਟਨਾ ਸੀ। ਲੋਕਾਂ ਨੂੰ ਜਨਤਾ ਸਰਕਾਰ 'ਤੇ ਬਹੁਤ ਆਸਾਂ ਸਨ ਪਰ ਕੁਰਸੀ ਦੇ ਚੱਕਰ ਨੇ ਜਨਤਾ ਪਾਰਟੀ ਦੇ ਨੇਤਾਵਾਂ ਨੂੰ ਅਜਿਹਾ ਚੱਕਰ ਵਿਚ ਪਾਇਆ ਕਿ ਇਸ ਲੜਾਈ ਕਾਰਨ ਜਨਤਾ ਪਾਰਟੀ ਟੁੱਟ ਗਈ ਅਤੇ ਦੇਸ਼ ਮੁੜ ਇੰਦਰਾ ਗਾਂਧੀ ਦੇ ਸ਼ਿਕੰਜੇ ਵਿਚ ਫਸ ਗਿਆ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸ. ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਪੰਜਾਬ ਅੰਦਰ ਢਾਈ ਸਾਲ ਚੱਲੀ। ਇਥੇ ਵੀ ਆਪਸੀ ਲੜਾਈ ਅਤੇ ਕੇਂਦਰ ਦੀ ਪੰਜਾਬ-ਮਾਰੂ ਨੀਤੀ ਨੇ ਅਕਾਲੀ ਸਰਕਾਰ ਡੇਗ ਦਿੱਤੀ। ਇਸ ਸਮੇਂ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ 'ਸਾਡੇ ਅਸਤੀਫ਼ੇ ਕਿਉਂ ?' 10 ਸਫ਼ਿਆਂ ਦਾ ਪੈਂਫ਼ਲਿਟ ਸਿੰਘ ਸਾਹਿਬਾਨ ਦੇ ਨਾਂ ਲਿਖਿਆ ਜੋ 27-9-1979 ਨੂੰ ਲਿਖਿਆ ਗਿਆ ਸੀ। ਇਸ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਦੇ ਆਰ.ਐਸ.ਐਸ. ਨਾਲ ਰਲ ਕੇ ਸਿੱਖੀ ਨੂੰ ਨੁਕਸਾਨ ਪਹੁੰਚਾਉਣ ਅਤੇ ਪਰਿਵਾਰਵਾਦ ਨੂੰ ਉਤਸ਼ਾਹਿਤ ਕਰਨ ਬਾਰੇ ਲਿਖਿਆ ਗਿਆ।

ਸ਼੍ਰੋਮਣੀ ਅਕਾਲੀ ਦਲ ਨੇ ਦਰਿਆਵਾਂ ਦੇ ਪਾਣੀਆਂ ਦੀ ਕਾਣੀ ਵੰਡ ਦੇ ਵਿਰੁੱਧ

ਬੰਦ ਪਿਆ ਕੇਸ ਅਕਾਲੀ ਸਰਕਾਰ ਸਮੇਂ ਮੁੜ ਖੁਲ੍ਹਵਾਇਆ ਅਤੇ ਸੁਪਰੀਮ ਕੋਰਟ ਦੇ ਸਪੁਰਦ ਕਰਵਾਇਆ।

ਬਦਕਿਸਮਤੀ ਨਾਲ 1980 ਵਿਚ ਦੇਸ਼ ਮੁੜ ਕਾਂਗਰਸ ਦੇ ਕਬਜ਼ੇ ਵਿਚ ਚਲਾ ਗਿਆ। ਪੰਜਾਬ ਵਿਚ ਦਰਬਾਰਾ ਸਿੰਘ ਵਰਗੇ ਕਮਜ਼ੋਰ ਬੰਦੇ ਦੀ ਸਰਕਾਰ ਬਣ ਗਈ। ਇਸ ਸਮੇਂ ਦੌਰਾਨ ਕੇਂਦਰ ਵਾਲਿਆਂ ਨੇ ਪੰਜਾਬ ਨੂੰ ਖ਼ੂਬ ਲੁੱਟਿਆ। ਇਧਰ 17 ਮਈ, 1981 ਈ. ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਅਤੇ ਸਿੱਖ-ਹਿੱਤਾਂ ਦੀ ਰਾਖੀ ਲਈ ਸੰਘਰਸ਼ ਕਰਨ ਦਾ ਫ਼ੈਸਲਾ ਕਰ ਲਿਆ।

ਪੰਜਾਬ ਦਾ ਮੁੱਖ ਮੰਤਰੀ ਦਰਬਾਰਾ ਸਿੰਘ ਦੇ ਬਣਨ ਨਾਲ ਪੰਜਾਬ ਦਾ ਮਾਹੌਲ ਖ਼ਰਾਬ ਹੋਣ ਲੱਗਾ। ਹਰ ਰੋਜ਼ ਕੋਈ ਨਾ ਕੋਈ ਘਟਨਾ ਵਾਪਰ ਜਾਂਦੀ। ਕਾਲਜਾਂ, ਯੂਨੀਵਰਸਿਟੀਆਂ ਵਿਚ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਜ਼ੋਰ ਸੀ।

1 ਨਵੰਬਰ, 1966 ਨੂੰ ਨਵਾਂ ਪੰਜਾਬ ਹੋਂਦ ਵਿਚ ਆਇਆ। ਉਸ ਸਮੇਂ ਤੋਂ ਲੈ ਕੇ 12 ਫ਼ਰਵਰੀ 2007 ਤਕ 39 ਸਾਲ 1 ਮਹੀਨੇ 12 ਦਿਨ ਬਣਦੇ ਹਨ। ਇਸ ਸਮੇਂ ਦੌਰਾਨ ਕਾਂਗਰਸ ਨੇ 17 ਸਾਲ 9 ਮਹੀਨੇ 12 ਦਿਨ, ਸ਼੍ਰੋਮਣੀ ਅਕਾਲੀ ਦਲ ਨੇ 12 ਸਾਲ 10 ਮਹੀਨੇ ਅਤੇ ਗਵਰਨਰੀ ਰਾਜ 8 ਸਾਲ 8 ਮਹੀਨੇ ਰਿਹਾ। ਜੋ ਕੁਰਬਾਨੀ ਅਕਾਲੀ ਦਲ ਨੇ ਪੰਜਾਬ ਲਈ ਕੀਤੀ ਹੈ, ਹੋਰ ਕਿਸੇ ਪਾਰਟੀ ਨੇ ਨਹੀਂ ਕੀਤੀ। ਆਂਧਰਾ ਪ੍ਰਦੇਸ਼ ਵਿਚ ਇਕ ਰਮਾਲੂ ਨਾਂ ਦਾ ਵਿਅਕਤੀ ਸ਼ਹੀਦ ਹੋਇਆ ਤਾਂ ਆਂਧਰਾ ਬਣ ਗਿਆ ਪਰ ਪੰਜਾਬ ਵਿਚ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਹਰੇ 'ਤੇ ਪਾਬੰਦੀ ਤੋਂ ਲੈ ਕੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਅਕਾਲੀ ਦਲ ਨੂੰ ਮੋਰਚੇ ਲਾਉਣੇ ਲਏ। ਇਹਨਾਂ ਮੋਰਚਿਆਂ ਦੌਰਾਨ ਹਜ਼ਾਰਾਂ ਸਿੰਘਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ, ਆਪਣੀਆਂ ਜ਼ਮੀਨਾਂ ਕੁਰਕ ਕਰਵਾਈਆਂ, ਤਸ਼ੱਦਦ ਝੱਲਿਆ ਅਤੇ 43 ਸਿੰਘ ਸ਼ਹੀਦ ਹੋ ਗਏ ਪਰ ਅੱਜ ਤਕ ਵੀ ਪੰਜਾਬੀ ਸੂਬਾ ਪੂਰਾ ਨਹੀਂ ਬਣਿਆ ਅਤੇ ਨਾ ਹੀ ਪੰਜਾਬ ਦੀ ਆਪਣੀ ਵੱਖਰੀ ਰਾਜਧਾਨੀ ਹੈ। ਕਾਂਗਰਸ ਨੇ ਜੋ ਤਸ਼ੱਦਦ ਪੰਜਾਬੀਆਂ ਅਤੇ ਵਿਸ਼ੇਸ਼ ਕਰਕੇ ਸਿੱਖਾਂ 'ਤੇ ਕੀਤਾ ਹੈ, ਉਸ ਨੂੰ ਦੇਖਦੇ ਹੋਏ ਪੰਜਾਬ ਦੀ ਧਰਤੀ 'ਤੇ ਕਦੇ ਕਾਂਗਰਸ ਦੀ ਗੱਲ ਨਹੀਂ ਹੋਣੀ ਚਾਹੀਦੀ, ਪਰ ਹੁਣ ਤਕ ਜਦੋਂ ਦਾ ਪੰਜਾਬੀ ਸੂਬਾ ਬਣਿਆ ਹੈ, ਅਕਾਲੀ ਦਲ ਨਾਲੋਂ ਕਾਂਗਰਸ ਨੇ ਪੰਜਾਬ 'ਤੇ ਜ਼ਿਆਦਾ ਰਾਜ ਕੀਤਾ ਹੈ।

ਸੱਚ ਲਿਖਣਾ, ਸੱਚ ਪੜ੍ਹਨਾ, ਸੱਚ ਸੁਣਨਾ, ਸੱਚ ਬੋਲਣਾ ਬਹੁਤ ਔਖਾ ਹੁੰਦਾ ਹੈ। ਇਤਿਹਾਸ ਉਹੀ ਹੁੰਦਾ ਹੈ ਜਿਸ ਨੂੰ, ਜਿਸ ਤਰ੍ਹਾਂ ਉਹ ਬੀਤਿਆ ਹੈ, ਇੰਨ-ਬਿੰਨ ਬਿਆਨ ਕੀਤਾ ਜਾਵੇ। ਉਸ ਨੂੰ ਆਪਣੇ ਕੋਲੋਂ ਕੋਈ ਰੰਗਤ ਦੇਣੀ; ਕੋਈ ਘਾਟਾ-ਵਾਧਾ ਕਰਨਾ, ਆਪਣੇ ਵੱਲੋਂ ਕੋਈ ਕਹੀ ਗੱਲ ਐਵੇਂ ਹੀ ਲਿਖ ਦੇਣੀ ਈਮਾਨਦਾਰ ਇਤਿਹਾਸਕਾਰੀ ਦੇ ਵਿਰੁੱਧ ਹੈ। ਕਿਸੇ ਪ੍ਰਾਪੇਗੰਡੇ ਲਈ ਇਤਿਹਾਸ ਨੂੰ ਤੋੜ-ਮਰੋੜ ਕੇ

ਪੇਸ਼ ਕਰਨਾ ਪਾਪ ਹੈ, ਜਿਸ ਦੀ ਸਜ਼ਾ ਆਉਣ ਵਾਲੀਆਂ ਪੀੜ੍ਹੀਆਂ ਨੂੰ ਭੁਗਤਣੀ ਪੈ ਸਕਦੀ ਹੈ।

ਸਿੱਖ ਇਤਿਹਾਸ ਕੁਰਬਾਨੀਆਂ ਭਰਿਆ ਹੈ। ਸਿੱਖਾਂ ਨੇ ਆਪਣੇ ਲਹੂ ਦੀ ਸਿਆਹੀ ਅਤੇ ਤਲਵਾਰ ਦੀ ਕਲਮ ਨਾਲ ਪੰਜਾਬ ਦੀ ਧਰਤੀ ਉੱਤੇ ਕੌਮ ਅਤੇ ਦੇਸ਼ ਦਾ ਇਤਿਹਾਸ ਬਣਾਇਆ। ਇਸ ਲਈ ਕਾਗ਼ਜ਼ਾਂ 'ਤੇ ਲਿਖ ਸਕਣ ਲਈ ਉਹਨਾਂ ਨੂੰ ਮੌਕਾ ਅਤੇ ਸਮਾਂ ਹੀ ਨਹੀਂ ਮਿਲਿਆ ਪਰ ਜਿਨ੍ਹਾਂ ਕੋਲ ਸਮਾਂ ਵੀ ਹੈ, ਧਨ ਦੌਲਤ ਵੀ ਹੈ, ਉਹਨਾਂ ਨੇ ਕਿਹੜਾ ਲਿਖਵਾਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਸ਼ਵ ਸਿੱਖ ਸੰਮੇਲਨ ਸਤੰਬਰ 1995 ਈ. ਨੂੰ ਅੰਮ੍ਰਿਤਸਰ ਵਿਖੇ ਕਰਵਾਇਆ ਗਿਆ। ਸੰਮੇਲਨ ਲਈ ਸੰਗਤਾਂ ਵਿਚ ਭਾਰੀ ਉਤਸ਼ਾਹ ਸੀ। ਸੰਮੇਲਨ ਦੇ ਅਖ਼ੀਰਲੇ ਦਿਨ 25 ਸਤੰਬਰ ਨੂੰ ਰਾਮ ਬਾਗ਼ ਅੰਮ੍ਰਿਤਸਰ ਵਿਖੇ ਧਾਰਮਿਕ ਸੰਮੇਲਨ ਹੋ ਰਿਹਾ ਸੀ। ਹਰ ਪਾਸੇ ਸਿੰਘਾਂ ਦੇ ਸਿਰਾਂ ਦਾ ਠਾਠਾਂ ਮਾਰਦਾ ਸਮੁੰਦਰ ਹੀ ਨਜ਼ਰ ਆਉਂਦਾ ਸੀ। ਸਟੇਜ ਉਪਰ ਗਿਣਤੀ ਦੇ ਪ੍ਰਬੰਧਕ ਅਤੇ ਨੇਤਾ ਬੈਠੇ ਸਨ। ਇਸ ਇਕੱਠ ਨੂੰ ਦੇਖ ਕੇ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਆਪਣੇ ਭਾਸ਼ਣ ਦੌਰਾਨ ਕਹਿਣ ਲੱਗੇ, "ਬਾਦਲ ਸਾਹਿਬ, ਜਿਵੇਂ ਅੱਜ ਧਾਰਮਿਕ ਇਕੱਠ ਹੋ ਰਿਹਾ ਹੈ, ਉਸ ਤਰ੍ਹਾਂ ਸਾਨੂੰ ਵੀ ਚਾਹੀਦਾ ਹੈ ਕਿ ਰਾਜਨੀਤਕ ਇਕੱਠ ਬੁਲਾ ਕੇ ਰਾਜਨੀਤਕ ਫ਼ੈਸਲਾ ਲਈਏ।" ਸਟੇਜ 'ਤੇ ਬੈਠਿਆਂ, ਗੁਰੂ ਨੇ ਦਿਮਾਗ਼ ਵਿਚ ਦੋ ਵਿਚਾਰ ਪੈਦਾ ਕੀਤੇ। ਇਕ ਤਾਂ ਤਰਨ ਤਾਰਨ ਸਾਹਿਬ ਦਾ 400-ਸਾਲਾ ਸਥਾਪਨਾ ਦਿਵਸ ਅਤੇ ਦੂਜੇ ਸ਼੍ਰੋਮਣੀ ਅਕਾਲੀ ਦਲ ਦੀ 75ਵੀਂ ਵਰ੍ਹੇਗੰਢ। ਕਾਂਗਰਸ ਸਰਕਾਰ ਸੀ। ਬੇਅੰਤ ਸਿੰਘ ਅਤੇ ਕੇ.ਪੀ.ਐਸ. ਗਿੱਲ ਵੱਲੋਂ ਸਿੱਖ ਨੌਜਵਾਨਾਂ 'ਤੇ ਅੰਨ੍ਹਾ ਤਸ਼ੱਦਦ ਕੀਤਾ ਜਾ ਚੁੱਕਾ ਸੀ। ਦਾਸ ਨੇ ਇਕ ਕਾਗ਼ਜ਼ ਲਿਆ। ਉਸ ਉਪਰ ਲਿਖਣਾ ਸ਼ੁਰੂ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ 14 ਦਸੰਬਰ 1920 ਈ. ਨੂੰ ਹੋਈ ਅਤੇ 14 ਦਸੰਬਰ 1995 ਈ. ਨੂੰ ਸ਼੍ਰੋਮਣੀ ਅਕਾਲੀ ਦਲ ਦੀ 75ਵੀਂ ਵਰ੍ਹੇਗੰਢ ਹੈ। ਅਕਾਲੀ ਦਲ ਨੂੰ ਚਾਹੀਦਾ ਹੈ ਕਿ ਇਹ ਵਰ੍ਹੇਗੰਢ ਮਨਾ ਕੇ ਰਾਜਨੀਤਕ ਫ਼ੈਸਲਾ ਲਿਆ ਜਾਵੇ। ਉਹ ਕਾਗ਼ਜ਼ ਮੈਂ ਸਟੇਜ 'ਤੇ ਬੈਠਿਆਂ ਹੀ ਸ. ਸੁਖਦੇਵ ਸਿੰਘ ਢੀਂਡਸਾ ਨੂੰ ਦਿੱਤਾ। ਉਹਨਾਂ ਨੇ ਉਹ ਕਾਗ਼ਜ਼ ਫੜ ਕੇ ਬਾਦਲ ਸਾਹਿਬ ਨੂੰ ਫੜਾ ਦਿੱਤਾ। ਬਾਦਲ ਸਾਹਿਬ ਉਹ ਕਾਗ਼ਜ਼ ਪੜ੍ਹ ਕੇ ਖਿੜ ਗਏ ਅਤੇ ਸਟੇਜ 'ਤੇ ਮਹਾਰਾਜ ਦੀ ਹਜ਼ੂਰੀ ਵਿਚ ਭਾਸ਼ਣ ਦੇਣ ਸਮੇਂ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ 75 ਸਾਲਾਂ ਦਾ ਹੋ ਚੱਲਿਆ ਹੈ, ਅਸੀਂ ਸ਼੍ਰੋਮਣੀ ਅਕਾਲੀ ਦਲ ਦੀ 75ਵੀਂ ਵਰ੍ਹੇਗੰਢ ਮਨਾ ਕੇ ਰਾਜਨੀਤਕ ਫ਼ੈਸਲਾ ਲੈਣ ਜਾ ਰਹੇ ਹਾਂ। ਅਗਲੇ ਦਿਨ ਅਖ਼ਬਾਰਾਂ ਵਿਚ ਸੁਰਖ਼ੀਆਂ ਲੱਗ ਗਈਆਂ। ਬਾਦਲ ਸਾਹਿਬ ਨੇ ਸਟੇਜ ਤੋਂ ਉਤਰਦਿਆਂ ਸਮਾਗਮ ਦੀ ਸਮਾਪਤੀ 'ਤੇ ਮੇਰਾ ਧੰਨਵਾਦ ਕੀਤਾ, ਕਿਉਂਕਿ ਪਰਚੀ ਦੇ ਹੇਠਾਂ ਮੈਂ ਆਪਣਾ ਨਾਂ ਲਿਖ ਦਿੱਤਾ ਸੀ। ਸ਼੍ਰੋਮਣੀ ਅਕਾਲੀ ਦਲ ਦੀ 75ਵੀਂ ਵਰ੍ਹੇਗੰਢ ਲਈ ਬਾਦਲ ਸਾਹਿਬ ਨੇ ਦਾਸ ਨੂੰ ਬੁਲਾਇਆ। ਮੀਟਿੰਗਾਂ ਹੋਈਆਂ, ਯੋਜਨਾਵਾਂ

ਬਣੀਆਂ, ਬਾਦਲ ਸਾਹਿਬ ਤੇ ਢੀਂਡਸਾ ਸਾਹਿਬ ਨੇ ਦਾਸ ਨਾਲ ਵੱਖਰੇ ਬੈਠ ਕੇ ਮੀਟਿੰਗ ਕੀਤੀ। ਦਾਸ ਨੇ ਕਨਵੈਨਸ਼ਨ ਦੀ ਕਾਮਯਾਬੀ ਲਈ ਦਿਨ-ਰਾਤ ਇਕ ਕਰ ਦਿੱਤਾ। ਬਾਦਲ ਸਾਹਿਬ ਅਤੇ ਅਕਾਲੀ ਦਲ ਦੇ ਨੇਤਾ ਸਟੇਜਾਂ 'ਤੇ ਕਿਹਾ ਕਰਦੇ ਸਨ, ਸੰਗਤ ਜੀ, ਸਾਨੂੰ ਤਾਂ ਪਤਾ ਨਹੀਂ ਆਹ ਖ਼ਾਲਸਾ ਬੈਠਾ ਹੈ, ਇਸ ਨੇ ਸਾਨੂੰ ਦੱਸਿਆ ਹੈ ਅਤੇ ਅਸੀਂ ਇਹ 75ਵੀਂ ਵਰ੍ਹੇਗੰਢ ਮਨਾ ਰਹੇ ਹਾਂ। ਮੋਗਾ ਵਿਖੇ ਸ਼੍ਰੋਮਣੀ ਅਕਾਲੀ ਦਲ ਦੀ 75ਵੀਂ ਵਰ੍ਹੇਗੰਢ ਫ਼ਰਵਰੀ 1996 ਨੂੰ ਮਨਾਈ ਗਈ। ਇਸ ਕਾਨਫ਼ਰੰਸ ਨੇ ਅਕਾਲੀ ਦਲ ਦੇ ਪੈਰਾ ਲਗਾ ਦਿੱਤੇ ਅਤੇ ਜਿਸ ਨਾਲ ਸ਼੍ਰੋਮਣੀ ਅਕਾਲੀ ਦਲ ਆਪਣੇ ਐਮ.ਪੀ. ਬਣਾਉਣ ਵਿਚ ਕਾਮਯਾਬ ਹੋਇਆ।

ਦਰਬਾਰਾ ਸਿੰਘ ਸਰਕਾਰ ਨੇ ਬੱਸਾਂ ਦੇ ਕਿਰਾਏ ਵਿਚ ਵਾਧਾ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਅਤੇ ਪੰਜਾਬ ਦੀਆਂ ਵਿਰੋਧੀ ਪਾਰਟੀਆਂ ਨੇ 20 ਜਨਵਰੀ 1981 ਈ. ਨੂੰ ਪੰਜਾਬ ਅਸੈਂਬਲੀ ਦਾ ਘਿਰਾਓ ਕੀਤਾ। ਅਸੀਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਫ਼ੈਡਰੇਸ਼ਨ ਦੇ ਨੌਜਵਾਨਾਂ ਨੂੰ ਲੈ ਕੇ ਘਿਰਾਓ ਲਈ ਚੰਡੀਗੜ੍ਹ ਪਹੁੰਚੇ। ਘਿਰਾਓ-ਕਰਤਾ ਸਭ ਰੁਕਾਵਟਾਂ ਨੂੰ ਰਸਤੇ ਵਿਚੋਂ ਪਾਸੇ ਕਰਦੇ ਹੋਏ ਅਸੈਂਬਲੀ ਦੇ ਬਾਹਰਲੇ ਵਿਹੜੇ ਤਕ ਪਹੁੰਚ ਗਏ। ਸੈਕਟਰੀਏਟ ਦੇ ਮੁਲਾਜ਼ਮ ਇਹ ਸਾਰਾ ਨਜ਼ਾਰਾ ਦੇਖ ਰਹੇ ਸਨ। ਸ. ਬਾਦਲ ਸਾਹਿਬ ਜਦੋਂ ਤਾਰਾਂ ਪਾਸੇ ਕਰਕੇ ਉਥੇ ਪਹੁੰਚੇ ਤਾਂ ਸੀ.ਆਰ.ਪੀ. ਵਾਲਿਆਂ ਨੇ ਡਾਂਗ ਫੇਰਨੀ ਸ਼ੁਰੂ ਕਰ ਦਿੱਤੀ। ਸੀ.ਆਰ.ਪੀ. ਦੇ ਕੁਝ ਜਵਾਨ ਜਦੋਂ ਬਾਦਲ ਸਾਹਿਬ ਦੇ ਜੱਥੇ ਉਪਰ ਡਾਂਗ ਚਲਾਉਣ ਲੱਗੇ ਤਾਂ ਦਾਸ ਨੇ ਸੀ.ਆਰ.ਪੀ. ਵਾਲੇ ਦੀ ਡਾਂਗ ਖੋਹ ਕੇ ਖ਼ੂਬ ਡਾਂਗ ਚਲਾਈ, ਜਿਸ ਨਾਲ ਬਾਦਲ ਸਾਹਿਬ ਡਾਂਗਾਂ ਪੈਣ ਤੋਂ ਬਚ ਗਏ। ਅਗਲੇ ਦਿਨ ਅਖ਼ਬਾਰਾਂ 'ਚ ਦਾਸ ਦੀ ਖ਼ੂਬ ਚਰਚਾ ਹੋਈ ਪਰ ਸੀ.ਆਰ.ਪੀ. ਵਾਲਿਆਂ ਨੇ ਰਲ ਕੇ ਡਾਂਗਾਂ ਨਾਲ ਐਸਾ ਕੁੱਟਿਆ ਕਿ ਦਾਸ ਦਸ ਦਿਨ ਹੋਸਟਲ ਵਿਚ ਮੰਜੇ 'ਤੇ ਪਿਆ ਰਿਹਾ, ਜਿਥੇ ਡਾਕਟਰੀ ਇਲਾਜ ਨਾਲ ਕੁਝ ਤੁਰਨ ਦੇ ਯੋਗ ਹੋਇਆ। ਇਸ ਸਬੰਧੀ ਫ਼ੈਡਰੇਸ਼ਨ ਵੱਲੋਂ ਇਸ਼ਤਿਹਾਰ ਕੱਢ ਕੇ ਪੰਜਾਬ ਵਿਚ ਲਗਾਏ ਗਏ। ਅਸੈਂਬਲੀ ਦਾ ਘਿਰਾਓ ਸਫਲ ਰਿਹਾ।

●

# (2)

# ਧਰਮ-ਯੁੱਧ ਮੋਰਚਾ

ਹੁਣ ਪੰਜਾਬ ਦੇ ਵਾਤਾਵਰਣ ਵਿਚ ਦਲ ਖ਼ਾਲਸਾ ਅਤੇ ਨੈਸ਼ਨਲ ਕੌਂਸਲ ਆਫ਼ ਖ਼ਾਲਿਸਤਾਨ ਦੇ ਵਰਕਰਾਂ ਦੁਆਰਾ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਅਰੇ ਗੂੰਜਣ ਲੱਗੇ। ਖ਼ਾਲਿਸਤਾਨ ਸਬੰਧੀ ਸੈਮੀਨਾਰ ਤੇ ਕਨਵੈਨਸ਼ਨਾਂ ਹੋਣ ਲੱਗੀਆਂ। ਚੀਫ਼ ਖ਼ਾਲਸਾ ਦੀਵਾਨ ਦੀ ਵਿਦਿਅਕ ਕਾਨਫ਼ਰੰਸ ਸਮੇਂ 15 ਮਾਰਚ 1981 ਨੂੰ ਚੰਡੀਗੜ੍ਹ ਵਿਖੇ ਸ. ਗੰਗਾ ਸਿੰਘ ਢਿੱਲੋਂ ਅਮਰੀਕਾ ਨਿਵਾਸੀ ਨੇ 'ਸਿੱਖ ਇਕ ਵੱਖਰੀ ਕੌਮ ਹੈ' ਦਾ ਮਤਾ ਪਾਸ ਕਰਵਾ ਦਿੱਤਾ, ਜਿਸ ਦੀ ਚਰਚਾ ਹਿੰਦੁਸਤਾਨ ਦੇ ਸਾਰੇ ਅਖ਼ਬਾਰਾਂ ਨੇ ਕੀਤੀ। ਸ. ਢਿੱਲੋਂ ਨੇ ਜੋ ਵਿਚਾਰ ਕਾਨਫ਼ਰੰਸ ਵਿਚ ਰੱਖੇ :

> ਸਿੱਖਾਂ ਦਾ ਇਕ ਸਾਂਝਾ ਵਿਰਸਾ ਹੈ ਕਿਉਂਕਿ ਉਹਨਾਂ ਦੇ ਬਜ਼ੁਰਗ ਇਕੋ ਬੰਸਾਵਲੀ ਤੋਂ ਚਲੇ ਆ ਰਹੇ ਹਨ। ਸਿੱਖਾਂ ਦੀ ਇਕ ਸਾਂਝੀ ਭਾਸ਼ਾ ਪੰਜਾਬੀ ਹੈ ਜਿਸ ਦੀ ਆਪਣੀ ਹੀ ਲਿਪੀ ਗੁਰਮੁਖੀ ਹੈ, ਜਿਸ ਦਾ ਭਾਵ ਹੈ ਕਿ ਗੁਰੂ ਦੇ ਮੁੱਖੋਂ ਉਚਾਰੀ ਹੋਈ। ਭਾਵੇਂ ਭਾਰਤ ਵਿਚ ਕੁਝ ਹਿੰਦੂ ਤੇ ਪਾਕਿਸਤਾਨ ਵਿਚ ਕੁਝ ਮੁਸਲਮਾਨ ਵੀ ਪੰਜਾਬੀ ਭਾਸ਼ਾ ਦੀ ਵਰਤੋਂ ਕਰਦੇ ਹਨ, ਪਰੰਤੂ ਉਹ ਲਿਖਣ ਲਈ ਗੁਰਮੁਖੀ ਲਿਪੀ ਦੀ ਵਰਤੋਂ ਨਹੀਂ ਕਰਦੇ ਤੇ ਪਾਕਿਸਤਾਨ ਵਿਚ ਉਰਦੂ ਲਿਪੀ ਦੀ ਵਰਤੋਂ ਕੀਤੀ ਜਾਂਦੀ ਹੈ। ਉਹਨਾਂ ਦਾ ਜੀਵਨ-ਢੰਗ ਦੂਸਰਿਆਂ ਨਾਲੋਂ ਬਿਲਕੁਲ ਵੱਖਰਾ ਹੈ। ਉਹਨਾਂ ਦੀਆਂ ਧਾਰਮਿਕ ਪੁਸਤਕਾਂ, ਰਸਮਾਂ, ਜ਼ਾਬਤਾ, ਸੰਸਕਾਰ, ਦਿਖਾਵਾ ਅਤੇ ਪਹਿਰਾਵੇ ਦਾ ਤੌਰ-ਤਰੀਕਾ ਸੰਸਾਰ ਨਾਲੋਂ ਬਿਲਕੁਲ ਵੱਖਰਾ ਹੈ। ਇਹੋ ਜਿਹੇ ਕਿਸਮ ਦੇ ਲੋਕ ਕਿਸੇ ਖ਼ਾਸ ਗੱਲੀ-ਮੁਹੱਲੇ ਜਾਂ ਪ੍ਰਦੇਸ਼ ਵਿਚ ਸੀਮਿਤ ਨਹੀਂ, ਸਗੋਂ ਸਾਰੇ ਸੰਸਾਰ ਵਿਚ ਫੈਲੇ ਹੋਏ ਹਨ। ਜਿਸ ਤਰ੍ਹਾਂ ਆਮ ਕਿਹਾ ਜਾਂਦਾ ਹੈ ਕਿ ਸਿੱਖ ਇਕ ਫ਼ਿਰਕਾ ਨਹੀਂ ਹੈ। ਪਿਛਲੇ ਲੰਮੇ ਸਮੇਂ ਅਜਿਹੀ ਗ਼ਲਤ ਧਾਰਨਾ ਬਣ ਚੁੱਕੀ ਹੈ ਕਿ ਇਹਨਾਂ ਨੂੰ ਤਿਆਗਣਾ ਅਸੰਭਵ ਜਾਪਣ ਲੱਗ ਪੈਂਦਾ ਹੈ। ਫਿਰ ਵੀ ਆਉ, ਅੱਜ ਇਸ ਸਥਾਨ ਅਤੇ ਸਗੋਂ ਆਪਣਿਆਂ ਅਤੇ ਵਿਰੋਧੀਆਂ ਤਕ ਇਹ ਸੰਦੇਸ਼ ਪਹੁੰਚਾਈਏ ਕਿ ਪਰਿਭਾਸ਼ਾ ਰੂਪ ਵਿਚ ਸਿੱਖ ਇਕ ਕੌਮ ਹਨ।

ਇਸ ਗੱਲ 'ਤੇ ਸਾਰੀ ਦੁਨੀਆਂ ਦੇ ਸਿੱਖ ਹੈਰਾਨ ਸਨ ਕਿ ਚੀਫ਼ ਖ਼ਾਲਸਾ ਦੀਵਾਨ ਨੇ ਇਹ ਮਤਾ ਪਾਸ ਕਰ ਕੇ ਆਪ ਪਿਛਲੀ ਰੱਖ ਲਈ ਹੈ ਕਿਉਂਕਿ ਚੀਫ਼ ਖ਼ਾਲਸਾ ਦੀਵਾਨ ਸਰਕਾਰ ਪੱਖੀ ਰਿਹਾ ਹੈ। ਐਮਰਜੈਂਸੀ ਦੌਰਾਨ ਜਦੋਂ ਸਮੁੱਚੀ ਲੀਡਰਸ਼ਿਪ ਜੇਲ੍ਹਾਂ ਵਿਚ ਬੰਦ ਸੀ ਤਾਂ ਚੀਫ਼ ਖ਼ਾਲਸਾ ਦੀਵਾਨ ਨੇ ਅੰਮ੍ਰਿਤਸਰ ਵਿਖੇ ਵਿਦਿਅਕ ਕਾਨਫ਼ਰੰਸ ਕਰ ਕੇ ਗਿ. ਜ਼ੈਲ ਸਿੰਘ, ਮੁੱਖ ਮੰਤਰੀ ਪੰਜਾਬ ਨੂੰ ਕਾਨਫ਼ਰੰਸ ਦੀ ਪ੍ਰਧਾਨਗੀ ਕਰਨ ਲਈ ਬੁਲਾਇਆ ਸੀ, ਜਿਸ ਦਾ ਸ਼੍ਰੋਮਣੀ ਅਕਾਲੀ ਦਲ ਵੱਲੋਂ ਬਾਈਕਾਟ ਕੀਤਾ ਗਿਆ ਅਤੇ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਇਸ਼ਤਿਹਾਰ ਕੱਢਿਆ ਗਿਆ ਕਿ 'ਵਿਦਿਅਕ ਕਾਨਫ਼ਰੰਸ ਦਾ ਬਾਈਕਾਟ ਕਿਉਂ ?'

ਪਰ ਕੁਝ ਸਮੇਂ ਬਾਅਦ 16 ਅਪ੍ਰੈਲ 198[illegible] ਨੂੰ ਚੀਫ਼ ਖ਼ਾਲਸਾ ਦੀਵਾਨ ਦੀ ਹਾਈ ਕਮਾਂਡ ਨੇ ਦੀਵਾਨ ਦੀ ਕਾਰਜਕਾਰਨੀ ਤੇ ਐਜੂਕੇਸ਼ਨਲ ਕਮੇਟੀ ਦੀ ਇਕ ਉਚੇਚੀ ਇਕੱਤਰਤਾ ਮਤਾ ਨੰਬਰ 246, ਮਿਤੀ 16-4-1981 ਰਾਹੀਂ ਸਰਬ-ਸੰਮਤੀ ਨਾਲ ਬਿਨਾਂ ਕਿਸੇ ਦੇ ਇਤਰਾਜ਼ ਕੀਤਿਆਂ ਚੰਡੀਗੜ੍ਹ ਕਾਨਫ਼ਰੰਸ ਸਮੇਂ ਪਾਸ ਕੀਤਾ ਮਤਾ ਵਾਪਸ ਲੈ ਲਿਆ ਤੇ ਗੰਗਾ ਸਿੰਘ ਢਿੱਲੋਂ ਦੀ ਵਿਚਾਰਧਾਰਾ ਨਾਲੋਂ ਨਾਤਾ ਤੋੜਨ ਦਾ ਐਲਾਨ ਕੀਤਾ।

ਇਸ ਸਮੇਂ ਪੰਜਾਬ ਵਿਚ ਸੰਤ-ਅਕਾਲੀ ਦਲ ਅਤੇ ਤਲਵੰਡੀ-ਅਕਾਲੀ ਦਲ ਬਣ ਚੁੱਕੇ ਸਨ ਅਤੇ ਕੇਂਦਰ ਵਿਚ ਗਿ. ਜ਼ੈਲ ਸਿੰਘ ਤੇ ਪੰਜਾਬ ਵਿਚ ਦਰਬਾਰਾ ਸਿੰਘ ਹੋਣ ਕਾਰਨ ਇਹਨਾਂ ਦੀ ਆਪਸ ਵਿਚ ਵੀ ਨਹੀਂ ਬਣਦੀ ਸੀ। ਇਹ ਇਕ ਦੂਜੇ 'ਤੇ ਦੋਸ਼ ਲਗਾ ਰਹੇ ਸਨ ਕਿ ਖ਼ਾਲਿਸਤਾਨ ਦਾ ਨਾਅਰਾ ਲਵਾਉਣ ਵਾਲਾ ਗਿ. ਜ਼ੈਲ ਸਿੰਘ ਜਾਂ ਦਰਬਾਰਾ ਸਿੰਘ ਹੈ। ਇਹਨਾਂ ਦੀ ਆਪਸੀ ਲੜਾਈ ਕਾਰਨ ਖ਼ਾਲਿਸਤਾਨ ਦੀ ਗੱਲ ਦਿਨੋਂ-ਦਿਨ ਤੁਰਨ ਲੱਗੀ। ਦੂਜੇ ਪਾਸੇ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਨੇ 13 ਅਪ੍ਰੈਲ 1981 ਤੋਂ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ ਦਿੱਲੀ ਮੋਰਚਾ ਸ਼ੁਰੂ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੇ ਸਲਾਹ ਕੀਤੀ ਅਤੇ ਜਨਰਲ ਇਜਲਾਸ ਬੁਲਾ ਕੇ 17 ਮਈ 1981 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਸੰਤ ਹਰਚੰਦ ਸਿੰਘ ਲੌਂਗਵਾਲ ਨੂੰ ਸਰਬ ਸੰਮਤੀ ਨਾਲ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਚੁਣ ਲਿਆ। ਸੰਤ ਹਰਚੰਦ ਸਿੰਘ ਜੀ ਨੇ ਸਿੱਖਾਂ ਨਾਲ ਪਿਛਲੇ 35 ਸਾਲਾਂ ਤੋਂ ਹੋ ਰਹੇ ਧੱਕਿਆਂ ਨੂੰ ਦੂਰ ਕਰਵਾਉਣ ਲਈ 26 ਜੁਲਾਈ 1981 ਨੂੰ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਸ੍ਰੀ ਅੰਮ੍ਰਿਤਸਰ ਬੁਲਾ ਲਈ ਅਤੇ ਕੇਂਦਰ ਸਰਕਾਰ ਨੂੰ ਤਾੜਨਾ ਕਰਦੇ ਹੋਏ ਕਿਹਾ ਕਿ 31 ਅਗਸਤ 1981 ਤਕ ਸਰਕਾਰ ਨੇ ਸਿੱਖਾਂ ਨਾਲ ਧੱਕਾ ਬੰਦ ਨਾ ਕੀਤਾ, ਸਿੱਖਾਂ ਦੀਆਂ ਮੰਗਾਂ ਨਾ ਮੰਨੀਆਂ ਤਾਂ ਸ਼੍ਰੋਮਣੀ ਅਕਾਲੀ ਦਲ 'ਧਰਮ-ਯੁੱਧ' ਮੋਰਚਾ ਸ਼ੁਰੂ ਕਰ ਦੇਵੇਗਾ। ਸਿੱਖ ਕਨਵੈਨਸ਼ਨ ਵਿਚ ਸੰਸਾਰ ਭਰ ਦੇ ਸਿੱਖਾਂ ਨੇ ਸਾਰੇ ਅਧਿਕਾਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਸੌਂਪ ਦਿੱਤੇ। ਕਨਵੈਨਸ਼ਨ ਵਿਚ ਮੰਗਾਂ ਦਾ ਚਾਰਟਰ ਪੇਸ਼ ਕੀਤਾ ਗਿਆ ਅਤੇ 9 ਮਤੇ ਪਾਸ ਕੀਤੇ ਗਏ। ਸੰਤ ਜੀ ਨੇ ਆਪਣੇ ਭਾਸ਼ਨ ਦੌਰਾਨ ਕਿਹਾ ਕਿ ਜੇ ਸਰਕਾਰ ਨੇ

31 ਅਗਸਤ ਤਕ ਸਿੱਖ-ਮੰਗਾਂ ਪ੍ਰਵਾਨ ਨਾ ਕੀਤੀਆਂ ਤਾਂ 7 ਸਤੰਬਰ ਨੂੰ ਦਿੱਲੀ ਵਿਚ ਭਾਰੀ ਰੋਸ ਮੁਜ਼ਾਹਰਾ ਕੀਤਾ ਜਾਵੇਗਾ।

ਸੰਸਾਰ ਸਿੱਖ ਧਰਮ ਕਨਵੈਨਸ਼ਨ ਵਿਚ ਪੇਸ਼ ਕੀਤਾ ਸਿੱਖਾਂ ਨਾਲ ਵਧੀਕੀਆਂ ਦਾ ਚਾਰਟਰ ਤੇ ਮਤੇ :

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਤੇ 1947 ਤੋਂ 1955 ਤਕ ਕਾਂਗਰਸ ਸਰਕਾਰ ਨੇ ਆਰਥਿਕ ਤੇ ਰਾਜਸੀ ਸ਼ਕਤੀ ਰਾਹੀਂ ਆਪਣੇ ਏਜੰਟਾਂ ਦਾ ਕਬਜ਼ਾ ਕਰਵਾਉਣਾ।
2. ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੀ ਸੇਵਾ-ਸੰਭਾਲ ਸਿੱਖਾਂ ਦੇ ਹੱਥਾਂ ਵਿਚ ਦਿਵਾਉਣ ਲਈ ਕੋਈ ਯਤਨ ਨਾ ਕਰਨਾ।
3. ਪ੍ਰਦੇਸ਼ਾਂ ਅਤੇ ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਦੇ ਜਾਨ-ਮਾਲ ਤੇ ਧਰਮ ਦੀ ਸੁਰੱਖਿਆ ਵੱਲੋਂ ਅਵੇਸਲੇ ਰਹਿਣਾ।
4. 1971 ਵਿਚ ਦਿੱਲੀ ਦੇ ਗੁਰਦੁਆਰਿਆਂ 'ਤੇ ਜਬਰਨ ਕਬਜ਼ਾ ਕਰਨਾ ਤੇ 15000 ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਤੋਂ ਬਾਅਦ ਦਿੱਲੀ ਗੁਰਦੁਆਰਾ ਐਕਟ ਬਣਾਉਣਾ ਪਰ ਚੋਣਾਂ ਨਾ ਕਰਾਉਣੀਆਂ।
5. ਹਰਿਆਣੇ ਦੇ ਗੁਰਦੁਆਰਿਆਂ ਵਿਚ ਲੈਂਡ ਸੀਲਿੰਗ ਐਕਟ ਲਾਗੂ ਕਰਨਾ।
6. ਪੰਦਰਾਂ ਵੱਖ-ਵੱਖ ਤੀਰਥ ਅਸਥਾਨਾਂ ਦੇ ਨਾਮ 'ਤੇ ਰੇਲ ਗੱਡੀਆਂ ਦੇ ਨਾਮ ਰੱਖਣੇ ਪਰ ਹਰਿਮੰਦਰ ਸਾਹਿਬ ਐਕਸਪ੍ਰੈਸ ਨਾਮ ਰੱਖਣ ਤੋਂ ਇਨਕਾਰ ਕਰਨਾ।
7. ਹਰਿਦੁਆਰ, ਕਾਸ਼ੀ ਤੇ ਕੁਰੂਕਸ਼ੇਤਰ ਸ਼ਹਿਰਾਂ ਨੂੰ ਧਾਰਮਿਕ ਸ਼ਹਿਰਾਂ ਦਾ ਦਰਜਾ ਦੇਣਾ ਪਰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਧਾਰਮਿਕ ਸ਼ਹਿਰ ਦਾ ਦਰਜਾ ਦੇਣ ਤੋਂ ਟਾਵੇਲਾ ਕਰਨਾ।
8. ਦਰਬਾਰ ਸਾਹਿਬ ਵਿਚ ਟ੍ਰਾਂਸਮੀਟਰ ਲਾਉਣ ਦੀ ਆਗਿਆ ਨਾ ਦੇਣਾ।
9. ਆਲ ਇੰਡੀਆ ਗੁਰਦੁਆਰਾ ਐਕਟ ਨਾ ਬਣਾਉਣਾ।
10. ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਨੂੰ ਸਿੱਖਾਂ ਦੀ ਇਕੋ-ਇਕ ਸੰਸਥਾ ਮੰਨਣ ਤੋਂ ਇਨਕਾਰੀ ਹੋਣਾ।
11. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਾਕਿਸਤਾਨ ਤੀਰਥ ਯਾਤਰੂ ਭੇਜਣ ਦੇ ਹੱਕ 'ਤੇ ਛਾਪਾ ਮਾਰਨਾ।
12. ਸਿੱਖਾਂ ਦੀਆਂ ਧਾਰਮਿਕ ਰਹੁ-ਰੀਤਾਂ ਵਿਚ ਦਖ਼ਲ ਦੇਣਾ ਤੇ ਸਿੱਖ-ਪਰੰਪਰਾਵਾਂ ਤੇ ਰਵਾਇਤਾਂ ਦੀ ਪਵਿੱਤਰਤਾ ਨੂੰ ਭੰਗ ਕਰਨਾ।
13. ਸੈਕੂਲਰ ਦੀ ਢੰਡੋਰਚੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਗ਼ੈਰ-ਵਿਧਾਨਿਕ-ਪੂਰਨ ਤੇ ਪੁਲਿਸ-ਸ਼ਕਤੀ ਦੀ ਸ਼ਰਮਨਾਕ ਵਰਤੋਂ ਕਰ ਕੇ ਦਿੱਲੀ ਦੇ ਗੁਰਧਾਮਾਂ 'ਤੇ ਕਬਜ਼ਾ ਕਰਨਾ।

14. ਕਾਂਗਰਸ ਨੇ ਸਿੱਖ ਕੌਮ ਨੂੰ ਰਾਜਸੀ ਵਚਨ ਦਿੱਤਾ ਸੀ ਕਿ ਉੱਤਰੀ ਭਾਰਤ ਵਿਚ ਇਕ ਅਜਿਹੇ ਖਿੱਤੇ ਦਾ ਪ੍ਰਬੰਧ ਕੀਤਾ ਜਾਵੇਗਾ, ਜਿਸ ਵਿਚ ਸਿੱਖ ਆਜ਼ਾਦੀ ਦਾ ਪੂਰਨ ਅਨੰਦ ਮਾਣ ਸਕਣਗੇ ਪਰ ਭਾਰਤ ਦੀ ਹੋਮ-ਮਨਿਸਟਰੀ ਨੇ 1947 ਵਿਚ ਹੀ ਸਿੱਖਾਂ ਨੂੰ ਜਰਾਇਮ-ਪੇਸ਼ਾ ਕਰਾਰ ਦੇ ਦਿੱਤਾ।
15. ਭਾਰਤੀ ਵਿਧਾਨ ਅਸਲੀ ਫ਼ੈਡਰਲ ਰੂਪ ਵਿਚ ਢਾਲ ਕੇ ਪ੍ਰਦੇਸ਼ਾਂ ਨੂੰ ਅੰਦਰੂਨੀ ਖ਼ੁਦਮੁਖ਼ਤਾਰੀ ਨਾ ਦੇਣਾ, ਸਗੋਂ ਸ਼ਕਤੀ ਦਾ ਕੇਂਦਰੀਕਰਨ ਕਰਨਾ।
16. ਭਾਰਤ ਵਿਚ ਬੋਲੀ ਦੇ ਆਧਾਰ 'ਤੇ ਸੂਬੇ ਸਥਾਪਤ ਕਰਨਾ, ਪਰ ਪੰਜਾਬੀ ਸੂਬੇ ਦੇ ਨਾਅਰੇ 'ਤੇ ਪਾਬੰਦੀ ਲਾਉਣੀ। ਸਿੱਖ ਕੌਮ ਨੇ 18 ਸਾਲ ਜਦੋ-ਜਹਿਦ ਕਰ ਕੇ, ਜਾਇਦਾਦਾਂ ਕੁਰਕ ਕਰਾ ਕੇ, 75 ਹਜ਼ਾਰ ਸਿੱਖ ਜੇਲ੍ਹਾਂ ਵਿਚ ਜਾ ਕੇ, ਜੇਲ੍ਹਾਂ ਵਿਚ ਗੋਲੀਆਂ ਖਾ ਕੇ, ਬੱਚੇ ਖ਼ੂਹਾਂ ਵਿਚ ਸੁਟਵਾ ਕੇ, ਲਾਠੀ ਗੋਲੀ ਦੀ ਕਾਂਗਰਸ ਸਰਕਾਰ ਨੂੰ ਪੰਜਾਬੀ ਸੂਬਾ ਬਣਾਉਣ ਲਈ ਮਜਬੂਰ ਕੀਤਾ।
17. ਪੰਜਾਬ ਤੋਂ ਪੰਜਾਬੀ ਬੋਲਦੇ ਇਲਾਕੇ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਪੰਜਾਬ ਦੇ ਹੈੱਡ-ਵਰਕਸ ਦਾ ਪ੍ਰਬੰਧ ਤੇ ਦਰਿਆਵਾਂ ਦੇ ਪਾਣੀ ਤੇ ਬਿਜਲੀ ਨੂੰ ਖੋਹਣਾ।
18. ਨਹਿਰੂ ਭਾਸ਼ਾਈ ਫ਼ਾਰਮੂਲੇ ਅਨੁਸਾਰ ਪੰਜਾਬ ਦੇ ਗੁਆਂਢੀ ਰਾਜਾਂ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਨਾ ਦੇਣਾ।
19. ਸਿੱਖਾਂ ਦੀ ਫ਼ੌਜ ਵਿਚ ਭਰਤੀ 20 ਪ੍ਰਤੀਸ਼ਤ ਤੋਂ ਘਟਾ ਕੇ ਡੇਢ ਪ੍ਰਤੀਸ਼ਤ ਕਰ ਦੇਣੀ।
20. ਸਿੱਖਾਂ ਦੇ ਇਕੋ-ਇਕ ਪੰਜਾਬ ਐਂਡ ਸਿੰਧ ਬੈਂਕ ਦਾ ਕੌਮੀਕਰਨ ਕਰਨਾ।
21. ਸਿੱਖਾਂ ਦਾ ਪਰਸਨਲ ਲਾਅ ਨਾ ਮੰਨਣਾ।
22. ਸਿੱਖ ਸਭਿਆਚਾਰ ਦੀ ਪ੍ਰਫੁੱਲਤਾ ਲਈ ਰੇਡੀਓ ਤੇ ਟੀ.ਵੀ. ਰਾਹੀਂ ਕੋਈ ਉੱਦਮ ਨਾ ਕਰਨਾ, ਸਗੋਂ ਫ਼ਿਲਮਾਂ ਤੇ ਟੀ.ਵੀ. 'ਤੇ ਸਿੱਖ ਕਰੈਕਟਰ ਨੂੰ ਘਟੀਆ ਬਣਾ ਕੇ ਪੇਸ਼ ਕਰਨਾ।
23. ਸਿੱਖ ਪੰਥ ਨੂੰ ਵਿਧਾਨ ਰਾਹੀਂ ਮਿਲੇ ਕ੍ਰਿਪਾਨ ਦੇ ਅਧਿਕਾਰ ਨੂੰ ਇੰਡੀਆ ਏਅਰਵੇਜ਼ ਦੇ ਜਹਾਜ਼ ਵਿਚ ਵਰਤਣ ਤੋਂ ਰੋਕਣਾ।
24. ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਡਰਾਈ ਪੋਰਟ ਨਾ ਬਣਾਉਣਾ।
25. ਪੰਜਾਬ ਨੂੰ ਸੈਂਟਰ ਏਡ ਵਿਚੋਂ ਸਭ ਤੋਂ ਘੱਟ ਰਕਮ ਦੇਣੀ।
26. ਅਕਾਲੀ ਸਰਕਾਰਾਂ ਨੂੰ ਪੰਜ ਸਾਲ ਦਾ ਸਮਾਂ ਪੂਰਾ ਨਾ ਕਰਨ ਦੇਣਾ ਤੇ ਗ਼ੈਰ-ਵਿਧਾਨਕ ਤੇ ਭ੍ਰਿਸ਼ਟਾਚਾਰ ਰਾਹੀਂ ਦਲ-ਬਦਲੀ ਕਰਵਾ ਕੇ ਅਕਾਲੀ ਸਰਕਾਰਾਂ ਨੂੰ ਤੋੜਨਾ।
27. ਪੰਜਾਬੀਆਂ ਉਪਰ ਬੇਵਿਸ਼ਵਾਸੀ ਪ੍ਰਗਟ ਕਰਦਿਆਂ ਹੋਇਆਂ ਨਿੱਜੀ

ਸੁਰੱਖਿਆ ਲਈ ਦਿੱਤੇ ਲਾਇਸੰਸੀ ਹਥਿਆਰਾਂ ਨੂੰ ਖੋਹ ਕੇ ਉਹਨਾਂ ਨੂੰ ਨਿਹੱਥੇ ਬਣਾਉਣਾ।

28. ਆਰਥਿਕ ਸ਼ਕਤੀ 5 ਪ੍ਰਤੀਸ਼ਤ ਅਮੀਰ ਲੋਕਾਂ ਦੇ ਹੱਥਾਂ ਵਿਚ ਇਕੱਠੀ ਕਰ ਕੇ ਅਮੀਰੀ ਤੇ ਗ਼ਰੀਬੀ ਦੇ ਪਾੜੇ ਨੂੰ ਵਧਾਉਣਾ।
29. ਕਾਂਗਰਸ ਦੇ 34 ਸਾਲਾਂ ਦੇ ਰਾਜ-ਕਾਲ ਵਿਚ 34 ਕਰੋੜ ਲੋਕਾਂ ਨੂੰ ਅਤੀ ਗ਼ਰੀਬ ਬਣਾ ਕੇ ਰੱਖ ਦੇਣਾ।
30. ਪੰਜਾਬ ਨੂੰ ਤਜਾਰਤੀ ਮੰਡੀ ਬਣਾ ਕੇ ਇਸ ਦੀ ਲੁੱਟ-ਖਸੁੱਟ ਕਰਨਾ।
31. ਕਾਂਗਰਸ ਨੇ ਜਮ੍ਹਾਂਖ਼ੋਰੀ, ਮੁਨਾਫ਼ਾਖ਼ੋਰੀ ਤੇ ਚੋਰ ਬਾਜ਼ਾਰੀ ਨੂੰ ਬੜ੍ਹਾਵਾ ਦੇ ਕੇ ਜਨਤਾ ਨੂੰ ਮਹਿੰਗਾਈ ਦੀ ਚੱਕੀ ਵਿਚ ਪੀਹਣਾ।
32. ਪੰਜਾਬੀ ਕਿਸਾਨਾਂ ਨੂੰ ਯੂ.ਪੀ. ਤੇ ਹਰਿਆਣੇ ਵਿਚੋਂ ਉਜਾੜਨ ਦੀਆਂ ਕੋਝੀਆਂ ਹਰਕਤਾਂ ਕਰਨੀਆਂ।
33. ਪੰਜਾਬ ਨੂੰ ਆਰਥਿਕ ਪੱਖੋਂ ਪਛੜਿਆ ਰੱਖਣ ਲਈ ਪੰਜਾਬ ਵਿਚ ਵੱਡੇ ਕਾਰਖ਼ਾਨੇ ਨਾ ਲਾਉਣਾ।
34. ਕਿਸਾਨ ਦੀ ਜ਼ਮੀਨ ਦੀ ਹੱਦ ਸਾਢੇ ਸੱਤ ਹੈਕਟੇਅਰ ਨਿਸ਼ਚਿਤ ਕਰਨਾ ਪਰ ਸ਼ਹਿਰੀ ਜਾਇਦਾਦ ਤੇ ਆਮਦਨ ਨੂੰ ਸੀਮਿਤ ਨਾ ਕਰਨਾ।
35. ਕਿਸਾਨ ਨੂੰ ਫ਼ਸਲ ਦੇ ਬੀਮੇ ਦੀਆਂ ਸਹੂਲਤਾਂ ਨਾ ਦੇਣਾ।
36. ਕਿਸਾਨ ਨੂੰ ਸਨਅਤੀ ਦਰਾਂ ਦੇ ਆਧਾਰ 'ਤੇ ਕਰਜ਼ਾ ਨਾ ਦੇਣਾ।
37. ਕਿਸਾਨ ਦੀ ਜਿਨਸ ਦੇ ਭਾਅ ਨੂੰ ਪੈਦਾਵਾਰੀ ਸਾਧਨਾਂ ਦੇ ਭਾਅ ਨਾਲ ਜੋੜ ਕੇ ਉਸ ਦੀ ਪੈਦਾਵਾਰ ਦਾ ਯੋਗ ਮੁੱਲ ਨਾ ਦੇਣਾ।
38. ਕਿਸਾਨ ਦੀ ਜਿਨਸ ਨੂੰ ਸਸਤੇ ਭਾਅ ਲੁੱਟਣਾ ਤੇ ਖਪਤਕਾਰਾਂ ਨੂੰ ਮਹਿੰਗੇ ਭਾਅ ਦੇਣਾ।
39. ਹਰੀਜਨਾਂ, ਕਮਜ਼ੋਰ ਵਰਗਾਂ, ਮਜ਼ਦੂਰਾਂ ਤੇ ਮੁਲਾਜ਼ਮਾਂ ਦੇ ਹੱਕਾਂ ਦੀ ਰਾਖੀ ਲਈ ਯੋਗ ਕਦਮ ਨਾ ਪੁੱਟਣਾ।
40. ਦੇਸ਼ ਵਿਚ ਵਾਪਰੇ ਹਰ ਕੁਦਰਤੀ ਤੇ ਗ਼ੈਰ-ਕੁਦਰਤੀ ਕਹਿਰ ਲਈ ਮਾਲੀ ਸਹਾਇਤਾ ਦੇਣਾ ਪਰ ਪੰਜਾਬ ਵਿਚ ਜੰਗਾਂ ਦੀ ਵਾਪਰੀ ਭਿਆਨਕ ਤਬਾਹੀ ਦਾ ਕੋਈ ਮੁਆਵਜ਼ਾ ਨਾ ਦੇਣਾ।
41. ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਨਾ ਦੇਣਾ।
42. ਪੈਦਾਵਾਰ ਦੀ ਕੀਮਤ ਪੱਕੇ ਮਾਲ ਦੀ ਕੀਮਤ ਤੇ ਤਨਖ਼ਾਹ ਦਾ ਇਨਸਾਫ਼ ਦੇ ਆਧਾਰ 'ਤੇ ਸੁਮੇਲ ਨਾ ਕਰਨਾ।
43. ਇੰਪਲਾਈਜ਼ ਇੰਸ਼ੋਰੈਂਸ ਸਕੀਮ ਤਹਿਤ ਜੋ ਮੈਡੀਕਲ ਸਹੂਲਤਾਂ ਫ਼ੈਕਟਰੀ ਕਾਮਿਆਂ ਨੂੰ ਦਿੱਤੀਆਂ ਜਾਂਦੀਆਂ ਹਨ, ਉਹ ਕਿਰਤੀ ਤੇ ਕਿਸਾਨਾਂ ਨੂੰ ਨਾ ਦੇਣਾ।

44. ਕਿਸਾਨ ਦੀ ਸ਼ਹਿਰੀ ਜ਼ਮੀਨ ਨੂੰ ਕੌਡੀਆਂ ਦੇ ਭਾਅ ਜਬਰੀ ਖ਼ਰੀਦਣਾ ਤੇ ਅੱਗੋਂ ਸੋਨੇ ਦੇ ਭਾਅ ਵੇਚਣਾ।
45. ਕਾਰਪੋਰੇਸ਼ਨ ਦੀ ਹੱਦ ਤੋਂ ਪੰਜ ਕਿਲੋਮੀਟਰ ਤਕ ਆਉਂਦੇ ਪਿੰਡਾਂ ਤਕ ਜ਼ਮੀਨ ਵੇਚਣ 'ਤੇ ਪਾਬੰਦੀ ਲਾਉਣੀ।
46. ਪੰਥ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ ਪਾਸ ਕੀਤੇ ਅਨੰਦਪੁਰ ਸਾਹਿਬ ਦੇ ਮਤੇ ਵਿਚਲੀਆਂ ਮੰਗਾਂ ਨੂੰ ਪ੍ਰਵਾਨ ਨਾ ਕਰਨਾ, ਸਗੋਂ ਪਾੜੋ ਤੇ ਰਾਜ ਕਰੋ ਦੀ ਨੀਤੀ 'ਤੇ ਅਮਲ ਕਰਦਿਆਂ ਹਿੰਦੂ, ਸਿੱਖਾਂ ਵਿਚ ਫੁੱਟ ਪਾਉਣ ਦੀਆਂ ਅਤੇ ਫ਼ਿਰਕੂ ਦੰਗੇ ਕਰਾਉਣ ਦੀਆਂ ਕੋਝੀਆਂ ਸਾਜ਼ਿਸ਼ਾਂ ਕਰਨੀਆਂ।

ਵਿਸ਼ਵ ਸਿੱਖ ਧਰਮ ਕਨਵੈਨਸ਼ਨ ਵਿਚ ਜੋ ਮਤੇ ਸਰਬਸੰਮਤੀ ਨਾਲ ਪਾਸ ਕੀਤੇ ਗਏ :

**ਮਤਾ ਨੰਬਰ 1**

ਅੱਜ ਦੀ ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਕਾਂਗਰਸ ਦੀ ਅਖੌਤੀ ਸੈਕੂਲਰ ਸਰਕਾਰ ਵੱਲੋਂ ਲਗਾਤਾਰ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਅਤੇ ਡੂੰਘੀਆਂ ਸਾਜ਼ਿਸ਼ਾਂ ਨਾਲ ਸਿੱਖ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਦੀਆਂ ਕੋਝੀਆਂ ਚਾਲਾਂ ਦੀ ਪੁਰਜ਼ੋਰ ਨਿਖੇਧੀ ਕਰਦੀ ਹੈ ਤੇ ਜਮਹੂਰੀਅਤ ਦੇ ਅਸੂਲਾਂ ਨੂੰ ਛਿੱਕੇ 'ਤੇ ਟੰਗ ਕੇ ਦਿੱਲੀ ਦੇ ਗੁਰਦੁਆਰਾ ਪ੍ਰਬੰਧ ਨੂੰ ਆਪਣੇ ਇਕ ਪਿੱਠੂ ਰਾਹੀਂ ਬਟੋਰਨ ਦੀ ਨਿੰਦਣਯੋਗ ਕਾਰਵਾਈ ਨੂੰ ਸਿੱਖ ਧਰਮ ਵਿਚ ਸਿੱਧਾ ਦਖ਼ਲ ਅਤੇ ਸਿੱਖ ਕੌਮ ਲਈ ਅਸਹਿ ਸਮਝਦੀ ਹੈ।

ਇਹ ਕਨਵੈਨਸ਼ਨ ਭਾਰਤ ਸਰਕਾਰ ਦੀ ਉਸ ਨੀਤੀ ਦਾ ਵੀ ਪੁਰਜ਼ੋਰ ਖੰਡਨ ਕਰਦੀ ਹੈ, ਜਿਸ ਰਾਹੀਂ ਉਸ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਪਾਕਿਸਤਾਨ ਦੀ ਯਾਤਰਾ ਲਈ ਜੱਥੇ ਲਿਜਾਣ ਦੇ ਹੱਕ ਨੂੰ ਖੋਹ ਕੇ ਸ਼੍ਰੋਮਣੀ ਕਮੇਟੀ ਦੀ ਸ਼ਕਤੀ ਨੂੰ ਕਮਜ਼ੋਰ ਕਰਨ ਦਾ ਯਤਨ ਕੀਤਾ ਹੈ ਅਤੇ ਨਨਕਾਣਾ ਸਾਹਿਬ ਬਾਰੇ ਤੇ ਪਾਕਿਸਤਾਨ ਵਿਚ ਰਹਿ ਗਏ ਹੋਰ ਗੁਰਧਾਮਾਂ ਦੀ ਸੇਵਾ-ਸੰਭਾਲ ਤੋਂ ਸਿੱਖ ਕੌਮ ਨੂੰ ਮਹਿਰੂਮ ਕੀਤਾ ਹੈ ਅਤੇ ਸਮੁੱਚੀ ਸਿੱਖ ਕੌਮ ਦੇ ਜਜ਼ਬਾਤਾਂ ਨੂੰ ਠੇਸ ਪਹੁੰਚਾਈ ਹੈ।

ਸਰਕਾਰ ਦੀ ਇਸ ਕੂਟਲ-ਨੀਤੀ ਦੇ ਟਾਕਰੇ ਲਈ ਸਰਕਾਰ ਦਾ ਇਹ ਚੈਲਿੰਜ ਪਰਵਾਨ ਕਰਦੀ ਹੋਈ 'ਵਿਸ਼ਵ ਸਿੱਖ ਧਰਮ ਕਨਵੈਨਸ਼ਨ' ਸ਼੍ਰੋਮਣੀ ਅਕਾਲੀ ਦਲ ਨੂੰ ਆਦੇਸ਼ ਦਿੰਦੀ ਹੈ ਕਿ ਸਿੱਖਾਂ ਦੇ ਧਰਮ ਵਿਚ ਲਗਾਤਾਰ ਦਿੱਤੇ ਜਾ ਰਹੇ ਸਰਕਾਰੀ ਦਖ਼ਲ ਨੂੰ ਸਿੱਖ ਭਾਵਨਾਵਾਂ ਦੇ ਬਾਰ-ਬਾਰ ਕਤਲ ਅਤੇ ਸਿੱਖ ਧਰਮ ਦੀ ਪਵਿੱਤਰਤਾ ਭੰਗ ਕਰਨ ਦੀਆਂ ਸਰਕਾਰ ਦੀਆਂ ਕਾਰਵਾਈਆਂ ਖ਼ਤਮ

ਕਰਨ ਲਈ 'ਧਰਮ-ਯੁੱਧ' ਲਈ ਪ੍ਰੋਗਰਾਮ ਉਲੀਕ ਕੇ ਸੰਘਰਸ਼ ਆਰੰਭ ਕਰੇ। ਇਹ ਕਨਵੈਨਸ਼ਨ ਸਮੂਹ ਸਿਖ ਸੰਗਤਾਂ ਨੂੰ ਅਪੀਲ ਕਰਦੀ ਹੈ ਕਿ ਉਹ ਇਸ ਸੰਘਰਸ਼ ਵਿਚ ਸ਼੍ਰੋਮਣੀ ਅਕਾਲੀ ਦਲ ਨੂੰ ਹਰ ਪ੍ਰਕਾਰ ਦੀ ਮਿਲਵਰਤਣ ਦੇਣ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਤੋਂ ਵੀ ਸੰਕੋਚ ਨਾ ਕਰਨ।

**ਮਤਾ ਨੰਬਰ 2**

ਅੱਜ ਦੀ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਸ਼੍ਰੋਮਣੀ ਅਕਾਲੀ ਦਲ ਵੱਲੋਂ ਪ੍ਰਵਾਨਿਤ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਰਾਹੀਂ ਸਿੱਖ ਕੌਮ ਦੇ ਮਿਥੇ ਹੋਏ ਨਿਸ਼ਾਨਿਆਂ ਨੂੰ ਪ੍ਰਵਾਨ ਕਰਦੀ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਪੂਰਨ ਅਧਿਕਾਰ ਦਿੰਦੀ ਹੈ ਕਿ ਉਹ ਇਹਨਾਂ ਨਿਸ਼ਾਨਿਆਂ ਦੀ ਪੂਰਤੀ ਲਈ ਪ੍ਰੋਗਰਾਮ ਉਲੀਕ ਕੇ ਜਦੋ-ਜਹਿਦ ਆਰੰਭ ਕਰੇ। ਸਰਬ ਸਿੱਖ ਸੰਸਾਰ ਉਸ ਨੂੰ ਪੂਰਨ ਮਿਲਵਰਤਣ ਦੇਵੇਗਾ ਅਤੇ ਕੁਰਬਾਨੀਆਂ ਕਰਨ ਲਈ ਤਤਪਰ ਰਹੇਗਾ।

ਇਹ ਕਨਵੈਨਸ਼ਨ ਇਹ ਵੀ ਸਪੱਸ਼ਟ ਕਰਦੀ ਹੈ ਕਿ ਸਾਡਾ ਦੇਸ਼ ਤੋਂ ਵੱਖ ਹੋਣ ਦਾ ਕੋਈ ਪ੍ਰੋਗਰਾਮ ਨਹੀਂ ਸੀ ਅਤੇ ਨਾ ਹੈ।

**ਮਤਾ ਨੰਬਰ 3**

ਅੱਜ ਦੀ ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਇਸ ਹਕੀਕਤ ਨੂੰ ਦੁਹਰਾਉਂਦੀ ਹੈ ਕਿ ਇਹ ਭਾਰਤ ਇਕ ਬਹੁ-ਕੌਮੀ ਦੇਸ਼ ਹੈ। ਇਹ ਕਨਵੈਨਸ਼ਨ ਸਪੱਸ਼ਟ ਐਲਾਨ ਕਰਦੀ ਹੈ ਕਿ 'ਸਿੱਖ ਇਕ ਵੱਖਰੀ ਕੌਮ ਹੈ', ਜਿਸ ਦਾ ਧਾਰਮਿਕ, ਰਾਜਨੀਤਕ, ਇਤਿਹਾਸਕ ਅਤੇ ਸਭਿਆਚਾਰਕ ਵਿਰਸਾ ਇਸ ਗੱਲ ਨੂੰ ਭਲੀ-ਭਾਂਤ ਪ੍ਰਗਟ ਕਰਦਾ ਹੈ।

**ਮਤਾ ਨੰਬਰ 4**

ਅੱਜ ਦੀ ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਬਰਤਾਨੀਆ ਵਿਚ ਹੋ ਰਹੇ ਨਸਲੀ ਦੰਗਿਆਂ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ। ਇਹ ਕਨਵੈਨਸ਼ਨ ਬਰਤਾਨੀਆਂ ਵਿਚ ਵੱਸਦੇ ਏਸ਼ੀਅਨ ਲੋਕਾਂ, ਭਾਰਤੀਆਂ ਅਤੇ ਖ਼ਾਸ ਕਰਕੇ ਸਿੱਖਾਂ ਅਤੇ ਪੰਜਾਬੀਆਂ ਦੀ ਜਾਨ-ਮਾਲ 'ਤੇ ਹੋਏ ਹਮਲਿਆਂ ਦੀ ਪੁਰਜ਼ੋਰ ਨਿਖੇਧੀ ਕਰਦੀ ਹੈ ਅਤੇ ਬਰਤਾਨੀਆ ਸਰਕਾਰ ਵੱਲੋਂ ਉਹਨਾਂ ਦੀ ਜਾਨ-ਮਾਨ ਦੀ ਰੱਖਿਆ ਕਰਨ ਵਿਚ ਅਸਫਲਤਾ ਅਤੇ ਦੰਗੇ ਨਾ ਰੋਕਣ ਦੀ ਕਾਰਵਾਈ ਦੀ ਕਰੜੀ ਨਿੰਦਾ ਕਰਦੀ ਹੈ।

ਇਹ ਕਨਵੈਨਸ਼ਨ ਭਾਰਤ ਸਰਕਾਰ ਵੱਲੋਂ ਬਰਤਾਨੀਆ ਦਾ ਨਸਲੀ ਕਾਨੂੰਨ ਵਾਪਸ ਕਰਵਾਉਣ ਵਿਚ ਅਸਫਲਤਾ ਦੀ ਭੀ ਨਿਖੇਧੀ ਕਰਦੀ ਹੈ ਅਤੇ ਭਾਰਤ ਸਰਕਾਰ 'ਤੇ ਜ਼ੋਰ ਦਿੰਦੀ ਹੈ ਕਿ ਉਹ ਬਰਤਾਨੀਆ ਵਿਚ ਵੱਸਦੇ ਭਾਰਤੀਆਂ ਦੀ ਚਿਰਾਂ ਤੋਂ ਚਲੀ ਆ ਰਹੀ ਦੂਹਰੀ ਸ਼ਹਿਰੀਅਤ ਦੀ ਮੰਗ ਨੂੰ ਤੁਰੰਤ ਹੀ ਪ੍ਰਵਾਨ ਕਰੇ।

**ਮਤਾ ਨੰਬਰ 5**

ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਯੂ.ਪੀ. ਸਰਕਾਰ ਦੀ ਸਿੱਖ ਕਿਸਾਨਾਂ ਨੂੰ ਉਜਾੜਨ ਦੀ ਨੀਤੀ ਦੀ ਪੁਰਜ਼ੋਰ ਨਿਖੇਧੀ ਕਰਦੀ ਹੈ, ਜਿਸ ਨਾਲ ਉਹਨਾਂ ਦੇ ਲਗਨ, ਮਿਹਨਤ ਅਤੇ ਗਾੜ੍ਹੇ ਪਸੀਨੇ ਦੀ ਕਮਾਈ ਨਾਲ ਖ਼ਰੀਦ ਕੇ ਪ੍ਰਫੁੱਲਿਤ ਕੀਤੀਆਂ ਜਾ ਰਹੀਆਂ ਬੰਜਰ ਜ਼ਮੀਨਾਂ ਆਬਾਦ ਕੀਤੀਆਂ ਅਤੇ ਦੇਸ਼ ਦੇ ਅੰਨ-ਭੰਡਾਰ ਵਿਚ ਸ਼ਲਾਘਾਯੋਗ ਹਿੱਸਾ ਪਾਇਆ। ਇਹਨਾਂ ਜ਼ਮੀਨਾਂ ਤੋਂ ਉਹਨਾਂ ਨੂੰ ਬੇਦਖ਼ਲ ਕਰਨ ਦੀਆਂ ਕੋਝੀਆਂ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ। ਇਹ ਕਨਵੈਨਸ਼ਨ ਮਹਿਸੂਸ ਕਰਦੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਮੇਂ-ਸਮੇਂ ਉਠਾਈ ਆਵਾਜ਼ ਕਾਰਨ ਇਹ ਬੇਦਖ਼ਲੀਆਂ ਆਰਜ਼ੀ ਤੌਰ 'ਤੇ ਰੋਕੀਆਂ ਜਾਂਦੀਆਂ ਰਹੀਆਂ ਹਨ, ਪਰ ਕਿਸੇ ਨਾ ਕਿਸੇ ਢੰਗ ਨਾਲ ਕੋਈ ਨਾ ਕੋਈ ਗ਼ੈਰ-ਕਾਨੂੰਨੀ ਅਤੇ ਕੁਦਰਤੀ ਤਲਵਾਰ ਉਹਨਾਂ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਇਹ ਕਨਵੈਨਸ਼ਨ ਯੂ.ਪੀ. ਸਰਕਾਰ ਤੋਂ ਮੰਗ ਕਰਦੀ ਹੈ ਕਿ ਉਸ ਵੱਲੋਂ ਇਹਨਾਂ ਦੀ ਬੇਦਖ਼ਲੀ ਲਈ ਜਾਰੀ ਕੀਤਾ ਆਰਡੀਨੈਂਸ ਤੁਰੰਤ ਵਾਪਸ ਲੈ ਕੇ ਉਹਨਾਂ ਵਿਚੋਂ ਉਜਾੜੇ ਦਾ ਸਹਿਮ ਜਲਦੀ ਖ਼ਤਮ ਕਰ ਕੇ ਉਹਨਾਂ ਨੂੰ ਮਾਲਕੀ ਹੱਕ ਦੇਵੇ ਅਤੇ ਉਹਨਾਂ ਨੂੰ ਦੇਸ਼ ਦੀ ਪੈਦਾਵਾਰ ਵਿਚ ਵਾਧਾ ਕਰਨ ਦੇ ਉੱਦਮ ਜਾਰੀ ਰੱਖਣ ਲਈ ਉਤਸ਼ਾਹਿਤ ਕੀਤਾ ਜਾਵੇ।

**ਮਤਾ ਨੰਬਰ 6**

ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਕੇਂਦਰੀ ਸਰਕਾਰ ਦੀ ਕਿਸਾਨ-ਮਾਰੂ ਨੀਤੀ ਦਾ ਖੰਡਨ ਕਰਦੀ ਹੈ ਅਤੇ ਪੁਰਜ਼ੋਰ ਸ਼ਬਦਾਂ ਵਿਚ ਮੰਗ ਕਰਦੀ ਹੈ ਕਿ ਆਮ ਕਿਸਾਨਾਂ ਦੀਆਂ ਨਿੱਤ ਵਰਤੋਂ ਦੀਆਂ ਵਸਤੂਆਂ ਖਾਦ, ਡੀਜ਼ਲ ਆਦਿ ਦੇ ਭਾਅ ਘਟਾਏ ਜਾਣ ਅਤੇ ਕਿਸਾਨ ਦੀ ਉਪਜ ਦੀਆਂ ਕੀਮਤਾਂ ਸਨਅਤੀ ਪੈਦਾਵਾਰ ਦੀਆਂ ਕੀਮਤਾਂ ਨਾਲ ਅਤੇ ਪ੍ਰਾਈਸ ਇੰਡੈਕਸ ਨਾਲ ਜੋੜੀਆਂ ਜਾਣ ਤਾਂ ਜੋ ਕਿਸਾਨਾਂ ਦੀ ਗਾੜ੍ਹੇ ਪਸੀਨੇ ਦੀ ਕਮਾਈ ਦੀ ਲੁੱਟ-ਖਸੁੱਟ ਬੰਦ ਹੋਵੇ।

ਇਹ ਵੀ ਮੰਗ ਕੀਤੀ ਜਾਂਦੀ ਹੈ ਕਿ ਕਿਸਾਨਾਂ ਅਤੇ ਸਨਅਤੀ ਅਦਾਰਿਆਂ ਲਈ ਬਿਜਲੀ ਸਪਲਾਈ ਯਕੀਨੀ ਬਣਾ ਕੇ ਉਹਨਾਂ ਨੂੰ ਰਾਜ ਵਿਚ ਪੈਦਾਵਾਰ ਲਈ ਯਤਨਸ਼ੀਲ ਬਣਾਇਆ ਜਾਵੇ।

**ਮਤਾ ਨੰਬਰ 7**

ਇਹ ਵਿਸ਼ਵ ਸਿੱਖ ਧਰਮ ਕਨਵੈਨਸ਼ਨ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨਾਂ ਨੂੰ ਝੂਠੇ ਅਤੇ ਬੇਬੁਨਿਆਦੀ ਮੁਕੱਦਮੇ ਬਣਾ ਕੇ ਸਰਕਾਰ ਦੀ ਗ੍ਰਿਫ਼ਤਾਰ ਕਰਨ ਦੀ ਕਾਰਵਾਈ ਦੀ ਪੁਰਜ਼ੋਰ ਨਿਖੇਧੀ ਕਰਦੀ

ਹੈ ਅਤੇ ਮੰਗ ਕਰਦੀ ਹੈ ਕਿ ਇਹਨਾਂ ਨੂੰ ਤੁਰੰਤ ਰਿਹਾਅ ਕਰ ਕੇ ਝੂਠੇ ਕੇਸ ਬਣਾਉਣ ਵਾਲੇ ਅਧਿਕਾਰੀਆਂ ਵਿਰੁੱਧ ਕਾਰਵਾਈ ਕੀਤੀ ਜਾਵੇ।

**ਮਤਾ ਨੰਬਰ 8**

ਵਿਸ਼ਵ ਸਿੱਖ ਧਰਮ ਕਨਵੈਨਸ਼ਨ ਮਹਿਸੂਸ ਕਰਦੀ ਹੈ ਕਿ ਭਾਰਤ ਦੇ ਕੁਝ ਧਾਰਮਿਕ ਸ਼ਹਿਰਾਂ—ਕਾਸ਼ੀਪੁਰੀ, ਕੁਰੂਕਸ਼ੇਤਰ ਤੇ ਹਰਿਦੁਆਰ ਨੂੰ ਧਾਰਮਿਕ ਸ਼ਹਿਰ ਕਰਾਰ ਦੇ ਕੇ ਮਾਨਤਾ ਦੇਣੀ ਅਤੇ ਸ੍ਰੀ ਅੰਮ੍ਰਿਤਸਰ ਦੇ ਪਵਿੱਤਰ ਧਾਰਮਿਕ ਸ਼ਹਿਰ ਨੂੰ ਅਜਿਹੀ ਮਾਨਤਾ ਨਾ ਦੇਣੀ ਇਕ ਬਹੁਤ ਵੱਡੀ ਬੇਇਨਸਾਫ਼ੀ ਹੈ, ਜਿਸ ਨੂੰ ਤੁਰੰਤ ਦੂਰ ਕਰ ਕੇ ਇਸ ਪਾਵਨ ਨਗਰੀ ਨੂੰ ਪਵਿੱਤਰ ਸ਼ਹਿਰ ਵਜੋਂ ਮਾਨਤਾ ਦਿੱਤੀ ਜਾਵੇ ਅਤੇ ਇਥੇ ਹਰ ਪ੍ਰਕਾਰ ਦੇ ਤੰਬਾਕੂ ਅਤੇ ਹੋਰ ਨਸ਼ੇ ਵਿਵਰਜਤ ਕਰਾਰ ਦਿੱਤੇ ਜਾਣ।

**ਮਤਾ ਨੰਬਰ 9**

ਵਿਸ਼ਵ ਸਿੱਖ ਧਰਮ ਕਨਵੈਨਸ਼ਨ ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੂੰ ਪੂਰਨ ਅਧਿਕਾਰ ਦਿੰਦੀ ਹੈ ਕਿ ਉਹ ਧਾਰਮਿਕ, ਰਾਜਸੀ, ਆਰਥਿਕ, ਸਮਾਜਿਕ, ਅਧੀਨਗੀ ਤੇ ਅਸਮਾਨਤਾ ਦੀਆਂ ਜ਼ੰਜੀਰਾਂ ਤੋੜਨ ਲਈ ਧਰਮ-ਯੁੱਧ ਆਰੰਭ ਕਰ ਕੇ ਲੋੜੀਂਦੇ ਕਦਮ ਚੁੱਕਣ। ਸਿੱਖ ਕੌਮ ਉਹਨਾਂ ਦੇ ਹਰ ਆਦੇਸ਼ 'ਤੇ ਕੁਰਬਾਨੀ ਕਰੇਗੀ।

ਭਾਰਤ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਵੱਲ ਕੋਈ ਧਿਆਨ ਨਾ ਦਿੱਤਾ ਤਾਂ ਸ਼੍ਰੋਮਣੀ ਅਕਾਲੀ ਦਲ ਨੇ 7 ਸਤੰਬਰ 1981 ਨੂੰ ਦਿੱਲੀ ਵਿਖੇ ਰੋਸ-ਮੁਜ਼ਾਹਰਾ ਕਰਨ ਦਾ ਐਲਾਨ ਕਰ ਦਿੱਤਾ। ਪੰਜਾਬ, ਹਰਿਆਣਾ ਅਤੇ ਕੇਂਦਰ ਸਰਕਾਰ ਨੇ ਇਸ ਮੁਜ਼ਾਹਰੇ ਨੂੰ ਰੋਕਣ ਲਈ ਵੱਖ-ਵੱਖ ਤਰ੍ਹਾਂ ਦਾ ਜਬਰ ਤੇ ਤਸ਼ੱਦਦ ਕੀਤਾ। ਦਿੱਲੀ ਜਾਂਦੇ ਸਿੰਘਾਂ ਦੀ ਥਾਂ-ਥਾਂ ਚੈਕਿੰਗ ਕੀਤੀ ਗਈ। ਹਰਿਆਣੇ ਵਿਚ 'ਮਧੂਬਨ' ਦੇ ਸਥਾਨ 'ਤੇ ਅੰਧਾਧੁੰਦ ਲਾਠੀਚਾਰਜ ਤੋਂ ਬਾਅਦ ਗੋਲੀਆਂ ਦੀ ਵਾਛੜ ਕੀਤੀ ਗਈ, ਜਿਸ ਨਾਲ ਤਿੰਨ ਸਿੰਘ ਸ਼ਹੀਦੀ ਪਾ ਗਏ ਅਤੇ ਸੈਂਕੜੇ ਜ਼ਖ਼ਮੀ ਹੋ ਗਏ ਪਰ ਫਿਰ ਵੀ ਗੁਰੂ ਦੇ ਸਿੰਘ ਕੋਈ ਪ੍ਰਵਾਹ ਨਾ ਕਰਦੇ ਹੋਏ ਦਿੱਲੀ ਵੱਲ ਵਧਦੇ ਗਏ। ਇਸ ਤੋਂ ਇਲਾਵਾ ਸ੍ਰੀ ਅੰਮ੍ਰਿਤਸਰ, ਫ਼ਿਰੋਜ਼ਪੁਰ, ਬਠਿੰਡਾ ਆਦਿ ਸ਼ਹਿਰਾਂ ਦੇ ਸਟੇਸ਼ਨਾਂ ਅਤੇ ਬੱਸ ਅੱਡਿਆਂ ਤੋਂ ਸਿੰਘਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਭਾਰੀ ਤਸ਼ੱਦਦ ਕੀਤਾ। ਇੰਨੀ ਸਖ਼ਤੀ ਹੋਣ ਦੇ ਬਾਵਜੂਦ 3 ਲੱਖ ਸਿੰਘਾਂ ਨੇ ਦਿੱਲੀ ਦੀਆਂ ਸੜਕਾਂ 'ਤੇ ਸ਼ਾਂਤਮਈ ਜਲੂਸ ਕੱਢਿਆ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਦਫ਼ਾ 144 ਤੋੜਦਿਆਂ ਹੋਇਆਂ 10 ਹਜ਼ਾਰ ਸਿੰਘਾਂ ਨਾਲ ਗ੍ਰਿਫ਼ਤਾਰੀ ਦਿੱਤੀ ਪਰ ਸ਼ਾਮ ਨੂੰ 7 ਵਜੇ ਫੜੇ ਸਿੰਘਾਂ ਨੂੰ ਛੱਡ ਕੇ ਪੁਲਿਸ ਦੌੜ ਗਈ ਤੇ ਸਰਕਾਰ ਘਬਰਾ ਗਈ।

ਇਧਰ ਪੰਜਾਬ ਵਿਚ ਲੁਧਿਆਣੇ ਦੇ ਕੋਲ 9 ਸਤੰਬਰ ਨੂੰ ਲਾਲਾ ਜਗਤ ਨਰਾਇਣ ਦਾ ਕਤਲ ਹੋ ਗਿਆ। ਇਸ ਕਤਲ ਕੇਸ ਵਿਚ ਸਰਕਾਰ ਨੇ ਸੰਤ ਜਰਨੈਲ

ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਫਸਾਉਣਾ ਚਾਹਿਆ। ਇਹ ਕੇਸ ਬਾਅਦ ਵਿਚ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਭਤੀਜੇ ਭਾਈ ਸਵਰਨ ਸਿੰਘ 'ਤੇ ਪਿਆ। ਇਕ ਦਿਨ ਦਾਸ ਦਰਬਾਰ ਸਾਹਿਬ ਸੰਤਾਂ ਨੂੰ ਮਿਲਣ ਗਿਆ ਤਾਂ ਭਾਈ ਸਵਰਨ ਸਿੰਘ ਗੁਰੂ ਨਾਨਕ ਨਿਵਾਸ ਵਿਚ ਮੰਜੇ 'ਤੇ ਪਿਆ ਇਲਾਜ ਕਰਵਾ ਰਿਹਾ ਸੀ। ਜਦ ਮੈਂ ਭਾਈ ਸਾਹਿਬ ਦਾ ਹਾਲ ਪੁੱਛਿਆ ਤਾਂ ਕਹਿਣ ਲੱਗੇ ਕਿ ਅੱਜ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੈਣ ਸਮੇਂ ਰਾਗਮਾਲਾ ਨਾਲ ਪੜ੍ਹ ਦਿੱਤੀ ਤਾਂ ਭੋਗ ਉਪਰੰਤ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਡਾਂਗ ਨਾਲ ਪੂਰਾ ਕੁੱਟਿਆ ਕਿ ਤੂੰ ਪੰਥ ਦੀ ਮਰਿਆਦਾ ਭੰਗ ਕੀਤੀ ਹੈ। ਸੰਤ ਜੀ ਨੇ ਪੰਥਕ ਮਰਿਆਦਾ ਲਈ ਪਹਿਰਾ ਦਿੱਤਾ ਅਤੇ ਅਖ਼ੀਰ ਤਕ ਪੰਥਕ ਮਰਿਆਦਾ ਲਈ ਡਟੇ ਰਹੇ।

ਜਿਸ ਸਮੇਂ ਲਾਲਾ ਜਗਤ ਨਰਾਇਣ ਦਾ ਕਤਲ ਹੋਇਆ, ਉਹਨਾਂ ਦਿਨ ਵਿਚ ਸੰਤ ਭਿੰਡਰਾਂਵਾਲੇ ਹਰਿਆਣਾ ਦੇ ਇਕ ਪਿੰਡ ਚੰਦੋ ਕਲਾਂ ਵਿਚ ਕਥਾ ਕਰ ਰਹੇ ਸਨ। ਜਦ ਸੰਤਾਂ ਨੂੰ ਗ੍ਰਿਫ਼ਤਾਰੀ ਵਰੰਟ ਦੀ ਖ਼ਬਰ ਹੋਈ ਤਾਂ ਆਪ ਰਾਤੋ-ਰਾਤ ਮਹਿਤੇ ਪਹੁੰਚ ਗਏ ਪਰ ਪਿੱਛੋਂ ਪੰਜਾਬ ਤੇ ਹਰਿਆਣਾ ਪੁਲਿਸ ਨੇ ਚੰਦੋ ਕਲਾਂ ਪਿੰਡ ਨੂੰ ਘੇਰ ਕੇ ਅੰਧਾਧੁੰਦ ਗੋਲੀ ਚਲਾਈ। ਟਕਸਾਲ ਦੀਆਂ ਬੱਸਾਂ ਸਾੜ ਦਿੱਤੀਆਂ ਗਈਆਂ, ਜਿਹਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆਂ, ਸੰਤ ਗੁਰਬਚਨ ਸਿੰਘ ਖ਼ਾਲਸਾ ਭਿੰਡਰਾਂਵਾਲੇ ਤੇ ਮਹਾਂਪੁਰਸ਼ਾਂ ਦੀਆਂ ਕਥਾ ਦੀਆਂ ਰੀਕਾਰਡ ਕੀਤੀਆਂ ਹੋਈਆਂ ਟੇਪਾਂ ਤੇ ਹੋਰ ਬਹੁਤ ਸਾਰਾ ਧਾਰਮਿਕ ਲਿਟਰੇਚਰ ਸੀ। ਸੰਤ ਜਰਨੈਲ ਸਿੰਘ ਜੀ ਨੇ 20 ਸਤੰਬਰ 1981 ਨੂੰ ਗ੍ਰਿਫ਼ਤਾਰੀ ਦੇਣ ਦੇ ਪ੍ਰੋਗਰਾਮ ਦਾ ਐਲਾਨ ਕਰ ਦਿੱਤਾ। ਮਹਿਤਾ ਚੌਂਕ ਗੁਰਦੁਆਰਾ ਸਾਹਿਬ ਸੰਗਤਾਂ ਪਹੁੰਚਣੀਆਂ ਸ਼ੁਰੂ ਹੋ ਗਈਆਂ। ਸੰਤ ਭਿੰਡਰਾਂਵਾਲਿਆਂ ਨੇ 1981 ਨੂੰ ਲੱਖਾਂ ਦੀ ਗਿਣਤੀ ਦੇ ਸੰਗਤਾਂ ਦੇ ਇਕੱਠ ਵਿਚ ਗ੍ਰਿਫ਼ਤਾਰੀ ਦਿੱਤੀ। ਜਦ ਸ਼ਾਂਤਮਈ ਢੰਗ ਨਾਲ ਗ੍ਰਿਫ਼ਤਾਰੀ ਹੋ ਗਈ ਤਾਂ ਬਾਅਦ ਵਿਚ ਪੁਲਿਸ ਨੇ ਗੋਲੀ ਚਲਾ ਦਿੱਤੀ, ਜਿਸ ਨਾਲ 24 ਸਿੰਘ ਸ਼ਹੀਦੀ ਪਾ ਗਏ ਅਤੇ ਸੈਂਕੜੇ ਸਿੰਘ ਜ਼ਖ਼ਮੀ ਹੋ ਗਏ।

ਸੰਤਾਂ ਦੀ ਗ੍ਰਿਫ਼ਤਾਰੀ ਤੋਂ ਬਾਅਦ ਪੰਜਾਬ ਵਿਚ ਪੂਰੀ ਗੜਬੜ ਫੈਲ ਗਈ। ਥਾਂ-ਥਾਂ ਮੁਜ਼ਾਹਰੇ, ਬੰਬ ਧਮਾਕੇ, ਰੇਲ ਗੱਡੀਆਂ ਦਾ ਪਟੜੀ ਤੋਂ ਉਤਰਨਾ, ਥਾਂ-ਥਾਂ ਅੱਗਾਂ ਲੱਗਣੀਆਂ ਸ਼ੁਰੂ ਹੋ ਗਈਆਂ। ਇਹ ਦੇਖ ਕੇ ਸਰਕਾਰ ਘਬਰਾ ਗਈ। ਇੰਦਰਾ ਗਾਂਧੀ ਨੇ ਵਿਦੇਸ਼ ਜਾਣਾ ਸੀ ਪਰ ਪਹਿਲਾਂ ਚੰਡੀਗੜ੍ਹ ਆਈ ਕਿ ਅਕਾਲੀ ਨੇਤਾਵਾਂ ਨਾਲ ਗੱਲਬਾਤ ਕੀਤੀ ਜਾ ਸਕੇ। ਅਕਾਲੀ ਨੇਤਾਵਾਂ ਦੀਆਂ ਕੇਂਦਰੀ ਨੇਤਾਵਾਂ ਨਾਲ 1981 ਤੋਂ 1984 ਤਕ 26 ਮੀਟਿੰਗਾਂ ਹੋਈਆਂ। ਇਹਨਾਂ ਮੀਟਿੰਗਾਂ ਵਿਚ ਕੁਝ ਮੀਟਿੰਗਾਂ ਸ਼੍ਰੋਮਣੀ ਅਕਾਲੀ ਦਲ ਅਤੇ ਕੇਂਦਰ ਸਰਕਾਰ ਦੇ ਨੇਤਾਵਾਂ ਵਿਚਕਾਰ ਸਿੱਧੀਆਂ ਹੋਈਆਂ ਅਤੇ ਕੁਝ ਮੀਟਿੰਗਾਂ ਵਿਚ ਵਿਰੋਧੀ ਧਿਰ ਦੇ ਨੇਤਾ ਵੀ ਸ਼ਾਮਲ ਹੋਏ।

27 ਸਤੰਬਰ ਨੂੰ ਆਲਮਗੀਰ ਕਾਨਫ਼ਰੰਸ ਵਿਚ ਬੋਲਦਿਆਂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਜੇ 16 ਅਕਤੂਬਰ, 1981 ਤਕ ਸੰਤ ਭਿੰਡਰਾਂਵਾਲਿਆਂ ਨੂੰ ਰਿਹਾਅ ਨਾ ਕੀਤਾ ਗਿਆ ਅਤੇ ਸਿੱਖ ਮੰਗਾਂ ਨਾ ਮੰਨੀਆਂ ਗਈਆਂ ਤਾਂ 17 ਅਕਤੂਬਰ, 1981 ਤੋਂ ਸਿਵਲ ਨਾ-ਫ਼ੁਰਮਾਨੀ ਸ਼ੁਰੂ ਕਰ ਦਿੱਤੀ ਜਾਵੇਗੀ। ਪੰਜਾਬ ਦੀ ਸਥਿਤੀ ਵਿਗੜਦੀ ਗਈ। 29 ਸਤੰਬਰ ਨੂੰ ਦਲ ਖ਼ਾਲਸਾ ਦੇ ਪੰਜ ਨੌਜਵਾਨਾਂ ਨੇ ਭਾਈ ਗਜਿੰਦਰ ਸਿੰਘ ਜੀ ਦੀ ਅਗਵਾਈ ਵਿਚ ਹਵਾਈ ਜਹਾਜ਼ ਅਗ਼ਵਾ ਕਰ ਲਿਆ ਅਤੇ ਪਾਕਿਸਤਾਨ ਲੈ ਗਏ। ਪੰਜਾਬ ਦੀ ਸਥਿਤੀ ਨੂੰ ਵੇਖਦਿਆਂ ਇੰਦਰਾ ਗਾਂਧੀ ਨੇ ਅਕਾਲੀ ਨੇਤਾਵਾਂ ਨੂੰ 13 ਅਕਤੂਬਰ ਨੂੰ ਗੱਲਬਾਤ ਕਰਨ ਦਾ ਸੱਦਾ ਦਿੱਤਾ ਪਰ ਅਕਾਲੀ ਨੇਤਾਵਾਂ ਨੇ ਸਪੱਸ਼ਟ ਕਰ ਦਿੱਤਾ ਕਿ ਜਦ ਤਕ ਸੰਤ ਭਿੰਡਰਾਂਵਾਲਿਆਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ, ਚੰਦੋ ਕਲਾਂ ਅਤੇ ਚੌਂਕ ਮਹਿਤਾ ਵਿਚ ਹੋਏ ਜਬਰ ਤੇ ਕਤਲੇਆਮ ਦੀ ਜੁਡੀਸ਼ੀਅਲ ਜਾਂਚ ਦੀ ਸ਼ਰਤ ਨਹੀਂ ਮੰਨੀ ਜਾਂਦੀ, ਅਸੀਂ ਕੋਈ ਗੱਲ ਕਰਨ ਲਈ ਤਿਆਰ ਨਹੀਂ। ਇਧਰ ਭਾਰਤ ਸਰਕਾਰ ਨੇ 30 ਸਤੰਬਰ 1981 ਤੋਂ ਇੰਡੀਅਨ ਏਅਰ ਲਾਈਨਜ਼ ਦੀਆਂ ਘਰੇਲੂ ਉਡਾਨਾਂ ਸਮੇਂ ਕਿਰਪਾਨ ਲੈ ਕੇ ਜਾਣ 'ਤੇ ਪਾਬੰਦੀ ਲਗਾ ਦਿੱਤੀ। ਸੰਤ ਭਿੰਡਰਾਂਵਾਲਿਆਂ ਦੀ ਗ੍ਰਿਫ਼ਤਾਰੀ ਕਰਕੇ ਪੰਜਾਬ ਵਿਚ ਸਿੰਘਾਂ ਅੰਦਰ ਰੋਸ ਵਧਦਾ ਗਿਆ। ਅਖ਼ੀਰ 15 ਅਕਤੂਬਰ 1981 ਵਾਲੇ ਦਿਨ ਸੰਤ ਭਿੰਡਰਾਂਵਾਲਿਆਂ ਨੂੰ ਰਿਹਾਅ ਕਰ ਦਿੱਤਾ ਗਿਆ ਅਤੇ ਚੰਦੋ ਕਲਾਂ ਤੇ ਚੌਂਕ ਮਹਿਤਾ ਦੀ ਜੁਡੀਸ਼ੀਅਲ ਜਾਂਚ ਦੇ ਹੁਕਮ ਦਿੱਤੇ ਗਏ।

ਅਕਾਲੀ ਨੇਤਾਵਾਂ ਦੀ ਬੀਬੀ ਇੰਦਰਾ ਨਾਲ 16 ਅਕਤੂਬਰ, 1981 ਈ. ਨੂੰ ਸਾਊਥ ਬਲਾਕ, ਨਵੀਂ ਦਿੱਲੀ ਵਿਖੇ ਗੱਲਬਾਤ ਹੋਈ, ਜਿਸ ਵਿਚ ਅਕਾਲੀ ਨੇਤਾਵਾਂ ਵੱਲੋਂ ਸੰਤ ਹਰਚੰਦ ਸਿੰਘ ਲੌਂਗੋਵਾਲ, ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਸ. ਸੁਰਜੀਤ ਸਿੰਘ ਬਰਨਾਲਾ ਅਤੇ ਸ. ਬਲਵੰਤ ਸਿੰਘ ਸ਼ਾਮਲ ਹੋਏ। ਸਰਕਾਰ ਵੱਲੋਂ ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਸੀ.ਆਰ. ਕ੍ਰਿਸ਼ਨਾਸਵਾਮੀ ਰਾਓ ਸਾਹਿਬ ਮੰਤਰੀ ਮੰਡਲ ਸਕੱਤਰ, ਸ੍ਰੀ ਪੀ.ਸੀ. ਅਲੈਗਜ਼ੈਂਡਰ ਪ੍ਰਧਾਨ ਮੰਤਰੀ ਦੇ ਪ੍ਰਮੁੱਖ ਸਕੱਤਰ, ਸ੍ਰੀ ਟੀ.ਐਨ. ਚਤੁਰਵੇਦੀ ਗ੍ਰਹਿ ਸਕੱਤਰ ਸ਼ਾਮਲ ਹੋਏ। ਇਸ ਮੀਟਿੰਗ ਦੌਰਾਨ ਗੱਲਬਾਤ ਹੋਈ ਪਰ ਕੋਈ ਗੱਲ ਸਿਰੇ ਨਾ ਚੜ੍ਹੀ। ਪੰਜਾਬ ਵਿਚ ਦਰਬਾਰਾ ਸਿੰਘ ਨੂੰ ਆਪਣੀ ਕੁਰਸੀ ਦਾ ਫ਼ਿਕਰ ਪੈ ਗਿਆ। ਇਸ ਨੇ ਸਿੱਖ ਨੌਜਵਾਨਾਂ ਅਤੇ ਅੰਮ੍ਰਿਤਧਾਰੀ ਸਿੰਘਾਂ-ਸਿੰਘਣੀਆਂ ਤੇ ਭੁਝੰਗੀਆਂ 'ਤੇ ਜ਼ੁਲਮ ਕਰਨਾ ਸ਼ੁਰੂ ਕਰ ਦਿੱਤਾ। ਨਿਰਦੋਸ਼ ਸਿੰਘਾਂ ਨੂੰ ਪੁਲਿਸ ਥਾਣਿਆਂ ਵਿਚ ਲਿਜਾ ਕੇ ਕੁੱਟਿਆ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਇਸ ਨਾਜ਼ੁਕ ਸਮੇਂ ਜਿਸ ਥਾਂ 'ਤੇ ਤਸ਼ੱਦਦ ਹੁੰਦਾ, ਉਥੇ ਕਾਨਫ਼ਰੰਸਾਂ ਰੱਖ ਦਿੱਤੀਆਂ ਅਤੇ ਸਿੰਘਾਂ ਦੀ ਹਰ ਤਰ੍ਹਾਂ ਦੀ ਸਹਾਇਤਾ ਕੀਤੀ। ਅਕਾਲੀ ਦਲ ਦੀ ਕੇਂਦਰ ਨਾਲ ਫਿਰ ਗੱਲਬਾਤ, ਜੋ 26 ਨਵੰਬਰ 1981 ਈ. ਨੂੰ ਪਾਰਲੀਮੈਂਟ ਹਾਊਸ, ਨਵੀਂ ਦਿੱਲੀ ਵਿਖੇ ਹੋਈ। ਇਸ ਇਕੱਤਰਤਾ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਸੰਤ ਹਰਚੰਦ ਸਿੰਘ ਲੌਂਗੋਵਾਲ, ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਸ. ਸੁਰਜੀਤ ਸਿੰਘ ਬਰਨਾਲਾ ਅਤੇ ਸ. ਬਲਵੰਤ

ਸਿੰਘ ਸ਼ਾਮਲ ਹੋਏ ਜਦਕਿ ਸਰਕਾਰ ਵੱਲੋਂ ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਪੀ.ਵੀ. ਨਰਸਿੰਮ੍ਹਾ ਰਾਵ (ਕੇਂਦਰੀ ਮੰਤਰੀ), ਸ੍ਰੀ ਸੀ.ਆਰ. ਕ੍ਰਿਸ਼ਨਾਸਵਾਮੀ ਰਾਓ, ਸ੍ਰੀ ਪੀ.ਸੀ. ਅਲੈਗਜ਼ੈਂਡਰ ਅਤੇ ਟੀ.ਐਨ. ਚਤੁਰਵੇਦੀ ਸ਼ਾਮਲ ਹੋਏ। ਇਸ ਇਕੱਤਰਤਾ ਦਾ ਵੀ ਕੋਈ ਸਿੱਟਾ ਨਾ ਨਿਕਲਿਆ। ਮੰਗਾਂ ਬਿਲਕੁਲ ਸਪੱਸ਼ਟ ਸਨ ਪਰ ਉਹ ਸਿੱਖਾਂ ਨੂੰ ਜ਼ਲੀਲ ਕਰਨਾ ਚਾਹੁੰਦੇ ਸਨ। ਅਖ਼ੀਰ 8 ਅਪ੍ਰੈਲ 1982 ਨੂੰ ਪ੍ਰਧਾਨ ਮੰਤਰੀ ਨੇ ਰਾਵੀ-ਬਿਆਸ ਪਾਣੀ ਦਾ ਮਸਲਾ ਲਮਕਾਉਂਦਿਆਂ ਸਤਲੁਜ-ਯਮੁਨਾ ਲਿੰਕ ਲਹਿਰ ਦਾ ਉਦਘਾਟਨ ਕੀਤਾ ਤਾਂ ਦੂਜੇ ਪਾਸੇ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਘਨੌਰ ਅਕਾਲੀ ਕਾਨਫ਼ਰੰਸ ਸੱਦ ਕੇ ਲੱਖਾਂ ਸੰਗਤਾਂ ਦੀ ਹਾਜ਼ਰੀ ਵਿਚ 24 ਅਪ੍ਰੈਲ, 1982 ਤੋਂ 'ਨਹਿਰ ਰੋਕੂ' ਮੋਰਚੇ ਦਾ ਐਲਾਨ ਕੀਤਾ।

ਕਪੂਰੀ ਮੋਰਚੇ ਸਮੇਂ 8 ਅਪ੍ਰੈਲ, 1982 ਨੂੰ ਪੁਲਿਸ ਨੇ ਸਾਰੇ ਪਾਸੇ ਕੰਡੇਦਾਰ ਲੋਹੇ ਦੀਆਂ ਤਾਰਾਂ ਲਗਾ ਦਿੱਤੀਆਂ ਸਨ। ਸਿੰਘਾਂ ਵਿਚ ਜੋਸ਼ ਸੀ, ਸ. ਅਮਰ ਸਿੰਘ ਨਲੀਨੀ ਤੇ ਸਰਦਾਰਾ ਸਿੰਘ ਕੋਹਲੀ ਅਤੇ ਉਹਨਾਂ ਦੇ ਕਾਫ਼ੀ ਸਾਥੀ ਤਾਰਾਂ ਤਾਂ ਟੱਪ ਗਏ ਪਰ ਅੱਗੇ ਰੋਕਾਂ ਲੱਗੀਆਂ ਹੋਣ ਦੇ ਕਾਰਨ ਮਿਥੇ ਨਿਸ਼ਾਨੇ 'ਤੇ ਨਾ ਪਹੁੰਚ ਸਕੇ। ਜੱਥੇ ਦੇ ਸਿੰਘਾਂ ਨੇ ਜੈਕਾਰੇ ਛੱਡੇ ਅਤੇ ਸਰਕਾਰ ਵਿਰੁੱਧ ਨਾਅਰੇ ਲਗਾਉਣੇ ਸ਼ੁਰੂ ਕੀਤੇ। ਇਸੇ ਸਮੇਂ ਪੁਲਿਸ ਵੀ ਹਰਕਤ ਵਿਚ ਆਈ ਅਤੇ ਉਹਨਾਂ ਨੇ ਜੱਥੇ ਉਪਰ ਡਾਂਗਾਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਜੱਥੇਦਾਰ ਨਲੀਨੀ ਦੇ ਮੱਥੇ ਵਿਚ ਡਾਂਗ ਵੱਜਣ ਨਾਲ ਉਸ ਦਾ ਮੱਥਾ ਪਾਟ ਗਿਆ ਅਤੇ ਹੋਰ ਵੀ ਕਈ ਸਿੰਘ ਜ਼ਖ਼ਮੀ ਹੋ ਗਏ। ਪਰ ਦੂਜੇ ਪਾਸੇ ਡਾ. ਰਾਜਿੰਦਰ ਕੌਰ ਸਪੁੱਤਰੀ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਇਸਤਰੀ ਅਕਾਲੀ ਦਲ ਆਪਣੇ ਨਾਲ ਕੁਝ ਬੀਬੀਆਂ ਨੂੰ ਲੈ ਕੇ ਕਪੂਰੀ ਪਹੁੰਚਣ ਵਿਚ ਕਾਮਯਾਬ ਹੋ ਗਏ। ਉਥੇ ਉਹਨਾਂ ਨੇ ਕਾਲੀਆਂ ਝੰਡੀਆਂ ਨਾਲ ਰੋਸਮਈ ਮੁਜ਼ਾਹਰਾ ਕੀਤਾ ਅਤੇ ਆਤਿਸ਼ਬਾਜ਼ੀ ਨਾਲ ਕਾਲੀਆਂ ਝੰਡੀਆਂ ਬੰਨ੍ਹ ਕੇ ਅਸਮਾਨ ਵੱਲ ਛੱਡੀਆਂ। ਇਸ ਸਮੇਂ ਡਾ. ਰਾਜਿੰਦਰ ਕੌਰ ਜੀ ਨਾਲ ਬੀਬੀ ਜਸਵੀਰ ਕੌਰ ਗੁਰਦਾਸਪੁਰ, ਬੀਬੀ ਕੁਲਦੀਪ ਕੌਰ ਲੁਧਿਆਣਾ, ਬੀਬੀ ਅਵਨਾਸ਼ ਕੌਰ, ਬੀਬੀ ਕਿਰਨਜੀਤ ਕੌਰ ਸਪੁੱਤਰੀ ਬੀਬੀ ਰਾਜਿੰਦਰ ਕੌਰ, ਬੀਬੀ ਜਸਵੰਤ ਕੌਰ ਖੰਨੇ ਵਾਲੀ, ਬੀਬੀ ਬਲਵਿੰਦਰ ਕੌਰ ਪਠਾਨਕੋਟ, ਬੀਬੀ ਪਰਮਿੰਦਰ ਕੌਰ ਬੱਸੀ ਪਠਾਣਾਂ, ਬੀਬੀ ਜਸਵੀਰ ਕੌਰ ਖੰਨਾ ਅਤੇ ਜੱਥੇਦਾਰ ਭਜਨ ਸਿੰਘ ਸਰਕਲ ਮਾਛੀਵਾੜਾ, ਸ. ਵਿਰਸਾ ਸਿੰਘ ਮੱਖਣ, ਨਾਲ ਹੋਰ ਵੀ ਬੀਬੀਆਂ ਸ਼ਾਮਲ ਸਨ। ਹਰੇਕ ਅਕਾਲੀ ਵਰਕਰ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦਾ ਹੁਕਮ ਮੰਨਣਾ ਆਪਣਾ ਫ਼ਰਜ਼ ਸਮਝਦਾ ਸੀ ਅਤੇ ਹਰ ਕੁਰਬਾਨੀ ਕਰਨ ਲਈ ਤਿਆਰ ਸੀ ਕਿਉਂਕਿ ਵਰਕਰ ਦੀ ਕਦਰ ਸੀ ਪਰ ਅੱਜ ਵਰਕਰ ਦੀ ਕੁਰਬਾਨੀ ਨਾਲੋਂ ਧਨ ਦੌਲਤ ਅਤੇ ਕੁਨਬਾ-ਪ੍ਰਵਰੀ ਨੂੰ ਪਹਿਲ ਦਿੱਤੀ ਜਾਂਦੀ ਹੈ। ਸ਼੍ਰੋਮਣੀ ਅਕਾਲੀ ਦਲ ਦੇ ਵਰਕਰ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦੇ ਸਨ ਪਰ ਅੱਜ ਸਰਕਾਰ ਹੋਣ ਦੇ ਬਾਵਜੂਦ ਚਿਹਰੇ 'ਤੇ ਜਲਾਲ ਨਜ਼ਰ ਨਹੀਂ ਆਉਂਦਾ। ਕਪੂਰੀ ਮੋਰਚੇ ਸਮੇਂ ਪਹਿਲਾਂ ਤਾਂ ਸੀ.ਪੀ.ਐਮ. ਦੀ ਪੰਜਾਬ ਸ਼ਾਖ਼ਾ ਨੇ ਸਾਥ ਦਿੱਤਾ ਪਰ ਬਾਅਦ ਵਿਚ ਪਿੱਛੇ ਹਟ ਗਈ।

— — — — — — —

ਇਸੇ ਸਮੇਂ ਦੌਰਾਨ ਫ਼ਰੀਦਕੋਟ ਦੀ ਜ਼ਿਮਨੀ ਚੋਣ ਆ ਗਈ ਅਤੇ ਅੰਮ੍ਰਿਤਸਰ ਗਊਆਂ ਦੇ ਸਿਰ ਮੰਦਰਾਂ ਮੂਹਰੇ ਸੁੱਟਣ ਕਾਰਨ ਫ਼ਸਾਦ ਭੜਕ ਪਏ। ਅੰਮ੍ਰਿਤਸਰ, ਪਟਿਆਲਾ ਵਿਚ ਕਰਫ਼ਿਊ ਲੱਗ ਗਿਆ। ਚੋਣਾਂ ਨੂੰ ਦੇਖਦੇ ਹੋਏ ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਐਕਸ਼ਨ 24 ਮਈ 'ਤੇ ਪਾ ਦਿੱਤਾ। ਜੱਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਅਗਵਾਈ ਵਿਚ 24 ਮਈ 1982 ਈ. ਨੂੰ 6000 ਵਰਕਰਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕੀਤਾ ਅਤੇ ਕਰੇਨਾਂ ਦੁਆਰਾ ਪੁੱਟੀ ਗਈ ਜ਼ਮੀਨ ਨੂੰ ਫਿਰ ਮਿੱਟੀ ਨਾਲ ਭਰ ਕੇ ਸਰਕਾਰ ਨੂੰ ਵੰਗਾਰਿਆ। ਜੱਥੇ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਅਖ਼ੀਰ ਪਟਿਆਲਾ ਜੇਲ੍ਹ ਮੂਹਰੇ ਲਿਆ ਕੇ ਰਾਤ ਨੂੰ ਛੱਡ ਦਿੱਤਾ ਗਿਆ। ਇਸ ਵਿਚ ਸਰਕਾਰ ਦੀ ਹਾਰ ਸੀ। 25 ਮਈ ਤੋਂ 21-21 ਸਿੰਘਾਂ ਦੇ ਜੱਥੇ ਨੇ ਕਪੂਰੀ ਧਰਨਾ ਦੇਣ ਦਾ ਪ੍ਰੋਗਰਾਮ ਉਲੀਕਿਆ। ਜੱਥੇ ਲਗਾਤਾਰ ਜਾਂਦੇ ਰਹੇ ਪਰ ਜੱਥਿਆਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਗਿਆ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਪਹਿਲੀ ਜੂਨ 1982 ਈ. ਤੋਂ ਸਿਵਲ ਨਾ-ਫ਼ੁਰਮਾਨੀ ਲਹਿਰ ਸ਼ੁਰੂ ਕੀਤੀ ਗਈ। ਇਹ ਲਹਿਰ ਜ਼ੋਰ ਫੜ ਰਹੀ ਸੀ ਤਾਂ ਇਸੇ ਸਮੇਂ ਦੌਰਾਨ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ 10 ਜੂਨ 1982 ਈ. ਨੂੰ ਸ਼ਹੀਦ ਕਰ ਦਿੱਤਾ ਗਿਆ ਅਤੇ ਪਿੰਡ ਮਾਖਾ, ਜ਼ਿਲ੍ਹਾ ਬਠਿੰਡਾ ਵਿਖੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਅਗਨ-ਭੇਟ ਕਰ ਦਿੱਤੀਆਂ ਗਈਆਂ। ਸ਼੍ਰੋਮਣੀ ਅਕਾਲੀ ਦਲ ਨੇ 18 ਜੂਨ ਨੂੰ ਰੋਸ ਦਿਵਸ ਦੇ ਤੌਰ 'ਤੇ ਮਨਾਇਆ ਅਤੇ ਕਈ ਥਾਂ ਗੜਬੜ ਹੋਈ। ਪੰਜਾਬ ਸਰਕਾਰ ਸਿੱਖ ਨੌਜਵਾਨਾਂ ਨੂੰ ਪੰਜਾਬ ਦੀ ਧਰਤੀ 'ਤੇ ਫਿਰਦਿਆਂ ਦੇਖ ਕੇ ਖ਼ੁਸ਼ ਨਹੀਂ ਸੀ। ਸਰਕਾਰ ਨੇ ਜਾਣ-ਬੁੱਝ ਕੇ ਸਿੱਖਾਂ ਨੂੰ ਨਾਜਾਇਜ਼ ਤੌਰ 'ਤੇ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਬੰਦ ਕਰ ਦਿੱਤਾ। ਇਹਨਾਂ ਦਿਨਾਂ ਵਿਚ ਜੇਲ੍ਹਾਂ ਅੰਦਰ ਸਿੰਘਾਂ ਦੇ ਕੇਸਾਂ ਦੀ ਪੈਰਵਾਈ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਕਰ ਰਹੇ ਸਨ। ਸਰਕਾਰ ਭਾਈ ਅਮਰੀਕ ਸਿੰਘ ਜੀ ਦੀ ਇਸ ਤਰ੍ਹਾਂ ਕਾਰਵਾਈ ਕਰਨ 'ਤੇ ਅੱਖ ਰੱਖ ਰਹੀ ਸੀ। ਭਾਈ ਅਮਰੀਕ ਸਿੰਘ ਜੀ 19 ਜੁਲਾਈ 1982 ਈ. ਨੂੰ ਅੰਮ੍ਰਿਤਸਰ ਦੀ ਕਚਹਿਰੀ ਵਿਚ ਪੁਲਿਸ ਵੱਲੋਂ ਨਾਜਾਇਜ਼ ਤੌਰ 'ਤੇ ਫੜੇ ਸ. ਅਜਾਇਬ ਸਿੰਘ, ਸ. ਜਾਗੀਰ ਸਿੰਘ ਤੇ ਸ. ਨਰਿੰਦਰ ਸਿੰਘ ਦੀ ਪੁੱਛ-ਪੜਤਾਲ ਅਤੇ ਆਪਣੇ ਵਕੀਲ ਸ. ਪੂਰਨ ਸਿੰਘ ਹੁੰਦਲ ਨਾਲ ਸਿੰਘਾਂ ਦੀ ਜ਼ਮਾਨਤ ਬਾਰੇ ਵਿਚਾਰ-ਵਟਾਂਦਰਾ ਕਰ ਰਹੇ ਸਨ ਤਾਂ ਪੰਜਾਬ ਸਰਕਾਰ ਦੇ ਜ਼ਾਲਮ ਕਰਿੰਦਿਆਂ ਦੇ ਹੁਕਮ ਨਾਲ ਪੁਲਿਸ ਨੇ ਭਾਈ ਅਮਰੀਕ ਸਿੰਘ ਜੀ ਨੂੰ ਕਚਹਿਰੀ ਵਿਚ ਹੀ ਗ੍ਰਿਫ਼ਤਾਰ ਕਰ ਲਿਆ। ਇਸ ਖ਼ਬਰ ਨੂੰ ਸੁਣਦਿਆਂ ਹੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਜੱਥੇ ਅਤੇ ਫ਼ੈਡਰੇਸ਼ਨ ਦੇ ਸਿੰਘਾਂ ਨਾਲ ਸਲਾਹ ਕਰ ਕੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਹਿਯੋਗ ਨਾਲ ਉਸੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਅਰਦਾਸ ਕਰ ਕੇ 51 ਸਿੰਘਾਂ ਦੇ ਜੱਥੇ ਨੂੰ ਤੋਰ ਕੇ ਮੋਰਚਾ ਸ਼ੁਰੂ ਕਰ ਦਿੱਤਾ। ਉਸ ਤੋਂ ਅਗਲੇ ਦਿਨ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਕ ਮਹਿਤਾ ਦੇ ਇੰਚਾਰਜ

ਬਾਬਾ ਥਾਰਾ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਕਾਰਵਾਈ ਨਾਲ ਮੋਰਚਾ ਭਖ ਪਿਆ ਅਤੇ ਸਿੰਘਾਂ ਵਿਚ ਜੋਸ਼ ਆ ਗਿਆ। ਸੰਤ ਜਰਨੈਲ ਸਿੰਘ ਖ਼ਾਲਸਾ ਜੀ ਨੇ ਇਸ ਮੋਰਚੇ ਨੂੰ ਤੇਜ਼ ਕਰਨ ਵਾਸਤੇ 25 ਜੁਲਾਈ ਨੂੰ ਮੰਜੀ ਸਾਹਿਬ ਵਿਖੇ ਪੰਥਕ ਕਨਵੈਨਸ਼ਨ ਬੁਲਾਈ ਅਤੇ ਦੂਜੇ ਪਾਸੇ ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਨੇ ਇਸ ਚੱਲ ਰਹੇ ਮੋਰਚੇ 'ਤੇ ਵਿਚਾਰ ਕਰਨ ਲਈ 26 ਜੁਲਾਈ 1982 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਜਨਰਲ ਇਜਲਾਸ ਬੁਲਾ ਲਿਆ। ਫ਼ੈਸਲਾ ਕੀਤਾ ਕਿ ਸੰਤ ਜਰਨੈਲ ਸਿੰਘ ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸ਼ੁਰੂ ਕੀਤੇ ਮੋਰਚੇ ਨੂੰ ਸ਼੍ਰੋਮਣੀ ਅਕਾਲੀ ਦਲ ਵੱਲੋਂ ਸੰਭਾਲ ਕੇ 4 ਅਗਸਤ 1982 ਈ. ਤੋਂ ਮੋਰਚਾ ਸ਼ੁਰੂ ਕੀਤਾ ਜਾਏ ਅਤੇ ਇਸ ਮੋਰਚੇ ਨੂੰ 'ਧਰਮ-ਯੁੱਧ' ਦਾ ਰੂਪ ਦੇ ਦਿੱਤਾ ਗਿਆ। ਖ਼ਾਲਸਾ ਪੰਥ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਮੋਰਚੇ ਦਾ ਡਿਕਟੇਟਰ ਥਾਪ ਦਿੱਤਾ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ 'ਧਰਮ-ਯੁੱਧ' ਮੋਰਚੇ 'ਚ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਐਲਾਨ ਕੀਤਾ ਅਤੇ ਸਮੁੱਚੀ ਸਿੱਖ ਕੌਮ ਨੂੰ ਇਸ ਧਰਮ-ਯੁੱਧ ਵਿਚ ਕੁੱਦਣ ਲਈ ਅਪੀਲ ਕੀਤੀ।

ਅੱਜ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ, ਪੰਜਾਬ ਹਨ। ਧਰਮ-ਯੁੱਧ ਮੋਰਚੇ ਦੀ ਸ਼ੁਰੂਆਤ ਸਮੇਂ 4 ਅਗਸਤ 1982 ਈ. ਨੂੰ ਪਹਿਲੇ ਜੱਥੇ ਦੀ ਅਗਵਾਈ ਸ. ਪ੍ਰਕਾਸ਼ ਸਿੰਘ ਬਾਦਲ ਨੇ ਕੀਤੀ ਸੀ। ਜੱਥੇ ਦੀ ਗ੍ਰਿਫ਼ਤਾਰੀ ਉਪਰੰਤ ਜੱਥੇ ਨੂੰ ਲੁਧਿਆਣੇ ਦੀ ਮਾਡਲ ਜੇਲ੍ਹ ਵਿਚ ਭੇਜਿਆ ਗਿਆ, ਜਿਸ ਦਾ ਨੀਂਹ ਪੱਥਰ ਸ. ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਮੁੱਖ ਮੰਤਰੀ ਹੁੰਦਿਆਂ ਰੱਖਿਆ ਸੀ। ਉਸ ਸਮੇਂ ਜਿਹੜੀਆਂ ਮੁੱਖ ਮੰਗਾਂ ਨੂੰ ਲੈ ਕੇ ਧਰਮ-ਯੁੱਧ ਮੋਰਚਾ ਸ਼ੁਰੂ ਕੀਤਾ ਗਿਆ ਸੀ, ਉਹ ਮੰਗਾਂ ਅੱਜ ਵੀ ਉਸੇ ਤਰ੍ਹਾਂ ਖੜੀਆਂ ਹਨ। ਅੱਜ ਸਰਕਾਰ ਅਕਾਲੀ ਦਲ ਦੀ ਹੈ। ਜੇ ਕੁਦਰਤੀ ਸਰਕਾਰ ਨਾ ਹੁੰਦੀ ਤਾਂ ਧਰਮ-ਯੁੱਧ ਮੋਰਚੇ ਦੀ 25ਵੀਂ ਵਰ੍ਹੇਗੰਢ ਬੜੇ ਵੱਡੇ ਪੱਧਰ 'ਤੇ ਧਰਮ ਯੁੱਧ-ਮੋਰਚੇ ਦੀ ਸਿਲਵਰ ਜੁਬਲੀ ਕਹਿ ਕੇ ਮਨਾਈ ਜਾਣੀ ਸੀ, ਪਰ ਅੱਜ ਕੁਝ ਚਿੱਤ-ਚੇਤੇ ਵੀ ਨਹੀਂ ਹੈ। ਮੈਂ ਅੱਜ ਜੋ ਲਿਖ ਰਿਹਾ ਹਾਂ, ਅਕਾਲੀ ਨੇਤਾਵਾਂ ਨੂੰ ਤਕਲੀਫ਼ ਜ਼ਰੂਰ ਹੋਵੇਗੀ ਕਿਉਂਕਿ ਜੇ ਕੋਈ ਅਕਾਲੀ ਦਲ ਦੀ ਸਚਾਈ ਪ੍ਰਗਟ ਕਰਦਾ ਹੈ ਤਾਂ ਉਸ ਵਿਰੁੱਧ ਯੋਜਨਾਬੱਧ ਤਰੀਕੇ ਨਾਲ ਹਮਲਾ ਕੀਤਾ ਜਾਂਦਾ ਹੈ। ਇਹ ਸਰਕਾਰ ਦਾ ਏਜੰਟ ਹੈ, ਇਹ ਕਾਂਗਰਸ ਦਾ ਪਿੱਠੂ ਹੈ। ਕਈਆਂ ਲਈ ਤਾਂ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਸੀ.ਆਈ.ਡੀ. ਦਾ ਬੰਦਾ ਹੈ, ਸੀ.ਆਈ.ਡੀ. ਦਾ ਐਸ.ਪੀ., ਡੀ.ਐਸ.ਪੀ. ਜਾਂ ਹੋਰ ਰੈਂਕ ਦਾ ਅਫ਼ਸਰ ਹੈ। ਇੰਨੀ ਤਨਖ਼ਾਹ ਲੈਂਦਾ ਹੈ। ਉਸ ਦੇ ਘਰ ਭਾਵੇਂ ਰੋਟੀ ਨਾ ਪੱਕਦੀ ਹੋਵੇ। ਪਤਾ ਨਹੀਂ ਅਕਾਲੀ ਦਲ ਦੇ ਨੇਤਾਵਾਂ ਕੋਲ ਕਿਹੜਾ ਥਰਮਾਮੀਟਰ ਹੈ, ਕਿਹੜੇ ਸੰਨ ਦਾ ਬਣਿਆ ਹੋਇਆ ਹੈ, ਜਿਹੜਾ ਇਹਨਾਂ ਨੂੰ ਸਾਰੀ ਜਾਣਕਾਰੀ ਦੇ ਦਿੰਦਾ ਹੈ। ਅੱਜ ਅਕਾਲੀ ਸਰਕਾਰ ਹੈ। ਸ. ਬਾਦਲ ਪੰਜਾਬ ਸਰਕਾਰ ਦੇ ਮੁਖੀ ਹਨ। ਸਾਰੀ ਪੁਲਿਸ, ਸਾਰੀਆਂ ਏਜੰਸੀਆਂ ਸ. ਬਾਦਲ ਦੇ ਅਧੀਨ ਹਨ, ਜੋ ਪੰਜਾਬ ਵਿਚ ਕੰਮ

ਕਰ ਰਹੀਆਂ ਹਨ। ਸ. ਬਾਦਲ ਨੂੰ ਚਾਹੀਦਾ ਹੈ ਕਿ ਉਹ ਸਾਰੀ ਰਿਪੋਰਟ ਮੰਗਵਾ ਲੈਣ ਕਿ ਕਿਹੜਾ ਅਕਾਲੀ ਦਲ ਦੇ ਵਿਰੁੱਧ ਕੰਮ ਕਰਦਾ ਹੈ, ਕਿਹੜਾ ਸਰਕਾਰ ਤੋਂ ਤਨਖ਼ਾਹ ਲੈਂਦਾ ਹੈ ਜਾਂ ਕਾਂਗਰਸ ਦਾ ਏਜੰਟ ਹੈ। ਜੇ ਅੱਜ ਸ. ਬਾਦਲ ਅਸਲੀਅਤ ਪ੍ਰਗਟ ਨਹੀਂ ਕਰਦੇ ਤਾਂ ਕੱਲ੍ਹ ਨੂੰ ਕਿਸੇ ਬਾਰੇ ਕੁਝ ਕਹਿਣਾ ਗ਼ਲਤ ਹੋਵੇਗਾ। ਅੱਜ ਸਥਿਤੀ ਇਹ ਹੈ ਕਿ ਜਿਹੜਾ ਬੰਦਾ ਦੁਨੀਆਂ ਭਰ ਦੇ ਨਸ਼ੇ ਕਰਦਾ ਹੈ, ਨਸ਼ੇ ਦਾ ਵਿਉਪਾਰੀ ਹੈ, ਦਸ ਗੁਰੂ ਸਾਹਿਬਾਨ ਦੇ ਨਾਮ ਤਕ ਨਹੀਂ ਜਾਣਦਾ, ਚਿੱਟੇ ਕੱਪੜੇ ਪਾ ਕੇ ਘੋਟਵੀਂ ਨੀਲੀ ਦਸਤਾਰ ਸਜਾਉਂਦਾ ਹੈ, ਉਹ ਅਕਾਲੀ ਦਲ ਦਾ ਸੀਨੀਅਰ ਨੇਤਾ ਅਖਵਾਉਂਦਾ ਹੈ।

ਸ਼੍ਰੋਮਣੀ ਅਕਾਲੀ ਦਲ ਸਿੱਖ ਸੰਗਤਾਂ ਦੀਆਂ ਧੜਕਣਾਂ ਤੇ ਜਜ਼ਬਿਆਂ ਦਾ ਪ੍ਰਤੀਕ ਹੈ। ਜੇ ਸ਼੍ਰੋਮਣੀ ਅਕਾਲੀ ਦਲ ਕੇਵਲ ਵਰਕਿੰਗ ਕਮੇਟੀ ਜਾਂ ਜਨਰਲ ਇਜਲਾਸ ਦੇ ਮੈਂਬਰਾਂ ਦਾ ਨਾਂ ਹੁੰਦਾ ਤਾਂ ਸ਼੍ਰੋਮਣੀ ਅਕਾਲੀ ਦਲ ਤਾਂ 1947 ਵਿਚ ਹੀ ਮਰ ਮੁੱਕ ਗਿਆ ਹੁੰਦਾ। ਅੱਜ ਅਕਾਲੀ ਨੇਤਾ ਸਿੱਖ ਸੰਗਤਾਂ ਦੀਆਂ ਧੜਕਣਾਂ ਦੀ ਤਰਜਮਾਨੀ ਕਰਨੋਂ ਹਟ ਗਏ ਹਨ। ਸਿੱਖ ਹਮੇਸ਼ਾ ਆਪਣੇ ਨੇਤਾਵਾਂ ਤੋਂ ਤਿਆਗ, ਕੁਰਬਾਨੀ ਅਤੇ ਉੱਚੇ ਇਖ਼ਲਾਕ ਦੀ ਆਸ ਰੱਖਦੇ ਹਨ। ਜੋ ਨੇਤਾ ਮੋਹ-ਮਾਇਆ ਤੋਂ ਉਪਰ ਨਹੀਂ ਉੱਠ ਸਕਦਾ, ਉਹ ਪੰਥ ਦਾ ਸਰਦਾਰ ਨਹੀਂ ਸਵੀਕਾਰਿਆ ਜਾ ਸਕਦਾ। ਕੋਈ ਨੇਤਾ ਆਪਣੇ ਆਪ ਵਿਚ ਇਕੱਲਾ ਕੁਝ ਨਹੀਂ ਹੁੰਦਾ, ਕਿਸੇ ਵੀ ਪਾਰਟੀ ਦੇ ਵਰਕਰ ਉਸ ਪਾਰਟੀ ਦੇ ਨੇਤਾ ਦੇ ਸਰੀਰਕ ਅੰਗ ਹੁੰਦੇ ਹਨ, ਜਿਸ ਦੇ ਨਾਲ ਉਹ ਟੀਸੀਆਂ ਪਾਰ ਕਰਦਾ ਹੈ ਅਤੇ ਫ਼ਤਹਿ ਹਾਸਲ ਕਰਦਾ ਹੈ। ਅੱਜ ਤੋਂ 28 ਸਾਲ ਪਹਿਲਾਂ ਜਦੋਂ ਧਰਮ-ਯੁੱਧ ਮੋਰਚਾ ਸ਼ੁਰੂ ਹੋਇਆ ਸੀ, ਕੀ ਸਾਡਾ ਕੰਮ ਸਿਰਫ਼ ਗ੍ਰਿਫ਼ਤਾਰੀ ਦੇਣ ਤਕ ਸੀ। ਜਿਹੜੀਆਂ ਮੰਗਾਂ ਦੀ ਖ਼ਾਤਰ ਧਰਮ-ਯੁੱਧ ਮੋਰਚਾ ਸ਼ੁਰੂ ਹੋਇਆ ਸੀ, ਉਹਨਾਂ ਮੰਗਾਂ ਬਾਰੇ ਕਦੇ ਸੋਚਿਆ ਹੈ ? ਉਹੋ ! ਸੋਚਣਾ ਕੀ ਸੀ ? ਜੇ ਇਹ ਪਤਾ ਹੋਊਗਾ ਕਿ ਮੰਗਾਂ ਕੀ ਸਨ, ਤਾਂ ਹੀ ਸੋਚਿਆ ਜਾਵੇਗਾ, ਜਦ ਸਾਨੂੰ ਪਤਾ ਹੀ ਨਹੀਂ ਤਾਂ ਸੋਚਣਾ ਕੀ ਹੈ ? ਉਹ ਸੋਚਣ ਜਿਨ੍ਹਾਂ ਨੇ ਮੰਗਾਂ ਦਾ ਚਾਰਟਰ ਬਣਾਇਆ ਸੀ, ਇਹ ਕੰਮ ਨੇਤਾਵਾਂ ਦਾ ਥੋੜ੍ਹਾ ਹੈ, ਨੇਤਾਵਾਂ ਦਾ ਕੰਮ ਤਾਂ ਰਾਜ ਕਰਨਾ ਹੈ।

ਸ਼੍ਰੋਮਣੀ ਅਕਾਲੀ ਦਲ ਨੇ 4 ਅਗਸਤ 1982 ਨੂੰ ਧਰਮ-ਯੁੱਧ ਦੇ ਪਹਿਲੇ ਜੱਥੇ ਨੂੰ ਗ੍ਰਿਫ਼ਤਾਰੀ ਲਈ ਭੇਜਣਾ ਸੀ। ਪਹਿਲੇ ਜੱਥੇ ਦੀ ਅਗਵਾਈ ਸ. ਪ੍ਰਕਾਸ਼ ਸਿੰਘ ਬਾਦਲ ਕਰ ਰਹੇ ਸਨ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਧਰਮ-ਯੁੱਧ ਲਈ ਅੰਮ੍ਰਿਤਸਰ ਪਹੁੰਚਣੀਆਂ ਸ਼ੁਰੂ ਹੋ ਗਈਆਂ। ਮੰਜੀ ਸਾਹਿਬ ਦੀਵਾਨ ਹਾਲ ਭਰਿਆ ਹੋਇਆ ਸੀ। ਸੰਗਤਾਂ ਦੀਆਂ ਦਸਤਾਰਾਂ 'ਤੇ ਬੰਨ੍ਹੀਆਂ ਹੋਈਆਂ ਖੱਟੀਆਂ ਪੱਟੀਆਂ ਤੇ ਗਲੇ ਵਿਚ ਪਾਏ ਹੋਏ ਸਰੋਪੇ ਤੇ ਹਾਰਾਂ ਤੋਂ ਇਸ ਤਰ੍ਹਾਂ ਮਹਿਸੂਸ ਹੁੰਦਾ ਸੀ ਕਿ ਜਿਵੇਂ ਸਿੰਘ ਲਾੜੀ ਮੌਤ ਨੂੰ ਖ਼ੁਸ਼ੀ-ਖ਼ੁਸ਼ੀ ਵਿਆਹੁਣ ਚੱਲੇ ਹਨ। ਜਲ੍ਹਿਆਂ ਵਾਲੇ ਬਾਗ਼ ਤੋਂ ਲੈ ਕੇ ਕੋਤਵਾਲੀ ਤਕ ਹਰ ਪਾਸੇ ਪੁਲਿਸ ਹੀ ਪੁਲਿਸ ਨਜ਼ਰ ਆ ਰਹੀ ਸੀ। ਅੱਜ ਅੰਮ੍ਰਿਤਸਰ ਦਾ ਸਥਾਨ ਇਕ ਜੰਗ ਦਾ ਮੈਦਾਨ ਨਜ਼ਰ ਆ ਰਿਹਾ ਸੀ। ਹਰ ਪਾਸੇ ਕੇਸਰੀ ਤੇ ਨੀਲੀਆਂ ਦਸਤਾਰਾਂ ਹੀ

ਨਜ਼ਰ ਆ ਰਹੀਆਂ ਸਨ।

ਦੀਵਾਨ ਹਾਲ ਮੰਜੀ ਸਾਹਿਬ ਵਿਖੇ ਨੇਤਾਵਾਂ ਦੇ ਭਾਸ਼ਣ ਸ਼ੁਰੂ ਹੋਏ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਅਤੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਦੀਆਂ ਜੋਸ਼ੀਲੀਆਂ ਤਕਰੀਰਾਂ ਨੇ ਸਿੰਘਾਂ ਵਿਚ ਜੋਸ਼ ਭਰ ਦਿੱਤਾ। ਵੱਖ-ਵੱਖ ਨੇਤਾਵਾਂ ਨੇ ਧਰਮ-ਯੁੱਧ ਮੋਰਚੇ ਸੰਬੰਧੀ ਆਪਣੇ ਵਿਚਾਰ ਰੱਖੇ। ਬੀਬੀਆਂ ਨੇ ਬਾਦਲ ਸਾਹਿਬ ਨੂੰ ਰੱਖੜੀਆਂ ਬੰਨ੍ਹ ਕੇ ਪਿਆਰ ਭਰੀ ਵਿਦਾਇਗੀ ਦਿੱਤੀ।

ਅਖ਼ੀਰ ਵਿਚ ਮੋਰਚਾ-ਡਿਕਟੇਰਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਰਬੱਤ ਖ਼ਾਲਸਾ ਜੀ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅੱਜ ਧਰਮ-ਯੁੱਧ ਦਾ ਆਰੰਭ ਹੈ।

ਪਹਿਲਾਂ ਗਿਆਰ੍ਹਾਂ ਸੌ ਅਕਾਲੀ ਸਿੰਘ ਸੂਰਮਿਆਂ ਦਾ ਜੱਥਾ ਸ. ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ ਲੈ ਕੇ ਜਾ ਰਹੇ ਹਨ।

ਮੇਰਾ ਆਪਣਾ ਚਿੱਤ ਸੀ ਕਿ ਪਹਿਲਾ ਜੱਥਾ ਇਸ ਵਾਰੀ ਮੈਨੂੰ ਲੈ ਜਾਣ ਦੀ ਪੰਥ ਆਗਿਆ ਦੇਵੇ ਪਰ ਸ. ਪ੍ਰਕਾਸ਼ ਸਿੰਘ ਜੀ ਬਾਦਲ ਦੀ ਭਰਪੂਰ ਇੱਛਾ ਸੀ ਕਿ ਇਹ ਸੇਵਾ ਉਹਨਾਂ ਨੂੰ ਹੀ ਬਖ਼ਸ਼ੀ ਜਾਵੇ ਤਾਂਕਿ ਪੰਜਾਬ ਸਰਕਾਰ ਨੂੰ ਗਿਆਤ ਹੋਵੇ ਕਿ ਸਿੱਖਾਂ 'ਤੇ ਹੋ ਰਹੇ ਜ਼ੁਲਮਾਂ ਤੇ ਵਿਤਕਰਿਆਂ ਵਿਰੁੱਧ ਪੰਜਾਬ ਦਾ ਹਰ ਬਸ਼ਰ— ਮੁਸਲਮਾਨ ਹਿੰਦੂ ਤੇ ਸਿੱਖ ਦੁਖੀ ਹੈ। ਪੰਜਾਬੀ ਸੂਬਾ ਬਣਾਇਆ ਤਾਂ ਇਸ ਲਈ ਸੀ ਕਿ ਸੁਖੀ ਵੱਸਣ ਹਿੰਦੂ, ਸਿੱਖ, ਮੁਸਲਮਾਨ ਸਾਰੇ, ਪਰ ਇੰਦਰਾ ਸਰਕਾਰ ਦੀ ਪਾੜ-ਪਾਊ ਨੀਤੀ ਹੁਣ ਸਿੱਖਾਂ-ਸਿੱਖਾਂ ਵਿਚ ਵੀ ਵਿਤਕਰਾ ਪਾਉਣ 'ਤੇ ਤੁਲੀ ਹੋਈ ਹੈ। ਸਿੱਖ-ਸਿੱਖ ਨੂੰ ਨਿਖੇੜਨ ਦੇ ਯਤਨ ਕੀਤੇ ਗਏ। ਪਹਿਲਾਂ ਅਖੰਡ ਕੀਰਤਨੀ ਜੱਥੇ ਦੇ ਮਾਨਯੋਗ ਮੈਂਬਰਾਂ ਨੂੰ ਖ਼ੂਨੀ ਜੱਥਾ ਕਹਿ ਕੇ ਭੰਡਿਆ ਗਿਆ, ਫਿਰ ਗੋਲੀਆਂ ਨਾਲ ਭੁੰਨ ਦਿੱਤਾ ਗਿਆ। ਕਦੇ ਗੁਰਬਾਣੀ ਦੀ ਟਕਸਾਲ, ਅਰਥ ਕਰਨ ਤੇ ਸੁਣਾਉਣ ਵਾਲੇ ਭਿੰਡਰਾਂਵਾਲੇ ਜੱਥੇ ਦੇ ਮੈਂਬਰਾਂ ਨੂੰ ਬਗ਼ੈਰ ਪੁੱਛ-ਪ੍ਰਤੀਤ ਤੋਂ ਦੋਸ਼ੀ ਠਹਿਰਾ ਦੇ ਮਾਰ ਮੁਕਾਇਆ ਜਾਂਦਾ ਰਿਹਾ ਅਤੇ ਕਦੇ ਨੌਜਵਾਨ ਸਿੱਖ ਵਿਦਿਆਰਥੀਆਂ ਦੀ ਜੱਥੇਬੰਦੀ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਤੇ ਹੋਰਨਾਂ ਨੂੰ ਕਿਸੇ ਨਾ ਕਿਸੇ ਝੂਠੇ ਮੁਕੱਦਮੇ ਵਿਚ ਲਪੇਟ ਕੇ ਪਕੜਨ ਮਾਰਨ ਦੇ ਮਨਸੂਬੇ ਬੰਨ੍ਹੇ ਗਏ। ਹੋਰ ਬਹੁਤੀ ਦੇਰ ਉਡੀਕਣ ਦਾ ਭਾਵ ਇਹ ਹੀ ਕੱਢਿਆ ਜਾਣਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਇਹਨਾਂ ਗੱਲਾਂ ਤੋਂ ਅਣਜਾਣ ਬੈਠਾ ਹੈ। ਸ਼੍ਰੋਮਣੀ ਅਕਾਲੀ ਦਲ ਸਦਾ ਸੁਚੇਤ ਹੈ ਅਤੇ ਕਿਸੇ ਵੀ ਮਸਲੇ ਤੋਂ ਅਣਜਾਣ ਨਹੀਂ ਹੈ।

ਪਿਛਲੇ ਸਾਲ 26 ਜੁਲਾਈ ਨੂੰ ਪੰਥਕ ਕਨਵੈਨਸ਼ਨ ਵਿਚ ਫ਼ੈਸਲਾ ਕੀਤਾ ਗਿਆ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ 'ਪਹਿਲਾਂ ਪੱਤਰੀ ਚਲਾਵੋ'। ਉਸ ਮੁਤਾਬਕ ਮੈਮੋਰੰਡਮ ਦੀ ਸ਼ਕਲ ਵਿਚ ਵਿਚ ਇਕ ਯਾਦਾਸ਼ਤ ਪੱਤਰ ਹਕੂਮਤ ਨੂੰ ਭੇਜਿਆ ਕਿ ਇਹ ਹੈ ਵਤੀਰਾ, ਜੋ 1947 ਤੋਂ ਲੈ ਕੇ ਹੁਣ ਤਕ ਸਾਡੇ ਨਾਲ ਸਰਕਾਰ ਕਰ ਰਹੀ ਹੈ। ਇਹ ਵਤੀਰਾ ਵਿਤਕਰਿਆਂ ਭਰਿਆ ਹੈ ਤੇ ਜਾਣ-ਬੁੱਝ ਕੇ ਸਿੱਖਾਂ ਨਾਲ ਕੀਤਾ ਜਾ

ਰਿਹਾ ਹੈ। ਇਹ ਸਭ ਸਾਜ਼ਿਸ਼ਾਂ ਹਿੰਦ ਸਰਕਾਰ ਵੱਲੋਂ ਪੰਜਾਬ ਨੂੰ ਕੰਗਾਲ ਬਣਾਉਣ ਲਈ ਕੀਤੀਆਂ ਗਈਆਂ ਹਨ। ਫਿਰ ਮੁੱਖ ਮੰਗਾਂ ਦੱਸੀਆਂ। ਉਹਨਾਂ ਦੇ ਕੰਨ 'ਤੇ ਜ਼ਰਾ ਭਰ ਵੀ ਜੂੰ ਨਾ ਸਰਕੀ, ਤਾਂ ਪੰਜਵੇਂ ਪਾਤਸ਼ਾਹ ਦੇ ਫ਼ਰਮਾਨ ਮੁਤਾਬਕ ਹੀ 'ਦੋਇ ਮਾਨੁਖ ਪਹੁਚਾਵੋ' 'ਤੇ ਅਮਲ ਕੀਤਾ ਗਿਆ। ਹੁਣ ਦੋ ਨਹੀਂ, ਸਤੰਬਰ ਦੀ ਸੱਤ ਨੂੰ ਦੋ ਲੱਖ ਸਿੱਖਾਂ ਨੂੰ ਲੈ ਕੇ ਦਿੱਲੀ ਗਏ, ਪਰ ਨਿਰਦਈ ਸਰਕਾਰ ਨੇ ਮਧੂਬਨ ਵਿਚ ਕਰਨਾਲ ਨੇੜੇ ਕਿਤਨੇ ਹੀ ਸਿੰਘ ਮਾਰ-ਕੁੱਟ ਕੇ ਨਹਿਰਾਂ ਵਿਚ ਸੁੱਟ ਦਿੱਤੇ। ਗੱਡੀਆਂ ਰੋਕ ਕੇ ਸਿੰਘਾਂ 'ਤੇ ਜਬਰ ਢਾਹੇ। ਕਿਤਨੇ ਹੀ ਫੱਟੜ ਹੋਏ। ਬਾਵਜੂਦ ਇਹਨਾਂ ਜ਼ੁਲਮਾਂ ਦੇ ਸਿੰਘ ਦਿੱਲੀ ਪੁੱਜੇ, ਸ਼ਬਦ ਪੜ੍ਹਦੇ, ਸਤਿਨਾਮ ਦਾ ਜਾਪ ਕਰਦੇ, ਜੈਕਾਰੇ ਛੱਡਦੇ, ਆਪਣੀ ਗੱਲ ਸੁਣਾ ਆਏ। ਅਜੇ ਮੁੜੇ ਹੀ ਸਨ ਕਿ ਤਹਿ ਕੀਤੇ ਮਨਸੂਬੇ ਮੁਤਾਬਕ ਸੰਤ ਜਰਨੈਲ ਸਿੰਘ ਜੀ ਨੂੰ ਪਹਿਲਾਂ ਪਕੜਿਆ ਤੇ ਫਿਰ ਮਹਿਤਾ ਚੌਂਕ ਵਿਚ ਕਿਤਨੇ ਹੀ ਮਾਵਾਂ ਦੇ ਲਾਲ ਭੁੰਨ ਦਿੱਤੇ। ਸਾਡਾ ਸਬਰ-ਪਿਆਲਾ ਤਾਂ ਅੱਗੇ ਹੀ ਭਰਿਆ ਹੋਇਆ ਸੀ, ਹੁਣ ਛਲਕ ਪਿਆ।

ਪ੍ਰਧਾਨ ਮੰਤਰੀ ਬੀਬੀ ਇੰਦਰਾ ਨੇ ਸਾਨੂੰ ਲਿਖਤੀ ਸੱਦਾ ਦਿੱਤਾ, ਪਰ ਅਸਾਂ ਉਸ ਸਮੇਂ ਤਕ ਗੱਲ ਆਰੰਭ ਕਰਨੀ ਨਾ ਮੰਨੀ, ਜਦ ਤਕ ਕੀਤੇ ਅੱਤਿਆਚਾਰਾਂ ਦੀ ਜੁਡੀਸ਼ੀਅਲ ਪੜਤਾਲ ਕਰਨ ਦਾ ਐਲਾਨ ਇੰਦਰਾ ਹਕੂਮਤ ਨੇ ਨਾ ਕੀਤਾ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਬਿਨਾਂ ਸ਼ਰਤ ਰਿਹਾਅ ਨਾ ਕੀਤਾ। ਸਾਨੂੰ ਹੁਣ ਕਹਿੰਦੇ ਹਨ ਕਿ ਤੁਸੀਂ ਗੱਲਬਾਤ ਦਾ ਰਸਤਾ ਕਿਉਂ ਨਹੀਂ ਅਪਣਾਇਆ ? ਭਲਾ ਕੋਈ ਇਹਨਾਂ ਕੋਲੋਂ ਹੀ ਪੁੱਛੇ ਕਿ ਅਕਤੂਬਰ ਤੋਂ ਲੈ ਕੇ ਅਪ੍ਰੈਲ ਤਕ ਗੱਲਾਂ ਬਾਤਾਂ ਹੁੰਦੀਆਂ ਰਹੀਆਂ, ਪਰ ਇਹ ਨਿਰੀਆਂ ਬਾਤਾਂ ਹੀ ਬਾਤਾਂ ਸਨ। ਕਿਸੇ ਇਕ ਗੱਲ 'ਤੇ ਵੀ ਬੀਬੀ ਇੰਦਰਾ ਠਹਿਰਦੀ ਨਹੀਂ ਸੀ, ਸੰਜੀਦਾ ਨਹੀਂ ਸੀ। ਅਜੇ ਗੱਲਾਂ ਹੋ ਹੀ ਰਹੀਆਂ ਸਨ ਕਿ ਸਤਲੁਜ, ਬਿਆਸ ਦਾ ਪਾਣੀ ਵੀ ਹੰਕਾਰੀ ਵਲੀ ਕੰਧਾਰੀ ਵਾਂਗੂੰ ਖਿੱਚਣ ਦਾ ਮਨਸੂਬਾ ਬੀਬੀ ਇੰਦਰਾ ਨੇ ਬਣਾ ਲਿਆ।

ਹੁਣ ਕੋਈ ਦੱਸੇ ਕਿ ਹੋਰ ਸਾਡੇ ਲਈ ਕੀ ਰਾਹ ਸੀ। ਦੁਨੀਆਂ ਭਰ ਦਾ ਮੰਨਿਆ ਕਾਨੂੰਨ ਹੈ ਕਿ ਜਿਸ ਨੇ ਦਰਿਆ ਦੀਆਂ ਮਾਰਾਂ ਖਾਧੀਆਂ ਹੋਣ, ਉਸ ਨੂੰ ਪਾਣੀ ਵਰਤਣ ਦਾ ਹੱਕ ਹੈ। ਇਹ ਤੀਜੇ ਵਿਚੋਂ ਕਿਥੋਂ ਪੈਦਾ ਹੋ ਗਏ ? ਇਹ ਪੰਜਾਬ ਦਾ ਨਮਕ ਖਾ ਕੇ ਨਮਕ-ਹਰਾਮ ਪੰਜਾਬ ਸਰਕਾਰ ਬੇਹਿਯਾਈ ਨਾਲ ਬੀਬੀ ਇੰਦਰਾ ਨੂੰ ਕਪੂਰੀ ਵੀ ਲੈ ਆਈ ਕਿ ਸਾਨੂੰ ਕੋਈ ਇਤਰਾਜ਼ ਨਹੀਂ, ਪੰਜਾਬ ਨੂੰ ਬੇਸ਼ੱਕ ਬੰਜਰ ਬਣਾ ਦਿਉ। ਸਾਡਾ ਇਹ ਆਖ਼ਰੀ ਸਰਮਾਇਆ ਵੀ ਲੁੱਟ ਕੇ ਲੈ ਜਾਉ। ਮੈਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ, ਮਹਾਰਾਣੀ ਜਿੰਦਾ ਦੇ ਸ਼ਬਦ ਜੋ ਉਸ ਨੇ ਲਾਰਡ ਡਲਹੌਜ਼ੀ ਨੂੰ, ਪੰਜਾਬ ਉੱਤੇ ਕਬਜ਼ਾ ਕਰਨ ਵੇਲੇ ਅਤੇ ਸਾਡਾ ਦਲੀਪ ਸਾਡੇ ਕੋਲੋਂ ਖੋਹ ਲੈਣ ਵੇਲੇ ਲਿਖੇ ਸਨ, ਉਸ ਵੇਲੇ ਵੀ ਸੁਣਾਏ ਤੇ ਅੱਜ ਫਿਰ ਸੁਣਾਉਣੇ ਹਨ। ਸ਼ਬਦ ਹਨ :

"ਰੱਖ ਲੈ ਦੋ ਚਾਰ ਨਿਮਕ ਹਰਾਮਾਂ ਨੂੰ ਤੇ ਬਾਕੀ ਸਾਰੇ ਪੰਜਾਬ ਨੂੰ ਫਾਂਸੀ ਚਾੜ੍ਹ ਦੇ।"

ਉਸ ਵੇਲੇ ਤਾਂ ਫੁੱਟ ਕਾਰਨ ਡੋਗਰੇ ਸਾਜ਼ਸ਼ੀਆਂ ਦੀਆਂ ਚਾਲਾਂ ਕਾਮਯਾਬ ਹੋ

ਗਈਆਂ ਪਰ ਹੁਣ ਸਿੰਘ ਸੂਰਮੇ ਜਾਗੇ ਹੋਏ ਹਨ ਕਿ ਪੰਜਾਬ ਨੂੰ ਬੰਜਰ ਨਹੀਂ ਹੋਣ ਦੇਣਾ, ਲੁੱਟਣ ਨਹੀਂ ਦੇਣਾ, ਬਰਬਾਦ ਨਹੀਂ ਹੋਣ ਦੇਣਾ, ਧਰਮ ਵਿਚ ਦਖ਼ਲ ਨਹੀਂ ਸਹਾਰਨਾ ਅਤੇ ਬੇਦੋਸ਼ਿਆਂ ਦਾ ਕਤਲ ਨਹੀਂ ਹੋਣ ਦੇਣਾ। ਜਿਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਇਹ ਮੋਰਚਾ ਲਗਾਇਆ ਜਾ ਰਿਹਾ ਹੈ, ਉਹਨਾਂ ਨੂੰ ਵੀ ਸਪੱਸ਼ਟ ਕਰ ਦੇਣਾ ਮੈਂ ਆਪਣਾ ਫ਼ਰਜ਼ ਸਮਝਦਾ ਹਾਂ।

ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਸਾਡਾ ਮੁੱਖ ਉਦੇਸ਼ ਹੈ, ਜਿਸ ਰਾਹੀਂ ਸੂਬਿਆਂ ਨੂੰ ਆਰਥਿਕ ਆਤਮ ਨਿਰਣੈ ਦਾ ਹੱਕ ਦਿਲਵਾਉਣਾ ਹੈ। ਧਰਮ ਵਿਚ ਕਿਸੇ ਪ੍ਰਕਾਰ ਦਾ ਧੱਕਾ ਨਹੀਂ ਸਹਾਰਨਾ। ਆਲ ਇੰਡੀਆ ਗੁਰਦੁਆਰਾ ਬਿੱਲ ਇਸ ਲਈ ਚਾਹੁੰਦੇ ਹਾਂ ਕਿ ਸਭ ਤਖ਼ਤ ਸਾਹਿਬਾਨ ਤੇ ਇਤਿਹਾਸਕ ਗੁਰਦੁਆਰਿਆਂ ਦੀ ਇਕੋ ਮਰਿਆਦਾ ਹੋਵੇ। ਸ੍ਰੀ ਅੰਮ੍ਰਿਤਸਰ ਨੂੰ ਪਾਵਨ ਸ਼ਹਿਰ ਤੇ ਸਿਫ਼ਤੀ ਦਾ ਘਰ ਹੋਣ ਦਾ ਮਾਣ ਗੁਰੂ ਪਾਤਸ਼ਾਹਾਂ ਨੇ ਆਪ ਦਿੱਤਾ ਸੀ ਤੇ ਇਸ ਨੂੰ ਸਰਕਾਰ ਵੱਲੋਂ ਕਰਾਰ ਦਿਲਵਾਉਣਾ ਆਪਣਾ ਫ਼ਰਜ਼ ਸਮਝਦੇ ਹਾਂ। ਕਿਰਪਾਨ ਸਾਡਾ ਕੋਈ ਚਿੰਨ੍ਹ, ਨਿਸ਼ਾਨ ਜਾਂ ਹਥਿਆਰ ਨਹੀਂ, ਇਹ ਰਹਿਤ ਦਾ ਅੰਗ ਹੈ। ਇਸ 'ਤੇ ਪਾਬੰਦੀ ਲਾਉਣੀ ਕਿਸੇ ਤਰ੍ਹਾਂ ਵੀ ਨਹੀਂ ਸਹਾਰਨੀ। ਪੰਥ ਨਾਲੋਂ ਜਿਨ੍ਹਾਂ ਗੁਰਦੁਆਰਿਆਂ ਨੂੰ ਵਿਛੋੜਿਆ ਗਿਆ ਹੈ, ਉਹਨਾਂ ਦੀ ਸੇਵਾ-ਸੰਭਾਲ ਦਾ ਹੱਕ ਪੰਥ ਦੀ ਨੁਮਾਇੰਦਾ ਜੱਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ। ਕਿਸੇ ਸਰਕਾਰੀ ਦਖ਼ਲ ਨੂੰ ਕੌਮ ਨਹੀਂ ਸਹਾਰਦੀ। ਸ੍ਰੀ ਹਰਿਮੰਦਰ ਸਾਹਿਬ ਵਿਖੇ ਬਾਣੀ ਦੇ ਪ੍ਰਚਾਰ ਹਿਤ ਸ਼ਕਤਸ਼ਾਲੀ ਟ੍ਰਾਂਸਮੀਟਰ ਲਾਉਣਾ ਸਾਡਾ ਧਾਰਮਿਕ ਹੱਕ ਹੈ।

ਪੰਜਾਬੀ ਸੂਬੇ ਤੋਂ ਬਾਹਰ ਰਹਿ ਗਏ ਪੰਜਾਬੀ ਇਲਾਕੇ, ਪੰਜਾਬ ਵਿਚ ਸ਼ਾਮਲ ਕਰ ਕੇ ਪੰਜਾਬੀ ਸੂਬਾ ਪੂਰਾ ਕਰਨਾ ਸਾਡਾ ਪਹਿਲਾ ਫ਼ਰਜ਼ ਹੈ। ਪਾਣੀ, ਬਿਜਲੀ ਤੇ ਹੋਰ ਸੋਮਿਆਂ 'ਤੇ ਪੰਜਾਬ ਦਾ ਆਪਣਾ ਹੱਕ ਹੈ। ਚੰਡੀਗੜ੍ਹ ਨੂੰ ਬਗ਼ੈਰ ਸੌਦੇਬਾਜ਼ੀ ਦੇ ਪੰਜਾਬ ਵਿਚ ਮਿਲਾਉਣਾ ਹੈ ਅਤੇ ਝੂਠੇ ਦੋਸ਼ ਤੇ ਨਕਲੀ ਮੁਕਾਬਲੇ ਦਿਖਾ ਕੇ ਜੋ ਬੇਦੋਸ਼ੇ ਮਾਰੇ ਜਾ ਰਹੇ ਹਨ, ਇਹਨਾਂ ਦੀ ਪੜਤਾਲ ਕਰਾਉਣੀ ਹੈ। ਤਰਾਈ ਵਿਖੇ ਜਿਨ੍ਹਾਂ ਨੇ ਖ਼ੂਨ-ਪਸੀਨਾ ਵਹਾ ਕੇ ਵਾਹੁਣ ਲਾਇਕ ਜ਼ਮੀਨ ਬਣਾਈ ਹੈ, ਉਥੋਂ ਉਹਨਾਂ ਨੂੰ ਉਜਾੜਨਾ ਲੋਚਦੇ ਹਨ। ਕੌਮ ਨੇ ਇਹ ਕਦੇ ਸਹਾਰਨਾ ਨਹੀਂ। ਇਸੇ ਲਈ 24 ਮਈ ਨੂੰ ਪੰਜ ਹਜ਼ਾਰ ਸਿੰਘਾਂ ਦਾ ਜੱਥਾ ਲੈ ਕੇ ਸ. ਗੁਰਚਰਨ ਸਿੰਘ ਟੌਹੜਾ ਕਪੂਰੀ ਪੁੱਜੇ ਸਨ ਤੇ ਖੁਦਵਾਈ ਰੁਕਵਾਈ ਸੀ।

ਅੱਜ ਇਸ ਭਰੇ ਦੀਵਾਨ ਵਿਚ ਮੈਂ ਆਪਣੇ ਪੂਰੇ ਜ਼ੋਰ ਨਾਲ ਕਹਿਣਾ ਹੈ ਕਿ ਇਹ ਮੋਰਚਾ ਪੁਰ-ਅਮਨ ਚੱਲੇਗਾ। ਗੁਰੂ ਕੇ ਬਾਗ ਵੇਲੇ ਡਾਂਗਾਂ ਖਾਂਦੇ, ਪਰ ਵਾਹਿਗੁਰੂ-ਵਾਹਿਗੁਰੂ ਜਪਦੇ ਸਿੰਘਾਂ ਨੂੰ ਦੇਖ ਕੇ ਐਂਡੀਰਯੂਜ਼ ਵੱਡੇ ਪਾਦਰੀ ਨੇ ਕਿਹਾ ਸੀ ਕਿ ਮੈਂ ਰੋਜ਼ ਕਿਤਨੇ ਹੀ ਈਸਾ ਫਾਂਸੀ 'ਤੇ ਚੜ੍ਹੇ ਦੇਖ ਰਿਹਾ ਹਾਂ। ਹੁਣ ਵੀ ਸਿੰਘ ਜਬਰ ਦੇ ਟਾਕਰੇ ਸਬਰ ਦਿਖਾ ਕੇ ਜ਼ਾਲਮ ਸਰਕਾਰ ਨੂੰ ਝੁਕਾ ਕੇ ਹੀ ਮੁੜਨਗੇ। ਸਾਰੀ ਕੌਮ ਤਿਆਰ ਹੈ। ਹਜ਼ਾਰਾਂ ਪੁੱਜ ਗਏ ਹਨ ਤੇ ਸੈਂਕੜੇ ਅੱਜ ਪਹਿਲੇ ਦਿਨ ਚਾਈਂ-ਚਾਈਂ ਜੇਲ੍ਹਾਂ ਨੂੰ ਜਾ ਰਹੇ ਹਨ।

ਸਰਬੱਤ ਖ਼ਾਲਸੇ ਨੂੰ ਮੇਰੀ ਅਪੀਲ ਹੈ ਕਿ ਪਤਾ ਨਹੀਂ ਇਹ ਜੰਗ ਕਿਤਨੀ ਲੰਮੀ ਹੋਵੇ, ਪਰ ਇਹ ਯਕੀਨ ਦਿਲਾਉਂਦਾ ਹਾਂ ਕਿ ਹੋਵੇਗੀ ਜਿੱਤ ਵਿਚ ਹੀ ਸਮਾਪਤ, ਭਾਵੇਂ ਲੱਖ ਝੱਖੜ ਜ਼ੁਲਮਾਂ ਦੇ ਝੁੱਲਣ, ਜਿਤਨੇ ਇਥੇ ਆਏ ਹੋ, ਉਹ ਹੀ ਪੈਗ਼ਾਮ ਜੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ, ਪਿੰਡ-ਪਿੰਡ ਲੈ ਕੇ ਜਾਉ ਤੇ ਹੋਕਾ ਫੇਰ ਦਿਉ ਕਿ ਜਵਾਨੀ ਉਹ ਹੀ ਹੈ, ਜੋ ਕੌਮ ਦੇ ਕੰਮ ਆਵੇ। ਇਹ ਕਦੇ ਖ਼ਿਆਲ ਨਾ ਕਰਿਉ ਕਿ ਤੁਸੀਂ ਥੋੜ੍ਹੇ ਹੋ। ਸਭ ਦਰਿਆ ਸੋਮਿਆਂ ਵਿਚੋਂ ਹੀ ਨਿਕਲਦੇ ਹਨ, ਇਕੱਠੇ ਵਹਿ ਤੁਰੋਗੇ ਤਾਂ ਇਕ ਹੜ੍ਹ ਆ ਜਾਵੇਗਾ। ਲੱਕੜ ਦੀ ਇਕ ਨਿਮਾਣੀ ਤੀਲੀ ਜੰਗਲ ਨੂੰ ਅੱਗ ਲਗਾ ਸਕਦੀ ਹੈ ਅਤੇ ਤੁਸੀਂ ਤਾਂ ਭਲਾ ਇਨਸਾਨ ਹੋ ਤੇ ਇਨਸਾਨ ਵੀ ਉਹ, ਜਿਨਾਂ ਦਾ ਕਲੇਜਾ ਹੁਣੇ-ਹੁਣੇ ਤੱਤੀ ਤਵੀ 'ਤੇ ਸਾੜਿਆ ਗਿਆ ਹੈ।

ਢਾਡੀਆਂ ਨੂੰ ਕਹਿਣਾ ਹੈ ਕਿ ਹੁਣ ਲੋੜ ਹੈ ਤੁਹਾਡੇ ਸਾਜ਼ਾਂ ਵਿਚੋਂ ਲਲਕਾਰੇ ਨਿਕਲਣ। ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ, ਤੁਹਾਡੀ ਢੱਡ ਦੀ ਧਾਪ ਜਨਤਾ ਨੂੰ ਟੁੰਬ ਕੇ ਜਗਾਏ। ਤੁਹਾਡੇ ਸਾਜ਼ ਦੇ ਘੁੰਗਰੂ ਕੁਰਬਾਨੀ ਲਈ ਦਿਲਾਂ ਵਿਚ ਚਾਅ ਪੈਦਾ ਕਰਨ। ਕਵੀਓ, ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿੱਤੀ ਹੈ, ਤੁਸੀਂ ਕੌਮ ਦੀ ਉਸਾਰੀ ਵੇਲੇ ਇੱਟਾਂ ਦਾ ਕੰਮ ਕਰਦੇ ਰਹੇ ਹੋ। ਤੁਸੀਂ ਹੁਣ ਕੇਵੇਲੇ ਦੇ ਗੀਤ ਖ਼ਤਮ ਕਰੋ। ਐਸਾ ਇਤਿਹਾਸ ਸੁਣਾਓ ਜੋ ਲੋਕਾਂ ਨੂੰ ਕੱਪੜਿਆਂ ਵਾਂਗੂੰ ਖੱਲਾਂ ਉਤਾਰਨ ਲਈ ਪਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਿਆਂ ਵਿਚ ਧਰਮ ਦੀ ਬਲਦੀ ਸ਼ਮ੍ਹਾ ਉੱਤੋਂ ਸੜਨ ਦਾ ਚਾਅ ਪੈਦਾ ਕਰੇ। ਲਹੂ ਠੰਢਾ ਹੋ ਗਿਆ ਹੈ। ਸ਼ਹੀਦਾਂ ਦੀਆਂ ਸਾਖੀਆਂ ਤੇ ਭੱਠ ਤਪਾ ਦਿਉ ਤਾਂ ਕਿ ਇਹ ਖ਼ੂਨ ਖੌਲ ਪਵੇ। ਮੁੜ ਕੇ ਜਵਾਨੀ ਆਏ ਅਤੇ ਇਹ ਮਿੱਧਿਆ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫਿਰ ਤੋਂ ਪੈਰਾਂ 'ਤੇ ਖੜੀ ਹੋ ਸਕੇ। ਕਲਗੀਧਰ ਅੱਗੇ ਪੰਥ ਦੀ ਅਰਦਾਸ ਹੈ ਕਿ ਤੁਸੀਂ ਹੀ ਅੱਗੇ ਕਿਰਪਾ ਕਰਦੇ ਸਾਓ ਅਤੇ ਅੱਜ ਵੀ ਰਹਿਮਤ ਕਰਨੀ ਅਤੇ ਜਿੱਤ ਦੇ ਜੈਕਾਰੇ ਛੱਡਦੀ ਕੌਮ ਫਿਰ ਸ਼ੁਕਰ ਕਰਨ ਲਈ ਇਥੇ ਹਾਜ਼ਰ ਹੋਵੇ।

ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

●

# (3)

ਅਖ਼ੀਰ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਫਿਰ ਸੰਗਤਾਂ ਨੂੰ ਅਪੀਲ ਕੀਤੀ ਕਿ ਕਿਸੇ ਵੀ ਸਿੰਘ ਨੇ ਜੋਸ਼ ਵਿਚ ਆ ਕੇ ਆਪੇ ਤੋਂ ਬਾਹਰ ਨਹੀਂ ਹੋਣਾ। ਕੋਈ ਵੀ ਇਹੋ ਜਿਹੀ ਹਰਕਤ ਨਹੀਂ ਕਰਨੀ, ਜਿਸ ਨਾਲ ਸਰਕਾਰ ਨੂੰ ਤਸ਼ੱਦਦ ਕਰਨ ਦਾ ਮੌਕਾ ਮਿਲੇ। ਅਰਦਾਸ ਉਪਰੰਤ ਜੱਥੇ ਦੇ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਮੱਥਾ ਟੇਕਣ ਗਏ ਅਤੇ ਹੁਣ ਜੱਥੇ ਨੇ ਗ੍ਰਿਫ਼ਤਾਰੀ ਲਈ ਵਿਦਾਇਗੀ ਲੈਣੀ ਸੀ। ਬਾਹਰ ਬੈਂਡ ਵਾਜੇ 'ਦੇਹ ਸ਼ਿਵਾ......' ਦੀਆਂ ਧੁੰਨਾਂ ਗੁੰਜਾ ਰਹੇ ਸਨ। ਸਿੰਘ ਸਤਿ ਸ੍ਰੀ ਅਕਾਲ ਦੇ ਜੈਕਾਰੇ ਅਤੇ ਸ਼੍ਰੋਮਣੀ ਅਕਾਲੀ ਦਲ ਜ਼ਿੰਦਾਬਾਦ ਦੇ ਨਾਅਰੇ ਲਗਾ ਕੇ ਅਸਮਾਨ ਦਾ ਵਾਤਾਵਰਣ ਅਸ਼ਾਂਤ ਕਰ ਰਹੇ ਸਨ। ਸ. ਪ੍ਰਕਾਸ਼ ਸਿੰਘ ਬਾਦਲ਼ ਦੇ ਜੱਥੇ ਦੇ ਨਾਲ ਰਾਜਾ ਨਰਿੰਦਰ ਸਿੰਘ ਨਾਭਾ, ਸ੍ਰੀ ਅਨਵਰ ਅਹਿਮਦ ਮਲੇਰਕੋਟਲਾ, ਸ. ਨੱਥਾ ਸਿੰਘ ਦਾਲਮ, ਸ. ਕੁੰਦਨ ਸਿੰਘ ਪਤੰਗ, ਸ. ਸੁਖਦੀਪ ਸਿੰਘ ਭਿੰਡਰ, ਸ. ਸੁਖਦੇਵ ਸਿੰਘ ਬਾਹੀਆ, ਸ. ਜਗਜੀਤ ਸਿੰਘ ਬਰਾੜ ਮੁਕਤਸਰ, ਸ. ਦਿਆਲ ਸਿੰਘ ਮੁਕਤਸਰ ਅਤੇ ਸਾਬਕਾ ਚੇਅਰਮੈਨ, ਐਡਵੋਕੇਟ, ਸਰਪੰਚ, ਪੰਚ, ਨੰਬਰਦਾਰ ਤੇ ਮੈਂਬਰ ਸਾਹਿਬਾਨ ਕਾਫ਼ੀ ਗਿਣਤੀ ਵਿਚ ਸਨ। ਹਰ ਪਾਸੇ ਸਤਿ ਸ੍ਰੀ ਅਕਾਲ, ਦੇਗ ਤੇਗ਼ ਫ਼ਤਹਿ, ਪੰਥ ਕੀ ਜੀਤ, ਰਾਜ ਕਰੇਗਾ ਖ਼ਾਲਸਾ ਅਤੇ ਸ਼੍ਰੋਮਣੀ ਅਕਾਲੀ ਦਲ ਜ਼ਿੰਦਾਬਾਦ ਦੇ ਨਾਅਰੇ ਗੂੰਜ ਰਹੇ ਸਨ। ਜੱਥਾ ਤੁਰਨ ਦੀ ਦੇਰ ਸੀ ਕਿ ਸਿੰਘ ਇਕ ਦੂਜੇ ਤੋਂ ਅੱਗੇ ਹੋ ਤੁਰੇ, ਜਿਵੇਂ ਇਹਨਾਂ ਦਾ ਕੋਈ ਮਾਲਕ ਨਹੀਂ ਹੁੰਦਾ ਤੇ ਆਪ-ਮੁਹਾਰੇ ਸ਼ਹੀਦੀਆਂ ਪਾਉਣ ਲਈ ਤੁਰ ਪਏ ਹੋਣ।

ਜੱਥਾ ਜਲ੍ਹਿਆਂ ਵਾਲਾ ਬਾਗ਼ ਟੱਪ ਕੇ ਕੋਤਵਾਲੀ ਦੇ ਨੇੜੇ ਪਹੁੰਚਿਆ, ਜਿਥੇ ਸਿੰਘਾਂ ਦੇ ਸਿਰਾਂ ਦਾ ਠਾਠਾਂ ਮਾਰਦਾ ਸਮੁੰਦਰ ਦੇਖ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਯਾਦ ਤਾਜ਼ਾ ਹੋ ਰਹੀ ਸੀ। ਸਿੰਘਾਂ ਦੇ ਚਿਹਰਿਆਂ 'ਤੇ ਚੜ੍ਹਦੀ ਕਲਾ ਵਾਲਾ ਜੋਸ਼ ਸੀ ਅਤੇ ਲਾਲੀ ਡੁੱਲ੍ਹ-ਡੁੱਲ੍ਹ ਪੈਂਦੀ ਸੀ। ਮਨ ਵਿਚ ਧਰਮ-ਯੁੱਧ ਦਾ ਚਾਅ ਸੀ। ਪਰ ਉਹਨਾਂ ਭੋਲਿਆਂ ਨੂੰ ਕੀ ਪਤਾ ਸੀ ਕਿ ਜਿਨ੍ਹਾਂ ਮੰਗਾਂ ਦੀ ਖ਼ਾਤਰ ਜੇਲ੍ਹ ਜਾ ਰਹੇ ਹਨ, ਉਹ ਮੰਗਾਂ ਤਾਂ ਵਿਚੇ ਹੀ ਰੁਲ ਜਾਣਗੀਆਂ। ਜੱਥੇ ਨੂੰ ਗ੍ਰਿਫ਼ਤਾਰੀ ਤੋਂ ਬਾਅਦ ਲੁਧਿਆਣਾ ਮਾਡਲ ਜੇਲ੍ਹ ਭੇਜ ਦਿੱਤਾ ਗਿਆ। ਇਸ ਜੇਲ੍ਹ ਦਾ ਨੀਂਹ ਪੱਥਰ ਸ. ਪ੍ਰਕਾਸ਼ ਸਿੰਘ ਬਾਦਲ ਨੇ ਆਪਣੀ ਸਰਕਾਰ ਸਮੇਂ ਆਪ ਹੀ ਰੱਖਿਆ ਸੀ

ਤੇ ਜੇਲ੍ਹ ਆਗਮਨ ਉਦਘਾਟਨ ਵੀ ਆਪ ਹੀ ਕੀਤਾ। ਭਾਵੇਂ ਇਸ ਜੇਲ੍ਹ ਵਿਚ ਕੋਈ ਠੀਕ ਪ੍ਰਬੰਧ ਨਹੀਂ ਸਨ ਪਰ ਸਿੰਘਾਂ ਨੇ ਹੌਲੀ-ਹੌਲੀ ਸਾਰੇ ਪ੍ਰਬੰਧ ਕਰ ਲਏ। ਬਾਦਲ ਸਾਹਿਬ ਦੇ ਜੱਥੇ ਵਿਚ 1126 ਅਕਾਲੀਆਂ ਨੇ ਗ੍ਰਿਫ਼ਤਾਰੀ ਦਿੱਤੀ ਸੀ ਅਤੇ ਇਸ ਜੱਥੇ ਵਿਚ 71 ਮੁਸਲਮਾਨ ਤੇ 5 ਈਸਾਈ ਵੀਰ ਵੀ ਸ਼ਾਮਲ ਸਨ। ਅੱਜ ਪੰਜਾਬ ਵਿਚ ਅਕਾਲੀ ਸਰਕਾਰ ਹੈ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਹਨ। ਧਰਮ-ਯੁੱਧ ਮੋਰਚੇ ਦੀ 25ਵੀਂ ਵਰ੍ਹੇਗੰਢ 4 ਅਗਸਤ 2007 ਨੂੰ ਸੀ। ਸ. ਬਾਦਲ ਨਾਲ ਜਿਨ੍ਹਾਂ 1126 ਅਕਾਲੀਆਂ ਨੇ ਗ੍ਰਿਫ਼ਤਾਰੀ ਦਿੱਤੀ ਸੀ, ਉਹਨਾਂ ਵਿਚੋਂ ਬਹੁਤ ਸਾਰੇ ਮੈਂਬਰ ਰੱਬ ਨੂੰ ਪਿਆਰੇ ਹੋ ਚੁੱਕੇ ਹਨ। ਕਿੰਨਾ ਚੰਗਾ ਹੁੰਦਾ ਜੇ ਜੱਥੇ ਦੇ ਬਾਕੀ ਰਹਿੰਦੇ ਮੈਂਬਰਾਂ ਨੂੰ ਸ. ਪ੍ਰਕਾਸ਼ ਸਿੰਘ ਬਾਦਲ ਪੰਜਾਬ ਭਵਨ ਚੰਡੀਗੜ੍ਹ ਬੁਲਾ ਕੇ, ਦੇਣਾ ਤਾਂ ਕੀ ਸੀ, ਚਾਹ ਦਾ ਇਕ ਕੱਪ ਹੀ ਪਿਆ ਦਿੰਦੇ ਅਤੇ ਜੇਲ੍ਹ ਵਿਚਲੀਆਂ ਯਾਦਾਂ ਨੂੰ ਤਾਜ਼ਾ ਕਰ ਲੈਂਦੇ। ਇਹਨਾਂ ਨਾਲ ਹੀ ਸਿੰਘਾਂ ਨੇ ਸੰਤੁਸ਼ਟ ਹੋ ਜਾਣਾ ਸੀ ਪਰ ਇਹ ਦੱਸੇ ਕਿਹੜਾ ਤੇ ਕਰੂ ਕੌਣ ? ਸੰਨ 2007 ਵਿਚ ਸ. ਪ੍ਰਕਾਸ਼ ਸਿੰਘ ਬਾਦਲ ਦੇ ਰਾਜਨੀਤਕ ਜੀਵਨ ਦੇ 50 ਸਾਲ ਪੂਰੇ ਹੋਣ 'ਤੇ ਗੋਲਡਨ ਜੁਬਲੀ ਬਣਦੀ ਸੀ, ਜਿਸ ਦਾ ਐਲਾਨ ਪੰਜਾਬ ਅਸੈਂਬਲੀ ਵਿਚ ਵੀ ਕੀਤਾ ਗਿਆ ਅਤੇ ਕਿਹਾ ਗਿਆ ਕਿ ਅਸੀਂ ਗੋਲਡਨ ਜੁਬਲੀ ਮਨਾਵਾਂਗੇ ਪਰ ਮਨਾਉਂਦੇ ਕਿਥੋਂ ? ਜੇ 50 ਸਾਲ ਦੇ ਰਾਜਨੀਤਕ ਜੀਵਨ ਦਾ ਰਿਕਾਰਡ ਇਕੱਠਾ ਕੀਤਾ ਹੁੰਦਾ ਤਾਂ ਹੀ ਗੋਡਲਨ ਜੁਬਲੀ ਮਨਾਈ ਜਾਂਦੀ। ਅੱਜ ਲੋਕ ਸੰਪਰਕ ਵਿਭਾਗ ਦਾ ਕੰਮ ਤਾਂ ਸਿਰਫ਼ ਮੰਤਰੀਆਂ ਲਈ ਪ੍ਰੈੱਸ ਕਾਨਫ਼ਰੰਸਾਂ ਦਾ ਪ੍ਰਬੰਧ ਕਰਨਾ ਹੈ। ਉਹਨਾਂ ਨੂੰ ਪੂਰੀਆਂ ਸਹੂਲਤਾਂ ਮਿਲਣ, ਏ.ਸੀ. ਗੱਡੀਆਂ ਦਾ ਪ੍ਰਬੰਧ ਹੋਵੇ, ਰਿਕਾਰਡ ਸੰਭਾਲਣਾ ਉਹਨਾਂ ਦਾ ਕੰਮ ਨਹੀਂ। ਉਹਨਾਂ ਨੂੰ ਦਿਲਚਸਪੀ ਵੀ ਕੋਈ ਨਹੀਂ। ਲੋਕ ਸੰਪਰਕ ਵਿਭਾਗ ਵਾਲਿਆਂ ਨੇ ਸ. ਬਿਕ੍ਰਮਜੀਤ ਸਿੰਘ ਮਜੀਠੀਆ, ਮੰਤਰੀ ਲੋਕ ਸੰਪਰਕ ਵਿਭਾਗ ਪੰਜਾਬ ਦੇ ਕਹਿਣ 'ਤੇ ਇਕ ਵਾਰ ਗੱਲ ਕੀਤੀ ਸੀ, ਪਰ ਉਹਨਾਂ ਦੀ ਗੱਲਬਾਤ ਤੋਂ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਉਹ ਇਸ ਗੋਲਡਨ ਜੁਬਲੀ ਨੂੰ ਭਾਰ ਸਮਝਦੇ ਹੋਣ। ਦੇਖੋ! ਮੇਰੇ ਜਾਂ ਤੁਹਾਡੇ ਕਿਸੇ ਵੀ ਨੇਤਾ ਨਾਲ ਵਿਚਾਰਕ ਵਖਰੇਵੇਂ ਹੋ ਸਕਦੇ ਹਨ ਪਰ ਜਿਹੜੇ ਇਨਸਾਨ ਨੇ ਆਪਣੇ ਜੀਵਨ ਦੇ 50 ਸਾਲ ਐਮ.ਐਲ.ਏ. ਬਣ ਕੇ ਬਿਤਾਏ ਹੋਣ ਅਤੇ ਅਸੈਂਬਲੀ ਵਿਚ ਬੈਠਣ ਦੀ ਹਿੰਮਤ ਕੀਤੀ ਹੋਵੇ, ਉਹ ਇਨਸਾਨ ਵਧਾਈ ਦਾ ਪਾਤਰ ਹੈ। ਪਰ ਦੂਜੇ ਪਾਸੇ ਉਹ ਲੋਕ ਵੀ ਹਨ ਜਿਨ੍ਹਾਂ ਨੂੰ ਕੌਮ ਨੇ ਇੰਨੀਂ ਤਾਕਤ ਅਤੇ ਸਤਿਕਾਰ ਦਿੱਤਾ, ਸ਼ਾਇਦ ਇੰਨਾ ਸਨਮਾਨ ਬਾਬਾ ਖੜਕ ਸਿੰਘ ਜੀ ਤੇ ਮਾਸਟਰ ਤਾਰਾ ਸਿੰਘ ਜੀ ਨੂੰ ਨਾ ਮਿਲਿਆ ਹੋਵੇ, ਮਿਲਿਆ ਸਨਮਾਨ ਸੰਭਾਲ ਨਾ ਸਕੇ ਅਤੇ ਫਿਰ ਜ਼ਮਾਨਤਾਂ ਵੀ ਨਾ ਬਚੀਆਂ। ਨੇਤਾਗੀਰੀ ਕਰਨੀ ਆਮ ਐਰੇ-ਗ਼ੈਰੇ ਦਾ ਕੰਮ ਨਹੀਂ। ਨੇਤਾ ਦੋ ਜਾਂ ਚਾਰ ਦਿਨਾਂ ਵਿਚ ਨਹੀਂ ਬਣ ਜਾਂਦਾ, ਇਸ ਪਿੱਛੇ ਲੰਬੀ ਘਾਲਣਾ ਹੁੰਦੀ ਹੈ। ਸ. ਬਾਦਲ ਨੇ ਬਹੁਤ ਲੰਬੀ ਜੇਲ੍ਹ-ਯਾਤਰਾ ਕੀਤੀ ਹੈ। ਐਮਰਜੈਂਸੀ ਦੇ ਸਮੇਂ ਤਾਂ ਪਤਾ

ਹੀ ਨਹੀਂ ਸੀ ਕਿ ਕਿਸੇ ਨੇ ਜੇਲ੍ਹ ਵਿਚੋਂ ਬਾਹਰ ਆਉਣਾ ਹੈ ਜਾਂ ਨਹੀਂ। ਜੇਲ੍ਹ ਤਾਂ ਜੇਲ੍ਹ ਹੀ ਹੁੰਦੀ ਹੈ। ਜੇਲ੍ਹ ਵਿਚ ਹੁੰਦਿਆਂ ਹੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਬੇਟੀ ਦਾ ਆਨੰਦ ਕਾਰਜ ਹੋਇਆ। ਪੰਥ ਲਈ ਆਪਾ ਵਾਰਨ ਵਾਲੇ ਅਤੇ ਪੰਥਕ ਸੋਚ ਰੱਖਣ ਵਾਲੇ ਨੇਤਾਵਾਂ ਦੇ ਜੀਵਨ-ਤਜਰਬੇ ਤੋਂ ਫ਼ਾਇਦਾ ਉਠਾਇਆ ਜਾ ਸਕਦਾ ਹੈ।

ਪਰ ਹੁਣ ਸਮਾਂ ਬਦਲ ਗਿਆ ਹੈ, ਯਕੀਨ ਕਰਿਓ, ਇਹ ਸਮਾਂ ਬਦਲਿਆ ਥੋੜ੍ਹੇ ਸਮੇਂ ਵਾਸਤੇ ਹੀ ਹੈ। ਜਿਹੜੇ ਬੰਦੇ ਕੋਲ ਖੁੱਲ੍ਹਾ ਸਰਮਾਇਆ ਹੈ ਜਾਂ ਕਿਸੇ ਵੱਡੇ ਰਾਜਨੀਤਕ ਨੇਤਾ ਦਾ ਰਿਸ਼ਤੇਦਾਰ ਹੈ ਜਾਂ ਧੱਕੇ ਨਾਲ ਰਿਸ਼ਤੇਦਾਰ ਬਣਿਆ ਹੋਇਆ ਹੈ, ਉਹ ਜਦ ਚਾਹੇ ਨੇਤਾ ਬਣ ਸਕਦਾ ਹੈ। ਉਸ ਭੱਦਰ ਪੁਰਸ਼ ਨੂੰ ਰਾਜਨੀਤਕ ਨੇਤਾ ਨਾਲ ਬੈਠ ਕੇ ਦੋ ਪ੍ਰੈਸ ਕਾਨਫ਼ਰੰਸਾਂ ਕਰਨ ਦੀ ਲੋੜ ਹੈ, ਬੱਸ ਅਗਲੇ ਦਿਨ ਸੀਨੀਅਰ ਨੇਤਾ ਬਣ ਜਾਂਦਾ ਹੈ। ਉਸ ਵਾਸਤੇ ਪੰਥ ਲਈ ਜੇਲ੍ਹ ਕੱਟਣ ਜਾਂ ਪਾਰਟੀ ਲਈ ਕੰਮ ਕਰਨ ਦਾ ਕੋਈ ਪੈਮਾਨਾ ਨਹੀਂ ਹੈ। ਜਿਹੜੇ ਵਰਕਰ ਜੇਲ੍ਹਾਂ ਕੱਟਦੇ ਰਹੇ, ਪਾਰਟੀ ਲਈ ਰਾਤ-ਦਿਨ ਕੰਮ ਕੀਤਾ, ਡਾਂਗਾਂ ਖਾਧੀਆਂ, ਹੱਡ ਤੁੜਵਾਏ, ਕਿਸੇ ਰਾਜਨੀਤਕ ਨੇਤਾ ਨਾਲ ਰਿਸ਼ਤੇਦਾਰੀ ਨਾ ਪਾ ਸਕੇ ਅਤੇ ਨਾ ਹੀ ਸਰਮਾਇਆ ਕੋਲ ਸੀ, ਉਹ ਵਰਕਰ ਦਾ ਵਰਕਰ ਹੀ ਰਹੇਗਾ। ਜਦ 2002 ਵਿਚ ਪੰਜਾਬ ਅੰਦਰ ਚੋਣਾਂ ਹੋਈਆਂ ਤਾਂ ਸ਼੍ਰੋਮਣੀ ਅਕਾਲੀ ਦਲ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਕਿੰਨੇ ਸ਼ਰਮ ਦੀ ਗੱਲ ਸੀ ਕਿ ਜਿਹੜੀ ਕਾਂਗਰਸ ਨੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕੀਤਾ ਹੋਵੇ ਅਤੇ ਪੰਜਾਬ ਦੀ ਧਰਤੀ ਤੋਂ ਚੁਣ-ਚੁਣ ਕੇ ਸਿੱਖ ਨੌਜਵਾਨ ਗੱਭਰੂਆਂ ਨੂੰ ਤਸੀਹੇ ਦੇ ਕੇ ਮਾਰਿਆ ਹੋਵੇ ਅਤੇ ਧੀਆਂ-ਭੈਣਾਂ ਦੀ ਬੇਪਤੀ ਕੀਤੀ ਹੋਵੇ, ਫਿਰ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਬਣ ਜਾਵੇ, ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਸ਼੍ਰੋਮਣੀ ਅਕਾਲੀ ਦਲ ਦੇ ਹਾਰੇ ਹੋਏ ਉਮੀਦਵਾਰਾਂ ਵਿਚੋਂ ਇਕ ਉਮੀਦਵਾਰ ਜਿਹੜੀ ਗੱਲ ਸੁਣਾ ਰਿਹਾ ਸੀ, ਉਹ ਸੱਚ ਹੀ ਸੀ। ਉਹ ਕਹਿਣ ਲੱਗਿਆ ਕਿ ਅਕਾਲੀ ਸਰਕਾਰ ਵੱਲੋਂ ਕੁਝ ਨੌਕਰੀਆਂ ਕੱਢੀਆਂ ਗਈਆਂ ਤਾਂ ਕੁਝ ਚੋਣਵੇਂ ਜੱਥੇਦਾਰ ਇਕੱਠੇ ਹੋ ਕੇ ਇਕ ਸੀਨੀਅਰ ਮੰਤਰੀ ਕੋਲ ਗਏ ਅਤੇ ਕਿਹਾ, ਸਾਹਿਬ ਜੀ! ਅਸੀਂ ਤੁਹਾਡੇ ਨਾਲ ਜੇਲ੍ਹਾਂ ਕੱਟੀਆਂ, ਮਾਰਾਂ ਖਾਧੀਆਂ, ਪਾਰਟੀ ਲਈ ਰਾਤ-ਦਿਨ ਕੰਮ ਕੀਤਾ, ਕ੍ਰਿਪਾ ਕਰੋ ਸਾਡੇ ਬੱਚਿਆਂ ਨੂੰ ਨੌਕਰੀ ਦੇ ਦਿਉ। ਸੀਨੀਅਰ ਨੇਤਾ ਨੇ ਕਿਹਾ ਕਿ ਜੱਥੇਦਾਰੋ, ਤੁਸੀਂ ਮੰਤਰੀ ਜੀ ਨੂੰ ਮਿਲਣਾ ਸੀ, ਕਿਉਂਕਿ ਨੌਕਰੀਆਂ ਉਸ ਦੇ ਵਿਭਾਗ ਦੀਆਂ ਹਨ। ਸਾਹਿਬ ਜੀ, ਅਸੀਂ ਮਿਲੇ ਸੀ, ਪਰ ਉਹ ਕਹਿੰਦੇ ਹਨ ਕਿ ਨੌਕਰੀ ਇੰਨੇ ਦੀ ਮਿਲੂਗੀ, ਸਾਡੇ ਕੋਲ ਤਾਂ ਇੰਨਾ ਪੈਸਾ ਹੈ ਨਹੀਂ, ਜਿੰਨਾ ਉਹ ਮੰਗਦੇ ਹਨ। ਸੀਨੀਅਰ ਮੰਤਰੀ ਜੀ ਕਹਿਣ ਲੱਗੇ, ਅੱਛਾ ਜਿੰਨਾ ਘਟਦਾ ਹੈ ਉਹ ਮੇਰੇ ਤੋਂ ਲੈ ਜਾਉ, ਕਿਉਂਕਿ ਉਸ ਨੇ ਘੱਟ ਪੈਸੇ ਨਾਲ ਨੌਕਰੀ ਨਹੀਂ ਦੇਣੀ। ਉਸ ਹਾਰੇ ਹੋਏ ਉਮੀਦਵਾਰ ਨੇ ਇਹ ਗੱਲ ਘੱਟੋ-ਘੱਟ ਪੰਦਰਾਂ-ਵੀਹ ਅਕਾਲੀ ਮੈਂਬਰਾਂ

ਦੇ ਬੈਠਿਆਂ ਕਹੀ। ਇਸ ਵਿਚ ਸ਼ੱਕ ਵੀ ਕੋਈ ਨਹੀਂ। ਪਿਛਲੀ ਵਾਰ ਕਾਂਗਰਸ ਸਰਕਾਰ ਨੇ ਫੱਟੇ ਚੁੱਕ ਦਿੱਤੇ। ਆਉਣ ਵਾਲੇ ਪੰਜ ਸਾਲਾਂ ਨੂੰ ਚੋਣਾਂ ਉਹੀ ਉਮੀਦਵਾਰ ਲੜਨਗੇ ਜਿਨ੍ਹਾਂ ਕੋਲ ਸੀਨੀਅਰ ਨੇਤਾਵਾਂ ਨੂੰ ਦੇਣ ਵਾਸਤੇ ਖੁੱਲ੍ਹਾ ਪੈਸਾ ਹੋਵੇਂਗਾ ਅਤੇ ਅੱਖਾਂ ਮੀਟ ਕੇ ਚੋਣ 'ਤੇ ਖ਼ਰਚ ਕੀਤਾ ਜਾਵੇਗਾ, ਕਿਉਂਕਿ ਉਸ ਸਮੇਂ ਤਕ ਵਰਕਰ ਵੀ ਸੋਚਣ ਲੱਗ ਪੈਣਗੇ। ਸੋਚ ਲਉ, ਜੇ ਅੱਜ ਵੀ ਵਰਕਰਾਂ ਦੀ ਕਦਰ ਨਾ ਕੀਤੀ ਤਾਂ ਆਉਣ ਵਾਲਾ ਸਮਾਂ ਕੋਈ ਬਹੁਤਾ ਵਧੀਆ ਨਹੀਂ ਹੋਵੇਗਾ। ਨੇਤਾ ਦੀ ਕਦਰ ਵਰਕਰਾਂ ਨਾਲ ਹੀ ਹੁੰਦੀ ਹੈ। ਜੇ ਵਰਕਰ ਹੀ ਨੇਤਾ ਦੇ ਨਾਲ ਨਾ ਤੁਰੇ ਤਾਂ ਕਿਸੇ ਨੇ ਨੇਤਾ ਜੀ ਨੂੰ ਪੁੱਛਣਾ ਵੀ ਨਹੀਂ। ਅੱਜ ਸੰਭਲ ਕੇ ਚੱਲਣ ਦੀ ਲੋੜ ਹੈ। ਵਰਕਰ ਵਰਕ ਕਰ ਕੇ ਆਪਣੀ ਕਦਰ ਭਾਲਦਾ ਹੈ। ਜੇ ਪਾਰਟੀ ਵਰਕਰ ਦੀ ਕਦਰ ਨਹੀਂ ਕਰਦੀ ਤਾਂ ਵਰਕਰ ਨੇ ਕੀ ਲੈਣਾ ਹੈ। ਪਰ ਅੱਜ ਤਾਂ ਰਾਜ-ਭਾਗ ਵਾਲੇ ਵਰਕਰ ਨੂੰ ਤਾਂ ਛੱਡੋ, ਪਾਰਟੀ ਨੂੰ ਵੀ ਕੁਝ ਨਹੀਂ ਸਮਝਦੇ।

ਸ. ਪ੍ਰਕਾਸ਼ ਸਿੰਘ ਬਾਦਲ ਦਾ ਰਾਜਨੀਤਕ ਤੌਰ 'ਤੇ ਕਦ ਬਹੁਤ ਵੱਡਾ ਹੈ। ਸ. ਬਾਦਲ ਭਾਰਤ ਦੇ ਸੀਨੀਅਰ ਨੇਤਾਵਾਂ ਦੀ ਕਤਾਰ ਵਿਚ ਆਉਂਦੇ ਹਨ। ਸ. ਪ੍ਰਕਾਸ਼ ਸਿੰਘ ਬਾਦਲ ਇਕ ਦਿਆਨਤਦਾਰ ਤੇ ਸ਼ਰੀਫ਼ ਰਾਜਨੀਤਕ ਇਨਸਾਨ ਸਮਝੇ ਜਾਂਦੇ ਹਨ, ਪਰ ਰਾਜਨੀਤੀ ਵਿਚ ਸ਼ਰਾਫ਼ਤ ਦਾ ਕੋਈ ਕੰਮ ਨਹੀਂ, ਜੇ ਇੰਨੇ ਹੀ ਸ਼ਰੀਫ਼ਪੁਣੇ ਵਿਚ ਚੱਲਦੇ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਸੁਪਰੀਮੋ ਨਾ ਬਣਦੇ। ਹਾਂ, ਇੰਨਾ ਜ਼ਰੂਰ ਹੈ ਕਿ ਇਖ਼ਲਾਕੀ ਤੌਰ 'ਤੇ ਸ. ਬਾਦਲ ਵੱਲ ਕੋਈ ਉਂਗਲ ਨਹੀਂ ਕਰਦਾ। ਪਰ ਅੱਜ ਦੇ ਯੂਥ ਨੇਤਾਵਾਂ ਨੇ ਤਾਂ ਇੰਨਾ ਮਾਅਰਕਾ ਮਾਰਿਆ ਹੈ ਕਿ ਉਹ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਨੂੰ ਵੀ ਪਿੱਛੇ ਛੱਡ ਗਏ ਹਨ, ਜਿਨ੍ਹਾਂ 'ਤੇ ਅਕਾਲੀ ਦਲ ਨੂੰ ਵੱਡੀਆਂ ਆਸਾਂ ਸਨ।

ਇਕ ਵਾਰ ਮਾਸਟਰ ਤਾਰਾ ਸਿੰਘ ਜੀ ਰੇਲਗੱਡੀ ਵਿਚ ਸਫ਼ਰ ਕਰ ਰਹੇ ਸਨ, ਸਫ਼ਰ ਲੰਮਾ ਸੀ। ਉਸ ਰੇਲਗੱਡੀ ਵਿਚ ਜਿਹੜੀ ਸੀਟ ਰਿਜ਼ਰਵ ਕਰਵਾਈ ਹੋਈ ਸੀ, ਉਸੇ ਸੀਟ ਦੇ ਸਾਹਮਣੇ ਵਾਲੀ ਸੀਟ 'ਤੇ ਇਕ ਅੰਗਰੇਜ਼ ਪੱਤਰਕਾਰ ਲੜਕੀ ਸਫ਼ਰ ਕਰ ਰਹੀ ਸੀ। ਮਾਸਟਰ ਤਾਰਾ ਸਿੰਘ ਆਪਣੇ ਸਫ਼ਰ ਦੌਰਾਨ ਪੜ੍ਹਦੇ ਰਹੇ ਜਾਂ ਲਿਖਦੇ ਰਹੇ। ਸਾਰੇ ਸਫ਼ਰ ਦੌਰਾਨ ਮਾਸਟਰ ਤਾਰਾ ਸਿੰਘ ਜੀ ਨੇ ਉਸ ਲੜਕੀ ਵੱਲ ਅੱਖ ਚੁੱਕ ਕੇ ਵੀ ਨਾ ਦੇਖਿਆ। ਉਸ ਪੱਤਰਕਾਰ ਲੜਕੀ ਨੇ ਰੇਲ ਸਫ਼ਰ ਦੌਰਾਨ ਹੀ ਪਤਾ ਲਗਾਇਆ ਕਿ ਇਹ ਨੌਜਵਾਨ ਸ਼੍ਰੋਮਣੀ ਅਕਾਲੀ ਦਲ ਦਾ ਇਕ ਨੇਤਾ ਹੈ। ਉਸ ਲੜਕੀ ਨੇ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੂੰ ਵਿਸਥਾਰ ਸਹਿਤ ਪੱਤਰ ਲਿਖਿਆ ਕਿ ਜਿਸ ਕੌਮ ਦਾ ਇਕ ਨੇਤਾ ਇੰਨੇ ਉੱਚੇ ਇਖ਼ਲਾਕ ਵਾਲਾ ਹੈ ਤਾਂ ਉਸ ਕੌਮ ਦੇ ਮੁੱਖ ਜੱਥੇਦਾਰ ਦਾ ਇਖ਼ਲਾਕ ਕਿੰਨਾ ਉੱਚਾ ਹੋਵੇਗਾ। ਇਤਿਹਾਸ ਗਵਾਹ ਹੈ ਕਿ ਸਿੱਖ ਕੌਮ ਦੇ ਉੱਚੇ ਇਖ਼ਲਾਕ ਬਾਰੇ ਤਾਂ

ਵਿਰੋਧੀਆਂ ਨੂੰ ਵੀ ਉਪਮਾ ਕਰਨੀ ਪਈ ਹੈ। ਅਹਿਮਦ ਸ਼ਾਹ ਦੁਰਾਨੀ ਦੇ ਹਿੰਦੁਸਤਾਨ ਉਪਰ ਸਤਵੇਂ ਹਮਲੇ ਸਮੇਂ 1764 ਈ. ਵਿਚ ਖ਼ਾਨਿਕਿਲਾਤ ਮੀਰ ਨਸੀਰ ਖ਼ਾਨ ਦੀ ਜਹਾਦੀ ਫ਼ੌਜ ਨਾਲ ਆਇਆ ਕਾਜ਼ੀ ਨੂਰ ਮੁਹੰਮਦ ਜੋ ਬਲੋਚਿਸਤਾਨ ਇਲਾਕੇ ਦੇ ਗੁਜਾਬਾ ਨਗਰ ਦਾ ਵਸਨੀਕ ਸੀ, 'ਜੰਗਨਾਮਾ' ਵਿਚ ਸਿੱਖਾਂ ਨੂੰ 'ਸਗ' (ਕੁੱਤੇ) ਕਹਿ ਕੇ ਫਿਰ ਉਹਨਾਂ ਦੀ ਪ੍ਰਸੰਸਾ ਕਰਦਾ ਹੋਇਆ ਲਿਖਦਾ ਹੈ ਕਿ :

ਕੁੱਤਿਆਂ ਨੂੰ ਕੁੱਤੇ ਨਾ ਕਹੋ ਕਿਉਂਕਿ ਉਹ ਸ਼ੇਰ ਹਨ।
ਜੋ ਮਰਦਾਨਗੀ ਦੇ ਮੈਦਾਨ ਵਿਚ ਸ਼ੇਰਾਂ ਵਾਂਗ ਦਲੇਰ ਹਨ।

..... ..... .....

ਜ਼ਨਾਨੀ ਦਾ ਮਾਲ ਅਤੇ ਗਹਣੇ ਲੁੱਟ ਵਿਚ ਨਹੀਂ ਲੈਂਦੇ, ਭਾਵੇਂ ਉਹ ਸੁਆਣੀ ਹੈ ਭਾਵੇਂ ਗੋਲੀ।
ਇਹਨਾਂ ਕੁੱਤਿਆਂ ਵਿਚ ਜ਼ਨਾਹਕਾਰੀ (ਬਦਮਾਸ਼ੀ) ਨਹੀਂ ਹੈ, ਚੋਰੀ ਭੀ ਇਹਨਾਂ ਭੈੜੀਆਂ ਰਗਾਂ ਵਾਲਿਆਂ ਵਿਚ ਨਹੀਂ।
ਜ਼ਨਾਨੀ ਭਾਵੇਂ ਜਵਾਨ ਹੈ ਭਾਵੇਂ ਬੁੱਢੀ, ਉਸ ਨੂੰ ਕਹਿੰਦੇ ਹਨ, ਹਟ ਬੁੱਢੀਏ, ਇਕ ਪਾਸੇ ਹੋ।

ਅੱਜ ਦੇ ਨੇਤਾਵਾਂ ਨੂੰ ਆਪਣੇ ਜੀਵਨ ਵੱਲ ਝਾਤ ਮਾਰਨ ਦੀ ਲੋੜ ਹੈ ਕਿ ਉਹ ਕਿਥੇ ਖੜੇ ਹਨ। ਇਹ ਹੀ ਨਹੀਂ, ਇੰਨੇ ਗਿਰ ਗਏ ਕਿ ਜੀਵਨ ਦੀ ਗੱਲ ਤਾਂ ਛੱਡੋ, ਜੇ ਕੋਈ ਧਨ ਦੀ ਝਲਕ ਦਿਖਾ ਦਿੰਦਾ ਹੈ ਤਾਂ ਸਿਧਾਂਤਾਂ ਨੂੰ ਛਿੱਕੇ ਟੰਗ ਕੇ ਪੈਸੇ ਦੀ ਪ੍ਰਾਪਤੀ ਲਈ ਮਰ ਜਾਂਦੇ ਹਨ। ਚਲੋ ਕੋਈ ਨਹੀਂ, ਕਦੇ ਫਿਰ ਸਮਾਂ ਆਏਗਾ, ਜਦੋਂ ਕਿਸੇ ਜੀਵਨ ਵਾਲੇ ਦੀ ਵੀ ਕਦਰ ਪਵੇਗੀ।

ਧਰਮ-ਯੁੱਧ ਦੇ ਪਹਿਲੇ ਦਿਨ ਹੀ ਸ. ਗੁਰਬਖ਼ਸ਼ ਸਿੰਘ ਜੀ ਨੇ ਇੰਡੀਅਨ ਏਅਰਲਾਈਨਜ਼ ਦੇ ਇਕ ਬੋਇੰਗ 737 ਜਹਾਜ਼, ਜਿਸ ਵਿਚ 126 ਮੁਸਾਫ਼ਰ ਸਵਾਰ ਸਨ, ਜੋ ਦਿੱਲੀ ਤੋਂ ਸ੍ਰੀਨਗਰ ਵਾਇਆ ਅੰਮ੍ਰਿਤਸਰ ਉਡਾਨ 'ਤੇ ਸੀ, ਅਗ਼ਵਾ ਕਰ ਲਿਆ। ਜਹਾਜ਼ ਨੂੰ ਲਾਹੌਰ ਲਿਜਾਇਆ ਗਿਆ ਪਰ ਪਾਕਿਸਤਾਨ ਸਰਕਾਰ ਨੇ ਲਾਹੌਰ ਉਤਰਨ ਨਾ ਦਿੱਤਾ। ਜਹਾਜ਼ ਵਾਪਸ ਭਾਰਤ ਪਰਤ ਆਇਆ ਅਤੇ ਅੰਮ੍ਰਿਤਸਰ ਰਾਜਾਸਾਂਸੀ ਹਵਾਈ ਅੱਡੇ 'ਤੇ ਉਤਾਰਿਆ ਗਿਆ। ਹਵਾਈ ਅੱਡੇ 'ਤੇ ਪਹੁੰਚ ਕੇ ਗੁਰਬਖ਼ਸ਼ ਸਿੰਘ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨਾਲ ਗੱਲਬਾਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹਨਾਂ ਨੇ ਸ. ਪ੍ਰਕਾਸ਼ ਸਿੰਘ ਮਜੀਠਾ, ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ ਨੂੰ ਹਵਾਈ ਅੱਡੇ 'ਤੇ ਭੇਜਿਆ ਤਾਂ ਜੋ ਪਤਾ ਲੱਗ ਸਕੇ ਕਿ ਜਹਾਜ਼-ਅਗ਼ਵਾਕਾਰ ਕੌਣ ਹੈ ਅਤੇ ਜਹਾਜ਼ ਅਗ਼ਵਾ ਕਰਨ ਦਾ ਕੀ ਕਾਰਨ ਹੈ ? ਸ. ਪ੍ਰਕਾਸ਼ ਸਿੰਘ ਮਜੀਠਾ ਨਾਲ ਸ. ਗੁਰਬਖ਼ਸ਼ ਸਿੰਘ ਨੇ ਗੱਲਬਾਤ ਕੀਤੀ ਅਤੇ ਆਪਣੇ ਆਪ ਨੂੰ ਕਾਨੂੰਨ ਦੇ ਹਵਾਲੇ ਕਰ ਦਿੱਤਾ।

ਸ. ਗੁਰਬਖ਼ਸ਼ ਸਿੰਘ ਢਾਈ ਸਾਲ ਜੇਲ੍ਹ ਕੱਟ ਕੇ ਰਿਹਾਅ ਹੋਇਆ। ਸ. ਗੁਰਬਖ਼ਸ਼ ਸਿੰਘ ਜੀ ਨੇ ਕੁਝ ਸਮਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਤੌਰ ਗ੍ਰੰਥੀ ਸਿੰਘ ਸੇਵਾ ਕੀਤੀ। ਸ. ਗੁਰਬਖ਼ਸ਼ ਸਿੰਘ ਅੱਜ ਕਲ੍ਹ ਪਿੰਡ ਭੁੱਚੋ ਕਲਾਂ ਜ਼ਿਲ੍ਹਾ ਬਠਿੰਡਾ ਵਿਚ ਰਹਿ ਕੇ ਮੁਸ਼ਕਲ ਨਾਲ ਗੁਜ਼ਾਰਾ ਕਰ ਰਹੇ ਹਨ। ਸ. ਗੁਰਬਖ਼ਸ਼ ਸਿੰਘ ਨੇ ਗੇਂਦ ਨਾਲ ਹਵਾਈ ਜਹਾਜ਼ ਅਗ਼ਵਾ ਕਰ ਕੇ ਦੱਸ ਦਿੱਤਾ ਕਿ ਸਿੰਘ ਖਿਡੌਣਿਆਂ ਨਾਲ ਵੀ ਇਹ ਕ੍ਰਿਸ਼ਮਾ ਕਰ ਕੇ ਦਿਖਾ ਸਕਦੇ ਹਨ। ਸ. ਗੁਰਬਖ਼ਸ਼ ਸਿੰਘ ਕੋਲ ਰੁਜ਼ਗਾਰ ਦਾ ਕੋਈ ਪੱਕਾ ਸਾਧਨ ਨਹੀਂ ਹੈ, ਬੱਸ ਸਮਾਂ ਪਾਸ ਕਰ ਰਿਹਾ ਹੈ।

ਧਰਮ-ਯੁੱਧ ਮੋਰਚੇ ਲਈ ਸਿੰਘਾਂ ਵਿਚ ਪੂਰਾ ਜੋਸ਼ ਸੀ, ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਹੋ ਰਹੀਆਂ ਸਨ। ਬੱਚੇ, ਬੁੱਢੇ, ਜਵਾਨ, ਅੱਧਖੜ੍ਹ, ਬੀਬੀਆਂ, ਮਾਵਾਂ, ਭੈਣਾਂ ਸਭ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਲਈ ਤੁਰ ਪਏ। ਪੰਜਾਬ ਦਾ ਮੁੱਖ ਮੰਤਰੀ ਦਰਬਾਰਾ ਸਿੰਘ ਕਹਿ ਰਿਹਾ ਸੀ ਕਿ ਗ੍ਰਿਫ਼ਤਾਰੀਆਂ ਦੇਣ ਵਾਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਹਨ ਜੋ ਕਿ 5-6 ਹਜ਼ਾਰ ਦੀ ਗਿਣਤੀ ਵਿਚ ਹਨ ਪਰ ਇਹ ਭੁਲੇਖਾ ਵੀ ਦੂਰ ਹੋ ਗਿਆ ਜਦੋਂ ਕੁਝ ਹੀ ਦਿਨਾਂ ਵਿਚ ਜੇਲ੍ਹਾਂ ਭਰ ਗਈਆਂ।

ਧਰਮ-ਯੁੱਧ ਮੋਰਚੇ ਲਈ ਹਰ ਪਾਸੇ ਉਤਸ਼ਾਹ ਸੀ। ਹਰ ਜ਼ਿਲ੍ਹੇ ਵਿਚੋਂ ਗ੍ਰਿਫ਼ਤਾਰੀਆਂ ਦੇਣ ਲਈ ਲਿਸਟਾਂ ਤਿਆਰ ਹੋ ਰਹੀਆਂ ਸਨ। ਸ. ਸੁਖਦੇਵ ਸਿੰਘ ਢੀਂਡਸਾ ਦੀ ਅਗਵਾਈ ਵਿਚ 9 ਅਗਸਤ 1982 ਨੂੰ ਸੰਗਰੂਰ ਦੇ ਅਕਾਲੀ ਲੀਡਰਾਂ ਨੇ ਗ੍ਰਿਫ਼ਤਾਰੀ ਦਿੱਤੀ ਅਤੇ ਜੱਥੇ ਨੂੰ ਗ੍ਰਿਫ਼ਤਾਰ ਕਰ ਕੇ ਪਟਿਆਲਾ ਜੇਲ੍ਹ ਵਿਚ ਭੇਜ ਦਿੱਤਾ ਗਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਮੋਰਚਾ-ਡਿਕਟੇਟਰ ਨੇ 18 ਅਗਸਤ 1982 ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਸੰਤ ਸਮਾਗਮ ਬੁਲਾਇਆ। ਇਸ ਸਮਾਗਮ ਵਿਚ ਮੋਰਚੇ ਬਾਰੇ ਵਿਚਾਰਾਂ ਹੋਈਆਂ ਅਤੇ ਸੰਤਾਂ ਮਹਾਂਪੁਰਸ਼ਾਂ ਨੂੰ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਲਈ ਪ੍ਰੇਰਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਐਮਰਜੈਂਸੀ ਮੋਰਚੇ ਸਮੇਂ ਵੀ ਸੰਤ ਸਮਾਗਮ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਚ ਕੀਤਾ ਸੀ। ਇਸ ਸਮਾਗਮ ਤੋਂ ਬਾਅਦ ਸੰਤ ਮਹਾਂਪੁਰਸ਼ਾਂ ਨੇ ਵੱਡੇ ਜੱਥਿਆਂ ਨਾਲ ਗ੍ਰਿਫ਼ਤਾਰੀਆਂ ਦਿੱਤੀਆਂ।

20 ਅਗਸਤ 1982 ਨੂੰ ਭਾਈ ਮਨਜੀਤ ਸਿੰਘ ਉਰਫ਼ ਭਾਈ ਮੁਸੀਬਤ ਸਿੰਘ ਜੋ ਭਾਈ ਸੁਰਿੰਦਰ ਸਿੰਘ ਜੋਧਪੁਰੀ ਦਾ ਭਰਾ ਸੀ, ਨੇ ਸਿੱਖ ਹੱਕੀ ਮੰਗਾਂ ਖ਼ਾਤਰ ਇਕ ਭਾਰਤੀ ਹਵਾਈ ਜਹਾਜ਼ ਅਗਵਾ ਕਰ ਲਿਆ। ਪਾਕਿਸਤਾਨ ਸਰਕਾਰ ਨੇ ਇਸ ਜਹਾਜ਼ ਨੂੰ ਵੀ ਲਾਹੌਰ ਉਤਰਨ ਦੀ ਇਜਾਜ਼ਤ ਨਾ ਦਿੱਤੀ। ਜਦੋਂ ਇਹ ਜਾਹਾਜ਼ ਵਾਪਸ ਰਾਜਾਸਾਂਸੀ ਉਤਰਿਆ ਤਾਂ ਪੁਲਿਸ ਵੱਲੋਂ ਭਾਈ ਮਨਜੀਤ ਸਿੰਘ ਨੂੰ ਆਤਮ-ਸਮਰਪਣ ਕਰਨ ਲਈ ਪ੍ਰੇਰਿਆ ਗਿਆ। ਭਾਈ ਮਨਜੀਤ ਸਿੰਘ ਜਿਉਂ ਹੀ ਜਹਾਜ਼ ਤੋਂ ਬਾਹਰ ਆਏ ਤਾਂ ਪੁਲਿਸ

ਨੇ ਧੋਖੇ ਨਾਲ ਗੋਲੀ ਮਾਰ ਕੇ ਸ਼ਹੀਦ ਕਰ ਦਿੱਤਾ। ਇਸ ਗੱਲ ਦੀ ਚਰਚਾ ਸਭ ਪਾਸੇ ਹੋਈ ਪਰ ਸਰਕਾਰ ਕੋਈ ਦਲੀਲ ਅਪੀਲ ਮੰਨਣ ਲਈ ਤਿਆਰ ਨਾ ਹੋਈ। ਇਸ ਤੋਂ ਅਗਲੇ ਦਿਨ ਪੰਜਾਬ ਪੁਲਿਸ ਨੇ ਭਾਈ ਗੁਰਮੀਤ ਸਿੰਘ ਧੂੜਕੋਟ ਨੂੰ ਅਖੌਤੀ ਪੁਲਿਸ ਮੁਕਾਬਲੇ ਰਾਹੀਂ ਸ਼ਹੀਦ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਵੱਲੋਂ ਅਖੌਤੀ ਪੁਲਿਸ ਮੁਕਾਬਲੇ ਅਤੇ ਸਿੱਖ ਨੌਜਵਾਨਾਂ 'ਤੇ ਕੀਤੇ ਜਾ ਰਹੇ ਤਸ਼ੱਦਦ ਦੀ ਜਾਂਚ ਕਰਨ ਲਈ 22 ਅਗਸਤ 1982 ਨੂੰ ਇਕ ਕਮਿਸ਼ਨ ਮੁਕੱਰਰ ਕਰ ਕੇ ਸ. ਅਜੀਤ ਸਿੰਘ ਸਰਹੱਦੀ ਨੂੰ ਚੇਅਰਮੈਨ ਨਿਯੁਕਤ ਕੀਤਾ।

ਮੁੱਖ ਮੰਤਰੀ ਪੰਜਾਬ ਦਰਬਾਰਾ ਸਿੰਘ ਨੇ ਹੁਣ ਇਕ ਨਵੀਂ ਚਾਲ ਚੱਲੀ ਕਿ ਮੋਰਚੇ ਨੂੰ ਫ਼ੇਲ੍ਹ ਕਰਨ ਵਾਸਤੇ ਜੱਥੇਦਾਰਾਂ ਨੂੰ ਘਰਾਂ ਵਿਚੋਂ ਗ੍ਰਿਫ਼ਤਾਰ ਕਰ ਲਿਆ ਜਾਵੇ। ਪੰਜਾਬ ਪੁਲਿਸ ਨੇ 26 ਅਗਸਤ ਤੋਂ 29 ਅਗਸਤ 1982 ਤਕ ਪੰਜਾਬ ਭਰ ਵਿਚ ਛਾਪੇ ਮਾਰੇ ਅਤੇ ਇਕ ਹਜ਼ਾਰ ਤੋਂ ਉਪਰ ਸਿੰਘਾਂ ਨੂੰ ਘਰਾਂ ਵਿਚੋਂ ਗ੍ਰਿਫ਼ਤਾਰ ਕਰ ਕੇ ਜੇਲ੍ਹਾਂ ਵਿਚ ਬੰਦ ਕਰ ਦਿੱਤਾ। ਦਾਸ (ਹਰਵਿੰਦਰ ਸਿੰਘ ਖ਼ਾਲਸਾ) ਸਵਾ ਸਾਲ ਬਾਅਦ ਜੇਲ੍ਹ ਤੋਂ ਰਿਹਾਅ ਹੋ ਕੇ 24 ਅਗਸਤ 1982 ਨੂੰ ਆਪਣੇ ਘਰ ਬਠਿੰਡੇ ਪਹੁੰਚਿਆ ਸੀ। 26 ਅਗਸਤ ਨੂੰ ਮੇਰੀਆਂ ਦੋ ਮਾਸੀਆਂ ਲੁਧਿਆਣੇ ਤੋਂ ਮਿਲਣ ਲਈ ਬਠਿੰਡੇ ਅਜੇ ਘਰ ਪਹੁੰਚੀਆਂ ਹੀ ਸਨ ਕਿ ਬਾਹਰ ਪੁਲਿਸ ਵਾਲਿਆਂ ਨੇ ਆ ਕੁੰਡਾ ਖੜਕਾਇਆ ਕਿ ਖ਼ਾਲਸਾ ਜੀ, ਘਰ ਹੋ। ਘਰਦਿਆਂ ਨੇ ਕਿਹਾ ਕਿ ਆ ਭਾਈ ਆ ਜਾਉ, ਦੱਸੋ ਕੀ ਹੁਕਮ ਹੈ? ਪੁਲਿਸ ਵਾਲੇ ਕਹਿਣ ਲੱਗੇ ਕਿ ਹੁਕਮ ਕੀ ਹੈ, ਖ਼ਾਲਸਾ ਜੀ ਨੂੰ ਲੈਣ ਆਏ ਹਾਂ। ਤਾਂ ਮੇਰੀਆਂ ਮਾਸੀਆਂ ਕਹਿਣ ਲੱਗੀਆਂ ਕਿ ਅਸੀ ਤਾਂ ਲੁਧਿਆਣੇ ਤੋਂ ਮਿਲਣ ਲਈ ਅਜੇ ਆਈਆਂ ਹੀ ਹਾਂ ਪਰ ਤੁਸੀਂ ਮਾਮੇ ਆ ਪਹੁੰਚੇ। ਮੈਂ ਆਪਣਾ ਕੁਝ ਸਾਮਾਨ ਲਿਆ ਤੇ ਫੌਜੀਆਂ ਨਾਲ ਤੁਰਦਾ ਹੋਇਆ ਘਰ ਤੋਂ ਬਾਹਰ ਆ ਗਿਆ। ਘਰ ਦੇ ਬਾਹਰ ਪੁਲਿਸ ਦੀ ਗੱਡੀ ਖੜੀ ਸੀ। ਉਹਨਾਂ ਨੇ ਗੱਡੀ ਵਿਚ ਬਿਠਾਇਆ ਤੇ ਕੋਤਵਾਲੀ ਲੈ ਗਏ, ਜਿਥੇ ਪਹਿਲਾਂ ਹੀ ਸ. ਤੀਰਥ ਸਿੰਘ ਜੀ ਅਤੇ ਸ. ਭੁਪਿੰਦਰ ਸਿੰਘ ਲੋਧੀ ਬੈਠੇ ਸਨ। ਉਸੇ ਦਿਨ ਹੀ ਸਾਨੂੰ ਤਿੰਨਾਂ ਨੂੰ ਐਸ.ਡੀ.ਐਮ. ਦੇ ਪੇਸ਼ ਕਰ ਕੇ ਬਠਿੰਡਾ ਜੇਲ੍ਹ ਭੇਜ ਦਿੱਤਾ। ਬਠਿੰਡਾ ਜੇਲ੍ਹ ਵਿਚ ਸਾਡੇ ਪਹੁੰਚਣ ਤੋਂ ਪਹਿਲਾਂ ਕਾਫ਼ੀ ਸਿੰਘ ਫੜ ਕੇ ਲਿਆ ਬੰਦ ਕੀਤੇ ਸਨ, ਜਿਨ੍ਹਾਂ ਵਿਚੋਂ ਮੁੱਖ ਸ. ਹਰਚਰਨ ਸਿੰਘ ਹੁਡਿਆਰਾ, ਸ. ਬਲਦੇਵ ਸਿੰਘ ਖਿਆਲਾ, ਜੱਥੇਦਾਰ ਸੇਵਾ ਸਿੰਘ ਰਾਮਾ ਮੰਡੀ ਸਨ। ਜੱਥੇਦਾਰ ਹਰਚਰਨ ਸਿੰਘ ਹੁਡਿਆਰਾ ਹੋਰੀਂ ਬੀਮਾਰ ਹੋਣ ਦੇ ਕਾਰਨ ਬੈਰਕ ਤੋਂ ਬਾਹਰ ਹੀ ਦਰੀ ਵਿਛਾਈ ਪਏ ਸਨ। ਕੋਈ ਸਮਾਂ ਜੀ ਜਦੋਂ ਜੱਥੇਦਾਰ ਹੁਡਿਆਰਾ-ਹੁਡਿਆਰਾ ਹੁੰਦੀ ਸੀ, ਜੇਲ੍ਹ ਵਿਚ ਕੋਈ ਪੁੱਛ-ਪ੍ਰਤੀਤ ਨਹੀਂ ਸੀ। ਪਰ ਅਜ ਤਾਂ ਨਵੀਂ ਪੀੜ੍ਹੀ ਨੂੰ ਇਹ ਵੀ ਨਹੀਂ ਪਤਾ ਕਿ ਜੱਥੇਦਾਰ ਹੁਡਿਆਰਾ ਕੌਣ ਸੀ? ਜੇ ਨਵੇਂ ਜੱਥੇਦਾਰਾਂ ਦੇ ਸਾਮਹਣੇ ਕੁਝ ਪੁਰਾਣੀਆਂ ਫ਼ੋਟੋਆਂ ਰੱਖ ਦੇਈਏ ਤਾਂ ਉਹ ਪਛਾਣ ਨਹੀਂ ਸਕਣਗੇ ਕਿ ਇਹ ਕਿਨ੍ਹਾਂ ਦੀਆਂ ਫ਼ੋਟੋਆਂ ਹਨ।

ਸਰਕਾਰ ਨੇ ਭਾਵੇਂ ਛਾਪੇ ਮਾਰ ਕੇ ਗ੍ਰਿਫ਼ਤਾਰੀਆਂ ਕੀਤੀਆਂ, ਪਰ ਦੂਜੇ ਪਾਸੇ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੇਣ ਲਈ ਕੋਈ ਫ਼ਰਕ ਨਾ ਪਿਆ, ਮੋਰਚਾ ਉਸੇ ਤਰ੍ਹਾਂ ਚੱਲਦਾ ਰਿਹਾ, ਸਗੋਂ ਗ੍ਰਿਫ਼ਤਾਰੀਆਂ ਹੋਣ ਨਾਲ ਸਿੰਘਾਂ ਵਿਚ ਹੋਰ ਜੋਸ਼ ਆ ਗਿਆ। ਕਾਸ਼! ਇਹ ਉਤਸ਼ਾਹ ਕੌਮ ਵਿਚ ਬਣਿਆ ਰਹਿੰਦਾ ਅਤੇ ਕੋਈ ਯੋਗ ਨੇਤਾ ਕੌਮ ਦੇ ਜਜ਼ਬਾਤਾਂ ਨੂੰ ਸਮਝਦਾ ਹੋਇਆ ਯੋਗ ਅਗਵਾਈ ਕਰਦਾ ਤਾਂ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਨਹੀਂ ਬਣ ਸਕਦੀ ਸੀ। ਅਕਾਲੀ ਨੇਤਾਵਾਂ ਦੀ ਕਮਜ਼ੋਰੀ ਹੈ ਕਿ ਉਹ ਕੁਰਬਾਨੀ ਵਾਲੇ ਸਿੱਖ ਪਰਿਵਾਰਾਂ ਨੂੰ ਨਾਲ ਨਹੀਂ ਜੋੜ ਸਕੇ। ਹੋਰ ਤਾਂ ਹੋਰ, ਜਿਨ੍ਹਾਂ ਸ਼ਹੀਦਾਂ ਦੀ ਬਦੌਲਤ ਪੰਜਾਬੀ ਸੂਬਾ ਬਣਿਆ, ਉਸੇ ਪੰਜਾਬੀ ਸੂਬੇ ਵਿਚ ਰਾਜ-ਭਾਗ ਕਰਦਿਆਂ ਉਹਨਾਂ ਸ਼ਹੀਦ ਪਰਿਵਾਰਾਂ ਦਾ ਸਨਮਾਨ ਨਹੀਂ ਕਰ ਸਕੇ ਅਤੇ ਨਾ ਹੀ ਇਹਨਾਂ ਨੂੰ ਪਤਾ ਹੈ ਕਿ ਪੰਜਾਬੀ ਸੂਬਾ ਮੋਰਚੇ ਵਿਚ ਕਿੰਨੇ ਸ਼ਹੀਦ ਹਨ ਅਤੇ ਉਹਨਾਂ ਸ਼ਹੀਦਾਂ ਦੇ ਪਰਿਵਾਰ ਕਿਹੜੇ ਹਾਲਾਤਾਂ ਵਿਚ ਕਿਥੇ ਰਹਿੰਦੇ ਹਨ। ਸੱਚ ਬੋਲਣਾ, ਸੱਚ ਲਿਖਣਾ, ਸੱਚ ਸੁਣਨਾ, ਸੱਚ ਪੜ੍ਹਨਾ ਬੜਾ ਔਖਾ ਹੁੰਦਾ ਹੈ। ਅਕਾਲੀ ਨੇਤਾਵਾਂ ਦੀ ਇਕ ਕਮਜ਼ੋਰੀ ਹੈ ਕਿ ਜੇ ਕੋਈ ਉਹਨਾਂ ਬਾਰੇ ਸੱਚ ਪ੍ਰਗਟ ਕਰਦਾ ਹੈ ਤਾਂ ਸੱਚ ਕਹਿਣ ਜਾਂ ਲਿਖਣ ਵਾਲੇ ਬਾਰੇ ਬੜੇ ਯੋਜਨਾਬੱਧ ਤਰੀਕੇ ਨਾਲ ਹਮਲਾ ਕੀਤਾ ਜਾਂਦਾ ਹੈ ਕਿ ਇਹ ਸਰਕਾਰ ਦਾ ਏਜੰਟ ਹੈ, ਕਾਂਗਰਸ ਦਾ ਪਿੱਠੂ ਹੈ।

ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੇਣ ਵਾਲੇ ਸਿੰਘਾਂ ਨਾਲ ਪੰਜਾਬ ਦੀਆਂ ਜੇਲ੍ਹਾਂ ਭਰਦੀਆਂ ਜਾ ਰਹੀਆਂ ਸਨ। ਸਾਨੂੰ ਬਠਿੰਡਾ ਜੇਲ੍ਹ ਤੋਂ 30 ਅਗਸਤ 1982 ਨੂੰ ਲੁਧਿਆਣਾ ਮਾਡਲ ਜੇਲ੍ਹ ਵਿਚ ਭੇਜ ਦਿੱਤਾ। ਜੇਲ੍ਹ ਅੰਦਰ ਪਹੁੰਚਣ ਤੋਂ ਬਾਅਦ ਸਾਨੂੰ ਬੈਰਕ ਵਿਚ ਭੇਜ ਦਿੱਤਾ, ਜਿਥੇ ਜ਼ਿਲ੍ਹਾ ਬਠਿੰਡੇ ਦੇ ਅਕਾਲੀ ਰਹਿੰਦੇ ਸਨ। ਇਸੇ ਬੈਰਕ ਵਿਚ ਸੰਤ ਫ਼ਤਹਿ ਸਿੰਘ ਜੀ ਦਾ ਭਰਾ ਸ. ਮੁਖ਼ਤਿਆਰ ਸਿੰਘ ਬਦਿਆਲਾ ਵੀ ਸੀ। ਮਾਡਲ ਜੇਲ੍ਹ ਲੁਧਿਆਣਾ ਵਿਚ ਸਿੰਘਾਂ ਦੇ ਰਹਿਣ ਲਈ ਤੰਬੂ ਲਗਾਏ ਗਏ ਸਨ। ਸਿੰਘਾਂ ਦੀ ਗਿਣਤੀ 2000 ਤੋਂ ਉਪਰ ਹੋਣ ਕਰਕੇ ਪੂਰੇ ਪ੍ਰਬੰਧ ਨਹੀਂ ਹੋ ਸਕਦੇ ਸਨ। ਸਿੰਘਾਂ ਨੂੰ ਜੇਲ੍ਹ ਵਿਚ ਹਰ ਰੋਜ਼ ਕਈ ਸੱਪ ਮਾਰਨੇ ਪੈਂਦੇ ਅਤੇ ਸਫ਼ਾਈ ਕਰਨੀ ਪੈਂਦੀ ਸੀ। ਮਾਡਲ ਜੇਲ੍ਹ ਵਿਚ ਬਾਦਲ ਸਾਹਿਬ ਦਾ ਕਮਰਾ ਵਿਸ਼ੇਸ਼ ਤੌਰ 'ਤੇ ਸੱਜਿਆ ਹੋਇਆ ਸੀ ਜੋ ਦੇਖਣ ਯੋਗ ਸੀ। ਜਿਥੇ ਕਬੂਤਰ ਉਡਾਏ ਜਾਂਦੇ, ਤਿੱਤਰ ਤੇ ਕੁੱਕੜ ਲੜਾਏ ਜਾਂਦੇ ਤੇ ਸ਼ਾਮ ਨੂੰ ਚਿੜੀ-ਛਿੱਕਾ ਖੇਡਿਆ ਜਾਂਦਾ। ਇਸੇ ਤਰ੍ਹਾਂ ਦੂਜੀਆਂ ਜੇਲ੍ਹਾਂ ਵਿਚ ਵੀ ਵਿਹਲੇ ਸਮੇਂ ਸਿੰਘ ਵਾਲੀਬਾਲ ਤੇ ਫੁੱਟਬਾਲ ਖੇਡਦੇ ਅਤੇ ਘੋਲ ਘੁਲਦੇ। ਮਾਡਲ ਜੇਲ੍ਹ ਵਿਚ ਲੁਧਿਆਣਾ ਜ਼ਿਲ੍ਹੇ ਦੇ ਨੇਤਾਵਾਂ ਨੂੰ ਵੀ ਰੱਖਿਆ ਗਿਆ ਸੀ, ਜਿਨ੍ਹਾਂ ਵਿਚ ਜੱਥੇਦਾਰ ਸੁਰਜਨ ਸਿੰਘ ਠੇਕੇਦਾਰ, ਸ. ਰਣਜੀਤ ਸਿੰਘ ਨਾਜ਼, ਸ. ਉਜਾਗਰ ਸਿੰਘ ਛਾਪਾ, ਸ. ਬੂਟਾ ਸਿੰਘ, ਸ. ਸੁਖਦੇਵ ਸਿੰਘ ਲਿਬੜਾ, ਸ. ਹੀਰਾ ਸਿੰਘ ਗਾਬੜੀਆ, ਸ. ਸਵਰਨ ਸਿੰਘ, ਸ. ਅਮਰਜੀਤ ਸਿੰਘ ਭਾਟੀਆ, ਬਾਬਾ ਅਜੀਤ ਸਿੰਘ ਛਾਉਣੀ ਮਹੱਲਾ, ਸ. ਬੂਟਾ ਸਿੰਘ, ਸ. ਸੰਤਾ ਸਿੰਘ ਉਮੈਦਪੁਰੀ, ਕ੍ਰਿਪਾਲ ਸਿੰਘ ਭਿੱਖੀ, ਸ. ਜੈਮਲ ਸਿੰਘ, ਸ. ਰਣਜੀਤ ਸਿੰਘ ਜੋਸ਼,

ਸ. ਜੋਗਿੰਦਰ ਸਿੰਘ ਉਬਰਾਏ ਦੋਰਾਹਾ ਆਦਿ ਮੌਜੂਦ ਸਨ। ਅਸੀਂ ਸ਼ਾਮ ਨੂੰ ਸ. ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਮਿਲਣ ਗਏ, ਹਾਲ-ਚਾਲ ਪੁੱਛਣ ਉਪਰੰਤ ਕਹਿਣ ਲੱਗੇ ਕਿ ਜੇਲ੍ਹ ਵਿਚਲੇ ਸਿੰਘਾਂ ਨੂੰ ਪੂਰੀ ਚੜ੍ਹਦੀ ਕਲਾ ਵਿਚ ਰੱਖਣ ਲਈ ਕੋਈ ਪ੍ਰੋਗਰਾਮ ਉਲੀਕੋ। ਜੇਲ੍ਹ ਵਿਚ ਸ. ਜੋਗਿੰਦਰ ਸਿੰਘ ਉਬਰਾਏ, ਸ. ਇਕਬਾਲ ਸਿੰਘ ਆਦਿ ਨੌਜਵਾਨਾਂ ਨੂੰ ਨਾਲ ਲੈ ਕੇ ਦੋ ਡਰਾਮੇ 'ਕੀ ਅਸੀਂ ਅੱਤਵਾਦੀ ਹਾਂ ?' ਅਤੇ 'ਵਧ ਰਹੇ ਕਾਫ਼ਲੇ' ਖੇਡੇ ਗਏ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨ ਤਕਰੀਬਨ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਵਿਚ ਸਨ। ਨੌਜਵਾਨ ਹੋਰ ਵਿਦਿਆਰਥੀਆਂ ਨੂੰ ਇਕੱਠੇ ਕਰ ਕੇ ਸਟੱਡੀ ਸਰਕਲ ਚਲਾਉਂਦੇ ਤੇ ਵਿਚਾਰਾਂ ਕਰਦੇ। ਪੰਜਾਬ ਦੀਆਂ ਜੇਲ੍ਹਾਂ ਸਿੰਘਾਂ ਨਾਲ ਭਰਦੀਆਂ ਜਾ ਰਹੀਆਂ ਸਨ। ਹੁਣ 5 ਸਤੰਬਰ 1982 ਨੂੰ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਆਪਣੇ ਜੱਥੇ ਨਾਲ ਗ੍ਰਿਫ਼ਤਾਰੀ ਦੇਣੀ ਸੀ। ਦਰਬਾਰਾ ਸਿੰਘ ਕਹਿ ਰਿਹਾ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਗ੍ਰਿਫ਼ਤਾਰੀਆਂ ਦਿੰਦੇ ਹਨ। ਇਸ ਤੋਂ ਵੱਧ ਗ੍ਰਿਫ਼ਤਾਰੀਆਂ ਨਹੀਂ ਹੋ ਸਕਦੀਆਂ ਪਰ ਉਸ ਸਮੇਂ ਦਰਬਾਰਾ ਸਿੰਘ ਨੂੰ ਡੁੱਬ ਕੇ ਮਰ ਜਾਣਾ ਚਾਹੀਦਾ ਸੀ ਜਦੋਂ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਤੋਂ 4 ਸਤੰਬਰ 1982 ਨੂੰ 5-6 ਹਜ਼ਾਰ ਦੇ ਕਰੀਬ ਸਿੰਘਾਂ ਦਾ ਜੱਥਾ ਜਲੂਸ ਦੀ ਸ਼ਕਲ ਵਿਚ ਲੈ ਕੇ ਤੁਰੇ। ਜੱਥੇਦਾਰ ਟੌਹੜਾ ਸਾਹਿਬ ਨੇ ਸਰਕਾਰੀ ਝੂਠ ਦਾ ਜਨਾਜ਼ਾ 150 ਮੀਲ ਤਕ ਕੱਢਿਆ। ਰਸਤੇ ਵਿਚ ਥਾਂ-ਥਾਂ 'ਤੇ ਲੋਕਾਂ ਨੇ ਜੱਥੇ ਦਾ ਸਵਾਗਤ ਕੀਤਾ। ਲੋਕਾਂ ਵਿਚ ਪੂਰਾ ਉਤਸ਼ਾਹ ਸੀ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਉਹ ਤਿਆਰ ਸਨ। ਸਰਕਾਰ ਹੈਰਾਨ ਸੀ ਕਿ ਸਿੰਘਾਂ ਦਾ ਇੰਨਾ ਲੰਬਾ ਕਾਫ਼ਲਾ ਕਿਥੋਂ ਆ ਗਿਆ, ਜੋ ਅੰਮ੍ਰਿਤਸਰ ਗ੍ਰਿਫ਼ਤਾਰੀ ਦੇਣ ਜਾ ਰਿਹਾ ਸੀ। ਇਸ ਜੱਥੇ ਵਿਚ ਪਿੰਡਾਂ ਦੇ ਸਰਪੰਚ, ਪੰਚ, ਨੰਬਰਦਾਰ, ਚੇਅਰਮੈਨ, ਮਾਰਕਫ਼ੈੱਡ ਦੇ ਸਾਬਕਾ ਚੇਅਰਮੈਨ ਸਾਹਿਬ, ਪੜ੍ਹੇ-ਲਿਖੇ ਨੌਜਵਾਨ ਅਤੇ ਸਾਬਕਾ ਫ਼ੌਜੀ ਜਰਨੈਲ ਸਨ। ਜੱਥੇਦਾਰ ਟੌਹੜਾ ਸਾਹਿਬ ਨੇ 5 ਸਤੰਬਰ ਨੂੰ ਗ੍ਰਿਫ਼ਤਾਰੀ ਦੇਣੀ ਸੀ। ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਕਹਿਣ 'ਤੇ ਟੌਹੜਾ ਸਾਹਿਬ ਨੇ 3100 ਸਿੰਘਾਂ ਨਾਲ ਗ੍ਰਿਫ਼ਤਾਰੀ ਦਿੱਤੀ ਅਤੇ ਬਾਕੀ ਸਿੰਘਾਂ ਨੂੰ ਅੰਮ੍ਰਿਤਸਰ ਰਹਿਣ ਲਈ ਕਿਹਾ ਗਿਆ ਤਾਂ ਜੋ ਬਾਕੀ ਸਿੰਘ ਹੋਰ ਜੱਥਿਆਂ ਨਾਲ ਭੇਜੇ ਜਾ ਸਕਣ।

ਜੱਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਗ੍ਰਿਫ਼ਤਾਰੀ ਤੋਂ ਪਹਿਲਾਂ ਜੱਥੇ ਦੇ ਸਿੰਘ ਮੰਜੀ ਸਾਹਿਬ ਦੀਵਾਨ ਹਾਲ ਪਹੁੰਚੇ। ਦੀਵਾਨ ਸੱਜਿਆ, ਸਟੇਜ 'ਤੇ ਜੱਥੇਦਾਰ ਟੌਹੜਾ ਸਾਹਿਬ, ਸ. ਖ਼ੁਸ਼ਵੰਤ ਸਿੰਘ ਦਿੱਲੀ, ਸ. ਰਾਜਿੰਦਰ ਸਿੰਘ ਕੌਮੀ ਏਕਤਾ, ਬੀਬੀ ਨਿਰਲੇਪ ਕੌਰ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਅਤੇ ਹੋਰ ਅਨੇਕਾਂ ਨੇਤਾ ਸੁਸ਼ੋਭਤ ਸਨ। ਬੀਬੀ ਨਿਰਲੇਪ ਕੌਰ 31 ਅਗਸਤ 1982, ਸ. ਸੁਖਜਿੰਦਰ ਸਿੰਘ 3 ਸਤੰਬਰ 1982 ਨੂੰ ਪੰਥਕ ਏਕਤਾ ਲਈ ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਲ ਹੋਏ। ਜੱਥੇਦਾਰ ਟੌਹੜਾ ਨੇ ਗ੍ਰਿਫ਼ਤਾਰੀ ਦੇਣ

ਤੋਂ ਪਹਿਲਾਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨਾਲ ਬੰਦ ਕਮਰ ਵਿਚ ਮੀਟਿੰਗ ਕੀਤੀ ਅਤੇ ਫਿਰ ਸਟੇਜ 'ਤੇ ਆਏ। ਸਟੇਜ 'ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਡਿਕਟੇਟਰ ਧਰਮ-ਯੁੱਧ ਮੋਰਚਾ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਵੀ ਸੁਸ਼ੋਭਤ ਸਨ। ਦੀਵਾਨ ਵਿਚ ਸਾਰੇ ਨੇਤਾਵਾਂ ਨੇ ਸੰਗਤਾਂ ਨੂੰ ਸੰਬੋਧਨ ਕੀਤਾ ਅਤੇ ਅਰਦਾਸ ਉਪਰੰਤ ਜੱਥੇ ਨੇ ਜੈਕਾਰੇ ਲਾਉਂਦਿਆਂ ਗ੍ਰਿਫ਼ਤਾਰੀ ਦਿੱਤੀ।

ਹੁਣ ਸਰਕਾਰ ਕੋਲ ਸਿੰਘਾਂ ਦੇ ਰੱਖਣ ਵਾਸਤੇ ਥਾਂ ਨਹੀਂ ਸੀ। ਜੱਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਜੱਥੇ ਨੂੰ ਫ਼ਿਰੋਜ਼ਪੁਰ ਜੇਲ੍ਹ ਵਿਚ ਰੱਖਿਆ ਗਿਆ। ਜਨਰੈਲ ਸੁਬੇਗ ਸਿੰਘ ਜੀ ਦੇ ਨਾਲ, ਜੋ ਟੌਹੜਾ ਸਾਹਿਬ ਦੇ ਜੱਥੇ ਦੇ ਸਿੰਘ ਸਨ, ਮਾਡਲ ਜੇਲ੍ਹ ਲੁਧਿਆਣਾ ਭੇਜ ਦਿੱਤਾ ਗਿਆ ਪਰ ਮਾਡਲ ਜੇਲ੍ਹ ਤਾਂ ਪਹਿਲਾਂ ਹੀ ਭਰ ਚੁੱਕੀ ਸੀ। ਜੇਲ੍ਹ ਅਧਿਕਾਰੀਆਂ ਨੇ ਜੱਥੇ ਦੇ ਸਿੰਘਾਂ ਨੂੰ ਜੇਲ੍ਹ ਦੇ ਅੰਦਰ ਲੈਣ ਤੋਂ ਇਨਕਾਰ ਕਰ ਦਿੱਤਾ। ਜਨਰਲ ਸੁਬੇਗ ਸਿੰਘ ਆਪਣੇ ਜੱਥੇ ਦੇ ਸਿੰਘਾਂ ਨੂੰ ਨਾਲ ਲੈ ਕੇ ਜੇਲ੍ਹ ਦੇ ਬਾਹਰ ਕੱਪੜੇ ਉਤਾਰ ਕੇ ਬੈਠ ਗਏ ਅਤੇ ਧੁੱਪ ਵਿਚ ਪਾਠ ਕਰਨ ਲੱਗੇ। ਇਸ ਅਜੀਬ ਨਜ਼ਾਰੇ ਨੂੰ ਦੁਨੀਆਂ ਦੇ ਲੋਕਾਂ ਨੇ ਵੇਖਿਆ। ਅਖ਼ੀਰ ਜਨਰਲ ਸਾਹਿਬ ਦੇ ਜੱਥੇ ਨੂੰ ਪਟਿਆਲਾ ਜੇਲ੍ਹ ਵਿਚ ਭੇਜਿਆ ਗਿਆ। ਜਨਰਲ ਸੁਬੇਗ ਸਿੰਘ ਜੀ ਬੜੇ ਸਿਰੜੀ ਸਿੰਘ ਸਨ, ਜਿਨ੍ਹਾਂ ਨੇ ਬੰਗਲਾ ਦੇਸ਼ ਵਿਚ ਭਾਰਤ ਸਰਕਾਰ ਵੱਲੋਂ ਮੁਕਤੀ ਬਾਹਿਣੀ ਦੀ ਅਗਵਾਈ ਕੀਤੀ ਅਤੇ ਬੰਗਲਾ ਦੇਸ਼ ਆਜ਼ਾਦ ਕਰਵਾਇਆ। ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ 8 ਸਤੰਬਰ 1982 ਨੂੰ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਨੂੰ ਹਦਾਇਤ ਕੀਤੀ ਗਈ ਕਿ ਉਹ ਵੀ ਧਰਮ-ਯੁੱਧ ਮੋਰਚੇ ਵਿਚ ਸ਼ਾਮਲ ਹੋ ਜਾਵੇ। ਜੱਥੇਦਾਰ ਤਲਵੰਡੀ, ਜਿਸ ਨੇ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ ਦਿੱਲੀ ਮੋਰਚਾ ਲਗਾਇਆ ਹੋਇਆ ਸੀ, ਨੇ 9 ਸਤੰਬਰ 1982 ਨੂੰ ਦਿੱਲੀ ਤੋਂ ਅੰਮ੍ਰਿਤਸਰ ਮੋਰਚਾ ਬਦਲਣ ਦਾ ਐਲਾਨ ਕਰ ਦਿੱਤਾ। ਇਸ ਧਰਮ-ਯੁੱਧ ਮੋਰਚੇ ਵਿਚ ਉਸ ਸਮੇਂ ਦੇ ਐਮ.ਪੀ., ਐਮ.ਐਲ.ਏ. ਸਾਹਿਬਾਨ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜੱਥੇਦਾਰ ਸਾਹਿਬਾਨ ਅਤੇ ਸੰਤ-ਮਹਾਤਮਾਵਾਂ ਨੇ ਬਹੁਤ ਭਾਰੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਦਿੱਤੀਆਂ।

ਮੋਰਚਾ ਸ਼ਾਂਤਮਈ ਚੱਲ ਰਿਹਾ ਸੀ। ਗ੍ਰਿਫ਼ਤਾਰੀਆਂ ਲਗਾਤਾਰ ਜਾਰੀ ਸਨ। 1982 ਦੇ ਸਤੰਬਰ ਦੀ 11 ਤਰੀਕ ਨੂੰ ਜੱਥੇਦਾਰ ਬਚਨ ਸਿੰਘ ਦੀ ਅਗਵਾਈ ਹੇਠ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ। ਇਸ ਜੱਥੇ ਨੂੰ ਅੰਮ੍ਰਿਤਸਰ ਤੋਂ ਬਠਿੰਡੇ ਲਿਜਾਇਆ ਜਾ ਰਿਹਾ ਸੀ ਤਾਂ ਇਕ ਬੱਸ ਸਰਕਾਰੀ ਲਾਪ੍ਰਵਾਹੀ ਕਾਰਨ ਤਰਨ ਤਾਰਨ ਰੇਲਵੇ ਫਾਟਕ 'ਤੇ ਰੇਲ ਗੱਡੀ ਨਾਲ ਟਕਰਾ ਗਈ ਅਤੇ 34 ਸਿੰਘ ਸ਼ਹੀਦੀ ਪਾ ਗਏ। ਇਹ ਸ਼ਹੀਦ ਹੋਣ ਵਾਲੇ ਸਿੰਘਾਂ ਵਿਚੋਂ 30 ਰੋਪੜ ਜ਼ਿਲ੍ਹਾ, ਦੋ ਸਿੰਘ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਦੋ ਸਿੰਘ ਜ਼ਿਲ੍ਹਾ ਜਲੰਧਰ ਨਾਲ ਸਬੰਧਤ ਸਨ। ਇਸ ਜੱਥੇ ਵਿਚ ਅਨੰਦਪੁਰ ਸਾਹਿਬ, ਨੰਗਲ, ਬੱਸੀ, ਭੱਲੜੀ, ਡੂੰਮੇਵਾਲ, ਕੁਲਗਰਾਂ, ਲਹਰੀਆ, ਔਲਖ, ਸੰਗਤਪੁਰਾ, ਐਲਗਰਾਂ, ਸ਼ਾਹਪੁਰ ਬੇਲਾ,

ਭਾਊਵਾਲ, ਬੈਂਸ, ਮੁੰਨੇ, ਬਾਹਮਣ ਮਾਜਰਾ, ਮਵਿਆਣਾ ਖ਼ੁਰਦ ਜ਼ਿਲ੍ਹਾ ਰੋਪੜ, ਕੁੱਕੜ ਮਾਜਰਾ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਪਿੰਡ ਭੁੱਲਰ ਜ਼ਿਲ੍ਹਾ ਜਲੰਧਰ ਨਾਲ ਸਬੰਧਤ ਸਿੰਘ ਸਨ। ਇਹ ਮਾਵਾਂ ਦੇ ਲਾਲ, ਭੈਣਾਂ ਦੇ ਭਰਾ, ਮਾਸੂਮ ਤੇ ਪਿਆਰੇ ਪੁੱਤਰਾਂ ਦੇ ਪਿਤਾ, ਬੀਬੀਆਂ ਦੇ ਸਿਰਾਂ ਦੇ ਸਾਈਂ, ਨਵ-ਵਿਆਹੀਆਂ ਦੇ ਸੁਹਾਗ ਲਾੜੀ ਮੌਤ ਨੂੰ ਵਿਆਹੇ ਗਏ। ਇਨ੍ਹਾਂ ਵਿਚ ਉਹ ਸੁੰਦਰ ਨੌਜਵਾਨ ਜਿਨ੍ਹਾਂ ਨੇ ਅਜੇ ਜਵਾਨੀ ਵਿਚ ਪੈਰ ਧਰਿਆ ਸੀ, ਮਾਵਾਂ ਦੇ ਇਕਲੌਤੇ ਪੁੱਤਰ, ਨਵ-ਵਿਆਹੇ ਤੇ ਸੂਰਬੀਰ ਯੋਧੇ ਸਨ, ਜੋ ਕੌਮ ਲਈ ਸ਼ਹੀਦੀ ਪਾ ਗਏ। ਸ਼ਹੀਦਾਂ ਦੇ ਸਾਰੇ ਪਰਿਵਾਰਾਂ ਨੇ ਗੁਰੂ ਦਾ ਭਾਣਾ ਮਿੱਠਾ ਕਰ ਕੇ ਮੰਨਿਆ।

ਧਰਮ-ਯੁੱਧ ਮੋਰਚੇ ਵਿਚ 19 ਸਤੰਬਰ 1982 ਨੂੰ ਸ. ਸੁਖਜਿੰਦਰ ਸਿੰਘ ਨੇ ਇਕ ਵੱਡੇ ਜੱਥੇ ਨਾਲ ਗ੍ਰਿਫ਼ਤਾਰੀ ਦਿੱਤੀ। ਇਸੇ ਤਰ੍ਹਾਂ 30 ਸਤੰਬਰ 1982 ਨੂੰ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਜੱਥੇ ਨਾਲ ਗ੍ਰਿਫ਼ਤਾਰੀ ਦਿੱਤੀ। ਪੰਜਾਬ ਦੀਆਂ ਜੇਲ੍ਹਾਂ ਸਿੰਘਾਂ ਨਾਲ ਭਰ ਚੁੱਕੀਆਂ ਸਨ। ਪੰਜਾਬ ਵਿਚਲੀ ਕਾਂਗਰਸ ਸਰਕਾਰ ਨੇ ਪਿੰਡਾਂ ਵਿਚ ਮੋਰਚੇ ਵਿਰੁੱਧ ਪ੍ਰਚਾਰ ਕੀਤਾ। ਪਿੰਡਾਂ ਦੀਆਂ ਪੰਚਾਇਤਾਂ ਤੋਂ ਮੋਰਚੇ ਦੇ ਵਿਰੁੱਧ ਮਤੇ ਪਾਸ ਕਰਵਾਏ ਤੇ ਕਿਹਾ ਕਿ ਮੋਰਚੇ ਵਿਚ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਹੀ ਜਾ ਰਹੇ ਹਨ, ਜਿਨ੍ਹਾਂ ਦੀ ਗਿਣਤੀ 5-6 ਹਜ਼ਾਰ ਦੇ ਕਰੀਬ ਹੈ। ਸਰਕਾਰ ਝੂਠ ਬੋਲ ਰਹੀ ਸੀ। ਪੰਜਾਬ ਸਰਕਾਰ ਦੇ ਕੇਂਦਰ ਨੂੰ ਗ਼ਲਤ ਰਿਪੋਰਟਾਂ ਦਿੱਤੀਆਂ। ਪੰਜਾਬ ਸਰਕਾਰ ਨੇ ਆਪਣੇ ਮੰਤਰੀਆਂ ਦੀਆਂ ਪਿੰਡ-ਪਿੰਡ ਜਾ ਕੇ ਮੋਰਚੇ ਵਿਰੁੱਧ ਪ੍ਰਚਾਰ ਕਰਨ ਅਤੇ ਲੋਕਾਂ ਨੂੰ ਮੋਰਚੇ ਵਿਚ ਜਾਣ ਤੋਂ ਰੋਕਣ ਲਈ ਡਿਊਟੀਆਂ ਲਗਾਈਆਂ। ਇਤਨਾ ਕੁਝ ਕਰਨ ਦੇ ਬਾਵਜੂਦ ਸਰਕਾਰ ਵਾਲੇ ਮੋਰਚੇ ਨੂੰ ਠੰਢਾ ਨਾ ਕਰ ਸਕੇ, ਸਗੋਂ ਜਿਨ੍ਹਾਂ ਲੋਕਾਂ ਨੂੰ ਮੋਰਚੇ ਬਾਰੇ ਪਤਾ ਨਹੀਂ ਸੀ, ਉਹਨਾਂ ਨੂੰ ਵੀ ਮੋਰਚੇ ਬਾਰੇ ਪਤਾ ਲੱਗ ਗਿਆ। ਕਾਂਗਰਸ ਸਰਕਾਰ ਨੇ ਮੋਰਚੇ ਨੂੰ ਫ਼ੇਲ੍ਹ ਕਰਨ ਲਈ ਅੰਨ੍ਹਾ ਪੈਸਾ ਖ਼ਰਚਿਆ। ਦਰਬਾਰਾ ਸਿੰਘ ਅਕਾਲੀ ਦਲ ਅਤੇ ਧਰਮ-ਯੁੱਧ ਮੋਰਚੇ ਵਿਰੁੱਧ ਬਿਆਨ ਦੇ ਰਿਹਾ ਸੀ ਕਿ ਮੋਰਚਾ ਠੰਢਾ ਪੈ ਚੁੱਕਿਆ ਹੈ। ਗ੍ਰਿਫ਼ਤਾਰੀ ਲਈ ਬੰਦੇ ਨਹੀਂ ਲੱਭਦੇ, ਪਰ ਦੂਜੇ ਪਾਸੇ ਗ੍ਰਿਫ਼ਤਾਰੀ ਦੇਣ ਵਾਲੇ ਸਿੰਘਾਂ ਨੂੰ ਜੇਲ੍ਹਾਂ ਵਿਚ ਰੱਖਣ ਲਈ ਥਾਂ ਨਹੀਂ ਸੀ।

ਲੁਧਿਆਣਾ ਮਾਡਲ ਜੇਲ੍ਹ ਵਿਚ 2000 ਤੋਂ ਉਪਰ ਸਿੰਘ ਸਨ। ਪਟਿਆਲਾ ਜੇਲ੍ਹ ਵਿਚ ਸਿੰਘ ਤੇ ਇਖ਼ਲਾਕੀ ਕੈਦੀ 3000 ਤੋਂ ਉਪਰ ਹੋ ਗਏ। ਫ਼ਿਰੋਜ਼ਪੁਰ ਜੇਲ੍ਹ ਵਿਚ ਟੌਹੜਾ ਸਾਹਿਬ ਦਾ ਜੱਥਾ ਪਹੁੰਚ ਜਾਣ ਕਾਰਨ ਪੈਰ ਧਰਨ ਦੀ ਥਾਂ ਨਾ ਰਹੀ। ਦਰਬਾਰਾ ਸਰਕਾਰ ਦੀਆਂ ਫੜ੍ਹਾਂ ਠੁੱਸ ਹੋ ਗਈਆਂ, ਅਖ਼ੀਰ ਬਹਾਦਰਗੜ੍ਹ ਪਟਿਆਲਾ ਦਾ ਕਿਲ੍ਹਾ, ਲੱਡਾ ਕੋਠੀ (ਸੰਗਰੂਰ), ਪੰਜਾਬ ਦੀਆਂ ਆਈ.ਟੀ.ਆਈ. ਸੰਸਥਾਵਾਂ, ਨਾਭੇ ਦੀ ਖੁੱਲ੍ਹੀ ਜੇਲ੍ਹ ਅਤੇ ਕਈ ਸਕੂਲਾਂ ਵਿਚ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਵਾਲੇ ਸਿੰਘਾਂ ਨੂੰ ਰੱਖਣ ਦਾ ਪ੍ਰਬੰਧ ਕੀਤਾ ਗਿਆ। ਸਿੰਘਾਂ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ, ਨਾਭਾ,

ਸੰਗਰੂਰ, ਲੁਧਿਆਣਾ ਦੀਆਂ ਸੜਕਾਂ 'ਤੇ ਦੀਵਾਨ ਸਜਾਏ। ਇਸ ਅਜੀਬ ਕ੍ਰਿਸ਼ਮੇ ਨੂੰ ਦੁਨੀਆਂ ਭਰ ਦੇ ਲੋਕਾਂ ਨੇ ਦੇਖਿਆ। ਗ੍ਰਿਫ਼ਤਾਰੀਆਂ ਦੇਣ ਵਾਲੇ ਸਿੰਘਾਂ ਦਾ ਹੜ੍ਹ ਆ ਚੁੱਕਿਆ ਸੀ ਪਰ ਸਰਕਾਰ ਕੋਲ ਥਾਂ ਨਹੀਂ ਸੀ। ਗੁਰਦਾਸਪੁਰ ਜੇਲ੍ਹ ਵਿਚ 257 ਕੈਦੀਆਂ ਦੀ ਥਾਂ ਸੀ, ਪਰ ਉਥੇ 1300 ਸਿੰਘਾਂ ਨੂੰ ਰੱਖਿਆ ਗਿਆ, ਪਟਿਆਲਾ ਜੇਲ੍ਹ ਵਿਚ 1100 ਕੈਦੀ ਆ ਸਕਦੇ ਹਨ, ਪਰ ਉਥੇ ਜੇਲ੍ਹ ਵਿਚ 3000 ਸਿੰਘ ਬੰਦ ਸਨ। ਜੇਲ੍ਹ ਵਿਚ ਰਾਸ਼ਨ ਪੂਰਾ ਨਾ ਆਉਣਾ, ਡਾਕਟਰੀ ਸਹਾਇਤਾ ਦੀ ਘਾਟ, ਸਫ਼ਾਈ ਦਾ ਬੁਰਾ ਹਾਲ ਹੋਣ ਕਰਕੇ ਸਿੰਘ ਬੀਮਾਰ ਹੋਣੇ ਸ਼ੁਰੂ ਹੋ ਗਏ ਅਤੇ ਪੰਜਾਬ ਦੀਆਂ ਜੇਲ੍ਹਾਂ ਵਿਚ 40 ਤੋਂ ਉਪਰ ਸਿੰਘ ਸ਼ਹੀਦੀ ਪਾ ਗਏ। ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਹਾਈਕੋਰਟ ਰਿਟ ਕੀਤੀ। ਹਾਈ ਕੋਰਟ ਦੇ ਜੱਜ ਤੇ ਵਿਰੋਧੀ ਪਾਰਟੀਆਂ ਦੇ ਨੇਤਾਵਾਂ ਨੇ ਜਦੋਂ ਜੇਲ੍ਹਾਂ ਦਾ ਹਾਲ ਦੇਖਿਆ ਤਾਂ ਹੈਰਾਨ ਰਹਿ ਗਏ ਕਿ ਕਿਸ ਤਰ੍ਹਾਂ ਸਿੰਘ ਜੇਲ੍ਹਾਂ ਵਿਚ ਰਹਿ ਕੇ ਨਰਕ ਭਰਿਆ ਜੀਵਨ ਬਤੀਤ ਕਰ ਰਹੇ ਹਨ।

ਧਰਮ-ਯੁੱਧ ਮੋਰਚੇ ਵਿਚ ਹਰ ਰੋਜ਼ ਗ੍ਰਿਫ਼ਤਾਰੀ ਦੇਣ ਤੋਂ ਪਹਿਲਾਂ ਸਿੰਘ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਇਕੱਤਰ ਹੁੰਦੇ। ਸੰਗਤਾਂ ਜੈਕਾਰਿਆਂ ਦੀ ਗੂੰਜ ਵਿਚ ਵਿਦਾਇਗੀ ਦਿੰਦੀਆਂ। ਦੀਵਾਨ ਹਾਲ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਡਿਕਟੇਟਰ ਧਰਮ-ਯੁੱਧ ਮੋਰਚਾ, ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਅਤੇ ਗ੍ਰਿਫ਼ਤਾਰੀ ਦੇਣ ਵਾਲੇ ਜੱਥੇ ਦੇ ਨੇਤਾ ਸੰਗਤਾਂ ਨੂੰ ਸੰਬੋਧਨ ਕਰਦੇ। ਸੰਗਤਾਂ ਨੂੰ ਸੰਬੋਧਨ ਕਰਦਿਆਂ ਜਿਥੇ ਬਲਵੰਤ ਸਿੰਘ ਰਾਮੂਵਾਲੀਆ ਦੇ ਭਾਸ਼ਨ ਤੱਥਾਂ 'ਤੇ ਆਧਾਰਤ ਹੁੰਦੇ ਸਨ, ਉਥੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਭਾਸ਼ਨ ਜੋਸ਼ ਭਰਪੂਰ ਅਤੇ ਸੰਗਤਾਂ ਵਿਚ ਕੁਰਬਾਨੀ ਦਾ ਜਜ਼ਬਾ ਭਰਨ ਵਾਲੇ ਹੁੰਦੇ ਸਨ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 25 ਸਤੰਬਰ 1982 ਨੂੰ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਦੂਰ ਬੈਠੇ ਪਰ ਸ੍ਰੀ ਅੰਮ੍ਰਿਤਸਰ ਨਾਲ ਜੁੜੇ ਖ਼ਾਲਸਾ ਜੀਓ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਅੱਜ ਧਰਮ-ਯੁੱਧ ਨੂੰ ਸ੍ਰੀ ਅੰਮ੍ਰਿਤਸਰ ਤੋਂ ਆਰੰਭ ਹੋਇਆਂ 53 ਦਿਨ ਹੋ ਗਏ ਹਨ। ਹੁਣ ਤਕ 46 ਸਿੰਘ ਸ਼ਹੀਦੀਆਂ ਪਾ ਚੁੱਕੇ ਹਨ ਅਤੇ ਕਿਤਨੇ ਹੀ ਹੋਰ ਜੇਲ੍ਹਾਂ ਦੇ ਤਸੀਹੇ ਸਹਾਰਦੇ ਹੋਏ ਸ਼ਹੀਦੀਆਂ ਦੇ ਦਰਵਾਜ਼ੇ 'ਤੇ ਦਸਤਕ ਦੇ ਰਹੇ ਹਨ। ਉਹਨਾਂ ਸਿੰਘਾਂ ਦੀ ਗਿਣਤੀ ਦਾ ਅੰਦਾਜ਼ਾ ਨਹੀਂ ਹੈ, ਜਿਹੜੇ ਸਰਕਾਰ ਨੇ ਗੋਲੀਆਂ ਨਾਲ ਭੁੰਨੇ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤੇ।

20,557 ਸਿੰਘ ਜੇਲ੍ਹਾਂ ਵਿਚ ਜਾ ਚੁੱਕੇ ਹਨ ਅਤੇ ਜੇਲ੍ਹਾਂ ਵਿਚ ਤਿਲ ਸੁੱਟਣ ਦੀ ਥਾਂ ਵੀ ਨਹੀਂ ਹੈ। ਨਾ ਤਾਂ ਜੇਲ੍ਹਾਂ ਵਿਚ ਪੀਣ ਲਈ ਜਲ ਹੈ ਤੇ ਨਾ ਹੀ ਖਾਣੇ ਦਾ ਕੋਈ ਪ੍ਰਬੰਧ।

ਜੋ ਕਾਂਗਰਸ ਸਰਕਾਰ ਤੇ ਉਸ ਦਾ ਦਰਬਾਨ ਦਰਬਾਰਾ ਸਿੰਘ ਡੀਂਗ ਮਾਰਦਾ ਸੀ ਕਿ ਉਸ ਪਾਸ ਸਿੰਘਾਂ ਨੂੰ ਸਾਂਭਣ ਲਈ ਬੜੇ ਪ੍ਰਬੰਧ ਹਨ, ਅੱਜ ਉਸ ਪਾਸ ਤੰਬੂ ਵੀ ਨਹੀਂ,

ਜਿਥੇ ਗੁਰੂ ਦੇ ਅਣਖੀਲੇ ਸਪੂਤ ਰਾਤ ਨੂੰ ਸਿਰ ਵੀ ਛੁਪਾ ਸਕਣ। ਪਰ ਧੰਨ ਹੈ ਗੁਰੂ ਤੇ ਧੰਨ ਹੈ ਸਿੱਖੀ ਕਿ ਫਿਰ ਵੀ ਸੰਗਤਾਂ ਵਹੀਰਾਂ ਪਾਉਂਦੀਆਂ ਆ ਰਹੀਆਂ ਹਨ। ਵਾਰੀ ਮਿਲਣੀ ਵੀ ਮੁਸ਼ਕਲ ਹੋ ਰਹੀ ਹੈ।

ਪੰਜਾਬ ਜਲ ਰਿਹਾ ਹੈ, ਪਰ ਇਹ ਹੁਕਮਰਾਨ ਟੋਲਾ ਐਸ਼ਾਂ ਵਿਚ ਮਸਤ ਬੀਨ ਵਜਾਈ ਟੁਰੀ ਜਾ ਰਿਹਾ ਹੈ ਅਤੇ ਪਤਾ ਨਹੀਂ, ਉਹ ਇਹ ਕਿਉਂ ਭੁੱਲ ਜਾਂਦੇ ਹਨ ਕਿ ਉਹਨਾਂ ਦਾ ਵੀ ਲੇਖਾ ਕਿਸੇ ਦਰਬਾਰ ਵਿਚ ਹੋਣਾ ਹੈ।

ਤੁਸੀਂ ਸਾਧ ਸੰਗਤ ਜੀ, ਜਾਨਣਾ ਚਾਹੋਗੇ ਕਿ ਇਹ ਧਰਮ-ਯੁੱਧ ਕਿਸ ਲਈ ਆਰੰਭ ਕੀਤਾ ਗਿਆ ਹੈ ? ਇਹ ਧਰਮ-ਯੁੱਧ ਉਸ ਵੇਲੇ ਆਰੰਭ ਹੋਇਆ ਜਦ ਨਿਰਦਈ ਸਰਕਾਰ ਨੇ ਬੇਦੋਸ਼ਿਆਂ ਨੂੰ ਪਕੜ-ਪਕੜ, ਜੰਡਾਂ ਨਾਲ ਬੰਨ੍ਹ ਗੋਲੀਆਂ ਨਾਲ ਭੁੰਨ ਸੁੱਟਿਆ। ਬੇਦੋਸ਼ੇ ਮਾਰ ਕੇ ਜ਼ਰ-ਖ਼ਰੀਦ ਮੁੱਖ ਮੰਤਰੀ ਦਰਬਾਰਾ ਸਿੰਘ ਦਾ ਕਹਿਣਾ ਹੈ ਕਿ ਉਸ ਨੇ ਕੋਈ ਬੇਦੋਸ਼ਾ ਨਹੀਂ ਮਾਰਿਆ। ਭਲਾ ਉਸ ਨੂੰ ਕੋਈ ਪੁੱਛੇ ਕਿ ਤੂੰ ਕੌਣ ਹੈਂ ਬੇਦੋਸ਼ੇ ਜਾਂ ਦੋਸ਼ੀ ਕਹਿਣ ਵਾਲਾ ? ਗੁਰੂ ਨਾਨਕ ਜੀ ਦੇ ਬਚਨ ਸਨ ਕਿ ਅਜਿਹੇ ਰਾਜ ਨਹੀਂ ਰਹਿਣੇ ਚਾਹੀਦੇ ਜਿਥੇ ਕੋਈ ਨਿਆਂ ਨਹੀਂ ਅਤੇ ਅਦਾਲਤਾਂ ਦੇ ਦਰਵਾਜ਼ੇ ਖੜਕਾਉਣ 'ਤੇ ਵੀ ਨਾ ਖੁੱਲ੍ਹਣ।

**ਜਬ ਛੂਟੈ ਅਦਾਲਤ ਹੋਵੈ ਬੇ-ਅਦਲ।**
**ਛੂਟੈ ਨਿਆਉਂ ਰਾਜ ਹੋਇ ਬਦਲ।**

ਇਹ ਧਰਮ-ਯੁੱਧ ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਲਈ ਹੈ। ਅਨੰਦਪੁਰ ਦਾ ਮਤਾ ਉਹ ਹੀ ਹੈ ਜੋ ਰੋਜ਼ ਅਸੀਂ ਅਰਦਾਸ ਵਿਚ ਦੁਹਰਾਉਂਦੇ ਹਾਂ ਕਿ 'ਖ਼ਾਲਸਾ ਜੀ ਕੇ ਬੋਲ ਬਾਲੇ, ਧਰਮ ਦਾ ਜੈਕਾਰ ਹੋਵੇ।' ਖ਼ਾਲਸਾ ਜੀ ਦੇ ਬੋਲਬਾਲੇ ਹੋਣ ਨਾਲ 'ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ।' ਹਲੇਮੀ ਰਾਜ ਅਸਥਾਪਨ ਹੋਵੇਗਾ।

ਇਹ ਧਰਮ-ਯੁੱਧ ਹੈ, ਪੰਜਾਬੀ ਸੂਬਾ ਸੰਪੂਰਨ ਕਰਨ ਲਈ। ਹਨੇਰ ਸਾਈਂ ਦਾ ਕਿ ਸੂਬਾ ਹੋਵੇ ਪੰਜਾਬੀ ਪਰ ਨਾ ਉਸ ਪਾਸ ਆਪਣੀ ਰਾਜਧਾਨੀ ਅਤੇ ਨਾ ਪਾਣੀ।

ਕੈਸਾ ਸੂਬਾ ਹੈ ਜਿਥੇ ਕੋਈ ਆਪਣੀ ਪੈਲੀ ਨੂੰ ਆਪਣੀ ਮਰਜ਼ੀ ਨਾਲ ਵਾਹ ਵੀ ਨਹੀਂ ਸਕਦਾ। ਜਿਤਨੀ ਵੀ ਦੌਲਤ ਪੰਜਾਬ ਦੀ ਹੈ, ਸਭ ਰਲ ਕੇ ਲੁੱਟੀ ਜਾ ਰਹੇ ਹਨ। ਅਸੀਂ ਹੀ ਪੰਜਾਬੀ ਸੂਬਾ ਸਾਜਿਆ ਸੀ। ਅੱਜ ਜੇ ਸੰਵਾਰਨਾ ਲੋੜਦੇ ਹਾਂ ਤਾਂ ਸਾਡੇ 'ਤੇ ਜ਼ੁਲਮ ਹੋ ਰਹੇ ਹਨ।

ਇਹ ਜੋ ਅੱਜ ਪੰਜਾਬ ਦੇ ਰਾਜੇ ਬਣੇ ਹੋਏ ਹਨ, ਇਹ ਤਾਂ ਕਹਿੰਦੇ ਸਨ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ 'ਤੇ ਬਣੇਗਾ। ਇਹ ਹੁਣ ਜੀਉਂਦੇ ਪੰਜਾਬ ਨੂੰ ਲਾਸ਼ ਬਣਾ ਕੇ ਹੀ ਛੱਡਣਗੇ। ਅਸੀਂ ਐਸਾ ਨਾ ਹੋਣ ਦੇਣ ਦਾ ਪ੍ਰਣ ਕੀਤਾ ਹੈ।

'ਗੁਰਬਾਣੀ ਦਾ ਚਾਨਣ' ਸਰਬ ਥਾਈਂ ਫੈਲਾਉਣ ਦਾ ਜ਼ਿੰਮਾ ਸਾਨੂੰ ਕਲਗੀਧਰ ਨੇ ਸੌਂਪਿਆ ਸੀ, ਇਹ ਜ਼ਿੰਮੇਵਾਰੀ ਹੈ ਜੋ ਅਸਾਂ ਨਿਭਾਉਣੀ ਹੈ। ਉਸ ਜ਼ਿੰਮੇਵਾਰੀ ਨੂੰ ਪੂਰਿਆਂ ਕਰਨ ਲਈ ਜੇ ਉਪਰਾਲਾ ਕਰਦੇ ਹਾਂ ਤਾਂ ਕਦਮ-ਕਦਮ 'ਤੇ ਰੁਕਾਵਟਾਂ। ਗੁਰੂ

ਜੀ ਦਾ ਤਾਂ ਹੁਕਮ ਸੀ ਕਿ :

**ਬਾਣੀ ਇਮ ਪਸਰੈ ਜਗ ਮਾਹੀ।**
**ਜਿਉ ਜਲ ਹੈ ਸੁ ਕਿਕਨਤਾ ਪਾਈ।**

ਇਹ ਤਾਂ ਹਵਾ 'ਅਕਾਸ਼ ਬਾਣੀ' ਰਾਹੀਂ ਵੀ ਸੁਨਣ ਨਹੀਂ ਦਿੰਦੇ।

ਮੈਂ ਇਹ ਬੇਨਤੀ ਵੀ ਆਪ ਪਾਸ ਕਰ ਰਿਹਾ ਹਾਂ ਕਿ ਨਾਲ ਦੇ ਗਵਾਂਢੀ ਹਿੰਦੂ ਭਰਾ ਦਾ ਭਰਮ-ਭੁਲੇਖਾ ਦੂਰ ਕਰੋ। ਉਸ ਨੂੰ ਪੰਥ ਦੀਆਂ ਕੁਰਬਾਨੀਆਂ ਦੀ ਯਾਦ ਦਿਲਵਾਉ। ਉਸ ਨੂੰ ਦੱਸੋ ਕਿ ਦੋ ਲੱਖ ਸਿੰਘ ਸ਼ਹੀਦ ਕਰਵਾ, 40 ਲੱਖ ਸਿੰਘਾਂ ਦਾ ਉਜਾੜਾ ਸਹਾਰ, ਅਰਬਾਂ-ਖਰਬਾਂ ਦੀ ਜਾਇਦਾਦ ਛੱਡ ਅਸੀਂ ਰਿਸ਼ਤਾ ਹਿੰਦੁਸਤਾਨ ਨਾਲ ਜੋੜਿਆ ਸੀ, ਇਹ ਹਾਈਂ-ਮਾਈਂ ਨਹੀਂ ਟੁੱਟਣਾ। ਸਿੱਖ ਦੇ ਤੌਰ 'ਤੇ ਅਸੀਂ ਇਥੇ ਰਹਿਣਾ ਹੈ, ਸਿੱਖ ਦੇ ਤੌਰ 'ਤੇ ਹੀ ਸਨਮਾਨ ਪਾਉਣਾ ਹੈ, ਦੋਮ ਜਾਂ ਸੋਮ ਸ਼ਹਿਰੀ ਬਣ ਕੇ ਨਹੀਂ ਰਹਿਣਾ। ਟੁੱਕੜਬੋਚਾਂ ਜਾਂ ਗੀਦੀਆਂ ਵਾਂਗੂੰ ਕਿਸੇ ਦੇ ਦੁਬੇਲ ਹੋ ਕੇ ਨਹੀਂ ਰਹਿਣਾ।

ਬੀਬੀ ਇੰਦਰਾ ਜੀ ਦੇ ਪਿਤਾ ਪੰਡਤ ਜਵਾਹਰ ਲਾਲ ਨਹਿਰੂ ਦਾ ਜਵਾਬ ਜੋ ਉਹਨਾਂ ਵਾਇਸਰਾਇ ਲਾਰਡ ਮਾਊਂਟ ਬੇਟਨ ਦੀ ਇਕ ਚਿੱਠੀ ਦੇ ਉੱਤਰ ਵਿਚ ਦਿੱਤਾ ਸੀ, ਦੇ ਸ਼ਬਦ ਸਭ ਨੂੰ ਸੁਣਾਓ। ਨਹਿਰੂ ਜੀ ਨੇ ਲਿਖਿਆ ਸੀ ਕਿ ਐਸਾ ਪ੍ਰਬੰਧ ਹੋਣਾ ਚਾਹੀਦਾ ਹੈ ਜਿਥੇ ਸਿੱਖ ਵੀ ਆਪਣਾ ਬੋਲਬਾਲਾ ਰੱਖ ਸਕਣ। ਕੀ ਕਿਸੇ ਨੂੰ ਵਾਅਦਾ ਯਾਦ ਕਰਾਉਣਾ ਪਾਪ ਹੈ ? ਇਹ ਧਰਮ-ਯੁੱਧ ਮੋਰਚਾ ਵਾਅਦਾ ਯਾਦ ਕਰਾਉਣ ਤੇ ਪੂਰਿਆਂ ਕਰਵਾਉਣ ਲਈ ਹੀ ਛੇੜਿਆ ਹੈ।

ਸਿੰਘ ਜੇਲ੍ਹਾਂ ਇਸ ਲਈ ਹੀ ਭਰ ਰਹੇ ਹਨ। ਗੋਲੀਆਂ, ਡਾਂਗਾਂ ਤੇ ਸ਼ਹੀਦੀਆਂ ਇਸੇ ਲਈ ਪਾ ਰਹੇ ਹਨ।

ਤੁਸੀਂ ਵੀ ਆਪਣਾ ਫ਼ਰਜ਼ ਪਛਾਣਨਾ ਹੈ। ਨਿਤਨੇਮ ਦੇ ਪਾਠ ਉਪਰੰਤ ਨਿੱਤ ਖੜੇ ਹੋ ਕੇ 'ਪੰਥ ਕੀ ਜੀਤ, ਦੇਗ ਤੇਗ਼ ਫ਼ਤਹਿ, ਹਰ ਥਾਂ ਖ਼ਾਲਸੇ ਦੀ ਰੱਛਿਆ ਕਰਨੀ ਤੇ ਚੱਲ ਰਹੇ ਧਰਮ-ਯੁੱਧ ਵਿਚ ਸਹਾਈ ਹੋਣਾ' ਦੀ ਅਰਦਾਸ ਕਰਨੀ। ਜੇ ਅੱਗੇ ਦਸਵੰਧ ਕੱਢਦੇ ਹੋ ਤਾਂ ਵਾਹ-ਵਾਹ, ਨਹੀਂ ਤਾਂ ਅੱਜ ਤੋਂ ਦਸਵੰਧ ਦੀ ਰਕਮ ਧਰਮ-ਯੁੱਧ ਨੂੰ ਸਫ਼ਲ ਬਣਾਉਣ ਲਈ ਭੇਜੋ। ਸ਼ਹੀਦਾਂ ਦੇ ਪਰਿਵਾਰਾਂ ਲਈ ਸ਼ਹੀਦੀ ਫ਼ੰਡ ਵਾਸਤੇ ਮਾਇਆ ਭੇਜੋ। ਇਹ ਕਦੇ ਨਾ ਭੁੱਲਣਾ, 'ਪੇਡੁ ਮੁੰਢਾਹੂੰ ਕਟਿਆ ਤਿਸ ਡਾਲ ਸੁਕੰਦੇ।'

ਪੇੜ ਦੀ ਮਜ਼ਬੂਤੀ ਹੀ ਤੁਹਾਡੀ ਮਜ਼ਬੂਤੀ ਹੈ। ਅੱਜ ਇਤਨੀ ਹੀ ਬੇਨਤੀ ਸਵੀਕਾਰ ਕਰਨੀ। ਮੈਂ ਆਪਣਾ ਕਥਨ ਸਰਕਾਰ ਨੂੰ ਇਸ ਚੇਤਾਵਨੀ ਨਾਲ ਸਮਾਪਤ ਕਰ ਕੇ ਖਿਮਾ ਮੰਗਦਾ ਹਾਂ :

**ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥**

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

— — — — — — —

ਪੰਜਾਬ ਦੀ ਹਰ ਜੇਲ੍ਹ ਵਿਚ ਕੈਦੀਆਂ ਨੂੰ ਰੱਖਣ ਲਈ ਨਿਯਮਤ ਗਿਣਤੀ ਹੁੰਦੀ ਹੈ, ਪਰ ਇਸ ਸਮੇਂ ਗ੍ਰਿਫ਼ਤਾਰੀਆ ਕਾਰਨ ਜੇਲ੍ਹਾਂ ਵਿਚ ਕੋਈ ਥਾਂ ਨਹੀਂ ਸੀ। ਪੰਜਾਬ ਦੀ ਹਰ ਜੇਲ੍ਹ ਵਿਚ ਸਿੰਘਾਂ ਨੂੰ ਰੱਖਣ ਲਈ ਤੰਬੂ ਲਗਾਏ ਗਏ ਸਨ। ਕਿਸੇ ਵੀ ਜੇਲ੍ਹ ਵਿਚ ਦਵਾਈਆਂ ਦਾ ਪੂਰਾ ਪ੍ਰਬੰਧ ਨਹੀਂ ਸੀ। ਦਾਸ ਦੀ ਲੱਤ ਵਿਚ ਤਕਲੀਫ਼ ਹੋਣ ਕਾਰਨ ਲੁਧਿਆਣਾ ਦੇ ਸਰਕਾਰੀ ਹਸਪਤਾਲ ਵਿਚ ਭੇਜਿਆ ਗਿਆ, ਜਿਥੇ ਮੈਨੂੰ ਤਿੰਨ-ਚਾਰ ਦਿਨ ਰੱਖਿਆ ਗਿਆ ਅਤੇ ਲੁਧਿਆਣੇ ਸਰਕਾਰੀ ਹਸਪਤਾਲ ਦੇ ਡਾਕਟਰ ਨੇ ਪਟਿਆਲਾ ਜਾਣ ਦੀ ਸਿਫ਼ਾਰਸ਼ ਕੀਤੀ ਅਤੇ ਮੈਨੂੰ ਪਟਿਆਲਾ ਜੇਲ੍ਹ ਭੇਜ ਦਿੱਤਾ ਗਿਆ। ਪਟਿਆਲਾ ਜੇਲ੍ਹ ਵਿਚ ਸ. ਸੁਖਦੇਵ ਸਿੰਘ ਢੀਂਡਸਾ, ਸ. ਬਲਵਿੰਦਰ ਸਿੰਘ ਭੂੰਦੜ, ਸ. ਕਿਰਪਾਲ ਸਿੰਘ ਬਡੂੰਗਰ, ਸੰਤ ਅਜੀਤ ਸਿੰਘ ਪਰਿਵਾਰ ਵਿਛੋੜਾ, ਸ. ਜਗਦੇਵ ਸਿੰਘ ਸੰਧੂ, ਜੱਥੇਦਾਰ ਰਤਨ ਸਿੰਘ ਅਲੋਹਰਾ, ਸ. ਸਰਦਾਰਾ ਸਿੰਘ ਕੋਹਲੀ, ਸ. ਕਿਰਪਾਲ ਸਿੰਘ ਲਿਬੜਾ, ਜਨਰਲ ਸੁਬੇਗ ਸਿੰਘ, ਸ. ਦਲੀਪ ਸਿੰਘ ਪਾਂਧੀ, ਸ. ਕਰਨੈਲ ਸਿੰਘ ਪੰਜੋਲੀ, ਸ. ਗੁਰਦੇਵ ਸਿੰਘ ਖ਼ਾਲਸਾ ਸਰਹਿੰਦ, ਪ੍ਰੋ. ਜੰਗੀਰ ਸਿੰਘ, ਸ. ਨਿਰਮਲ ਸਿੰਘ ਕਾਹਲੋਂ, ਸ. ਉਪਕਾਰ ਸਿੰਘ ਰੰਧਾਵਾ ਆਦਿ ਅਕਾਲੀ ਨੇਤਾ ਵੱਖੋ-ਵੱਖ ਅਹਾਤਿਆਂ ਵਿਚ ਆਪਣੇ ਜੱਥਿਆਂ ਸਮੇਤ ਰਹਿ ਰਹੇ ਸਨ। ਪਟਿਆਲਾ ਜੇਲ੍ਹ ਪੰਜਾਬ ਦੀ ਸ਼ਾਹੀ ਜੇਲ੍ਹ ਹੈ ਜੋ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਨਾਲੋਂ ਖੁੱਲ੍ਹੀ ਅਤੇ ਸਾਫ਼ ਜੇਲ੍ਹ ਹੈ। ਪਟਿਆਲਾ ਜੇਲ੍ਹ ਮੇਰੇ ਲਈ ਜਾਣੀ-ਪਹਿਚਾਣੀ ਜੇਲ੍ਹ ਹੈ, ਜਿਥੇ ਮੈਂ ਸਵਾ ਸਾਲ ਕੱਟ ਕੇ ਗਿਆ ਸੀ। ਜੇਲ੍ਹ ਅੰਦਰ ਗੁਰਦੁਆਰਾ ਸਾਹਿਬ ਰੌਣਕਾਂ ਲੱਗੀਆਂ ਰਹਿੰਦੀਆਂ। ਜੇਲ੍ਹ ਅੰਦਰ ਸਿੰਘਾਂ ਦੇ ਕਹਿਣ 'ਤੇ ਉਹੀ ਡਰਾਮਾ 'ਕੀ ਅਸੀਂ ਅੱਤਵਾਦੀ ਹਾਂ ?' ਜੋ ਲੁਧਿਆਣਾ ਜੇਲ੍ਹ ਅੰਦਰ ਖੇਡਿਆ ਗਿਆ ਸੀ, ਸ. ਕਰਨੈਲ ਸਿੰਘ ਪੰਜੋਲੀ ਅਤੇ ਹੋਰ ਸਿੰਘਾਂ ਨੂੰ ਲੈ ਕੇ ਖੇਡਿਆ ਗਿਆ। ਜੇਲ੍ਹ ਵਿਚ ਮੁਲਾਕਾਤ ਦੀ ਕੋਈ ਔਖਿਆਈ ਨਹੀਂ ਸੀ, ਸਗੋਂ ਬਾਹਰਲੇ ਸਿੰਘ ਜੋ ਮੁਲਾਕਾਤ ਕਰਨ ਆਉਂਦੇ, ਰਾਤ ਜੇਲ੍ਹ ਅੰਦਰ ਰਹਿ ਜਾਂਦੇ ਅਤੇ ਅੰਦਰਲੇ ਸਿੰਘ ਜੇਲ੍ਹ ਤੋਂ ਬਾਹਰ ਰਹਿ ਪੈਂਦੇ। ਇਕ ਵਾਰ ਇਕ ਸਿੰਘ ਨੂੰ ਹੋਮਗਾਰਡ ਦੇ ਦੋ ਬੰਦਿਆਂ ਨੇ ਰਾਜਿੰਦਰਾ ਹਸਪਤਾਲ ਚੈੱਕ-ਅੱਪ ਕਰਵਾ ਕੇ ਦਵਾਈ ਲੈਣ ਲਈ ਭੇਜਿਆ। ਦਵਾਈ ਲੈਣ ਤੋਂ ਬਾਅਦ ਸਿੰਘ ਆਰਾਮ ਨਾਲ ਹੀ ਜੇਲ੍ਹ ਵਿਚ ਵਾਪਸ ਆਉਂਦੇ ਸਨ। ਜਦ ਉਹ ਸਿੰਘ ਰਾਤ ਨੂੰ ਵਾਪਸ ਆਇਆ ਤਾਂ ਜੇਲ੍ਹ ਦੀ ਬੰਦੀ ਹੋ ਚੁੱਕੀ ਸੀ, ਜੇਲ੍ਹ ਅੰਦਰ ਕੈਦੀਆਂ ਦੀ ਗਿਣਤੀ ਵੀ ਪੂਰੀ ਸੀ। ਕੋਈ ਮੁਲਾਕਾਤ ਕਰਨ ਆਇਆ ਸਿੰਘ ਜੇਲ੍ਹ ਅੰਦਰ ਹੀ ਚਲਾ ਗਿਆ ਤੇ ਗਿਣਤੀ ਸਮੇਂ ਬਾਹਰ ਨਾ ਗਿਆ। ਮੁਲਾਕਾਤ ਡਿਉੜੀ ਵਿਚ ਹੁੰਦੀ ਸੀ। ਜੇਲ੍ਹ ਵਾਲਿਆਂ ਲਈ ਸਮੱਸਿਆ ਖੜੀ ਹੋ ਗਈ। ਜੇਲ੍ਹ ਬੰਦ ਹੋ ਚੁੱਕੀ ਸੀ ਅਤੇ ਜੇਲ੍ਹ ਵਿਚ ਕੈਦੀ ਪੂਰੇ ਸਨ। ਉਸ ਸਿੰਘ ਨੂੰ ਰਾਤ ਜੇਲ੍ਹ ਤੋਂ ਬਾਹਰ ਰੱਖਿਆ ਗਿਆ ਅਤੇ ਅਗਲੇ ਦਿਨ ਜੇਲ੍ਹ ਦੇ ਅੰਦਰ ਭੇਜਿਆ ਗਿਆ।

ਇਕ ਵਾਰ ਇਕ ਸਿੰਘ ਮੁਲਾਕਾਤ ਕਰਨ ਆਏ ਸਿੰਘਾਂ ਨਾਲ ਬਾਹਰ ਚਲਾ

ਗਿਆ। ਸ਼ਾਮ ਨੂੰ ਹਨੇਰਾ ਪਿਆ ਤਾਂ ਵਾਪਸ ਮੁੜਿਆ, ਪਰ ਉਸ ਸਮੇਂ ਮੁਲਾਕਾਤ ਬੰਦ ਹੋ ਚੁੱਕੀ ਸੀ। ਉਹ ਸਿੰਘ ਜੇਲ੍ਹ ਦੇ ਬਾਹਰ ਖੜਾ ਰੌਲਾ ਪਾਵੇ ਕਿ ਮੈਂ ਜੇਲ੍ਹ ਦਾ ਕੈਦੀ ਹਾਂ, ਜੇਲ੍ਹ ਦੇ ਅੰਦਰ ਜਾਣਾ ਹੈ, ਮੇਰੇ ਜੱਥੇ ਦੇ ਸਿੰਘ ਜੇਲ੍ਹ ਦੇ ਅੰਦਰ ਹਨ, ਮੈਨੂੰ ਜੇਲ੍ਹ ਅੰਦਰ ਭੇਜਿਆ ਜਾਵੇ। ਉਹ ਸਿੰਘ ਜੇਲ੍ਹ ਦੇ ਬਾਹਰ ਖੜਾ ਰੌਲਾ ਹੀ ਪਾਉਂਦਾ ਰਿਹਾ। ਜੇਲ੍ਹ ਅੰਦਰ ਸਿੰਘ ਸਾਰਾ ਦਿਨ ਪਾਠ ਕਰਦੇ ਅਤੇ ਸ਼ਾਮ ਦੇ ਸਮੇਂ ਵੱਖੋ-ਵੱਖ ਖੇਡਾਂ ਖੇਡਦੇ। ਇਕ ਦਿਨ ਪ੍ਰੋਗਰਾਮ ਬਣਿਆ ਕਿ ਸਿੰਘਾਂ ਦੇ ਵੱਖੋ-ਵੱਖ ਖੇਡਾਂ ਲਈ ਮੁਕਾਬਲੇ ਕਰਵਾਏ ਜਾਣ ਅਤੇ ਇਨਾਮ ਦਿੱਤੇ ਜਾਣ। ਜੇਲ੍ਹ ਵਿਚ ਕਮੇਟੀ ਬਣਾਈ ਗਈ ਅਤੇ ਸਾਰੇ ਅਕਾਲੀ ਸਿੰਘ ਖੇਡਾਂ ਲਈ ਜੁੱਟ ਗਏ। ਜੱਥੇ ਦੇ ਹਰੇਕ ਮੈਂਬਰ ਦੀ ਤਮੰਨਾ ਸੀ ਕਿ ਸਾਡਾ ਜੱਥਾ ਵੱਧ ਤੋਂ ਵੱਧ ਇਨਾਮ ਪ੍ਰਾਪਤ ਕਰੇ। ਰਾਤ ਨੂੰ ਅਹਾਤੇ ਦਾ ਬਾਹਰਲਾ ਗੇਟ ਬੰਦ ਕਰ ਕੇ ਤਾਲਾ ਲਗਾਇਆ ਜਾਂਦਾ ਸੀ ਪਰ ਚੱਕੀਆਂ ਖੁੱਲ੍ਹੀਆਂ ਰੱਖੀਆਂ ਜਾਂਦੀਆਂ ਸਨ, ਕਿਉਂਕਿ ਇਸ ਗੱਲ ਦਾ ਤਾਂ ਜੇਲ੍ਹ ਵਾਲਿਆਂ ਨੂੰ ਵੀ ਪਤਾ ਸੀ ਕਿ ਇਹਨਾਂ ਅਕਾਲੀ ਸਿੰਘਾਂ ਨੇ ਆਪ ਗ੍ਰਿਫ਼ਤਾਰੀਆਂ ਦਿੱਤੀਆਂ ਹਨ ਨਾ ਕਿ ਇਹਨਾਂ ਨੂੰ ਜਬਰੀ ਫੜ ਕੇ ਲਿਆਂਦਾ ਗਿਆ ਹੈ।

15 ਅਕਤੂਬਰ ਤਕ 30 ਹਜ਼ਾਰ ਤੋਂ ਉਪਰ ਸਿੰਘ ਜੇਲ੍ਹਾਂ ਵਿਚ ਜਾ ਚੁੱਕੇ ਸਨ ਅਤੇ 16 ਅਕਤੂਬਰ ਨੂੰ 11000 ਸਿੰਘਾਂ ਦੇ ਜੱਥੇ ਨੇ ਗ੍ਰਿਫ਼ਤਾਰੀ ਦੇਣੀ ਸੀ। ਸਰਕਾਰ ਇਹ ਦੇਖ ਕੇ ਘਬਰਾ ਗਈ ਅਤੇ 15 ਅਕਤੂਬਰ ਨੂੰ ਪੰਜਾਬ ਵਿਚਲੀਆਂ ਜੇਲ੍ਹਾਂ ਅੰਦਰ ਬੰਦ ਸਿੰਘਾਂ ਦੀ ਰਿਹਾਈ ਬਿਨਾਂ ਸ਼ਰਤ ਕਰਨ ਦਾ ਹੁਕਮ ਕਰ ਦਿੱਤਾ ਅਤੇ 18 ਅਕਤੂਬਰ ਤਕ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਖ਼ਾਲੀ ਹੋ ਗਈਆਂ। ਇਸ ਨਾਲ ਮੋਰਚੇ ਨੂੰ ਬਹੁਤ ਠੇਸ ਪਹੁੰਚੀ। ਮੋਰਚਾ ਭਾਵੇਂ ਉਸੇ ਤਰ੍ਹਾਂ ਜਾਰੀ ਰਿਹਾ। ਹੁਣ ਸਰਕਾਰ ਸਿੰਘਾਂ ਨੂੰ ਫੜ ਕੇ 24 ਜਾਂ 48 ਘੰਟੇ ਬਾਅਦ ਛੱਡ ਦਿੰਦੀ। ਸਿੰਘਾਂ ਨੂੰ ਜੇਲ੍ਹਾਂ ਵਿਚ ਨਾ ਭੇਜਿਆ ਜਾਂਦਾ, ਸਗੋਂ ਬੱਸਾਂ ਰਾਹੀਂ ਹੀ ਸੈਰ ਕਰਵਾਈ ਜਾਂਦੀ।

ਪੰਜਾਬ ਦੀਆਂ ਜੇਲ੍ਹਾਂ ਖ਼ਾਲੀ ਹੋ ਚੁੱਕੀਆਂ ਸਨ, ਪਰ ਮੋਰਚੇ ਦੀ ਚਰਚਾ ਹਰ ਪਾਸੇ ਸੀ ਕਿਉਂਕਿ ਲੋਕ ਸਭਾ ਦੇ ਮੈਂਬਰਾਂ ਦਾ ਵਫ਼ਦ ਸ੍ਰੀਮਤੀ ਪ੍ਰੋਮਿਲਾ ਦੰਡਵਤੇ ਦੀ ਅਗਵਾਈ ਹੇਠ ਪੰਜਾਬ ਦੀਆਂ ਜੇਲ੍ਹਾਂ ਵਿਚ ਗਿਆ ਸੀ ਅਤੇ ਇਹਨਾਂ ਮੈਂਬਰ ਸਾਹਿਬਾਨ ਨੇ ਪਾਰਲੀਮੈਂਟ ਵਿਚ ਸੜੀ-ਗਲੀ ਕਣਕ ਅਤੇ ਰੋਟੀਆਂ ਵਿਖਾ ਕੇ ਕਿਹਾ ਕਿ ਮਾੜੀ ਖ਼ੁਰਾਕ ਦੇ ਕੇ ਸਰਕਾਰ ਜੇਲ੍ਹਾਂ ਵਿਚ ਅਕਾਲੀ ਕੈਦੀਆਂ ਨੂੰ ਕਤਲ ਕਰ ਰਹੀ ਹੈ। ਉਸ ਸਮੇਂ ਪਾਰਲੀਮੈਂਟ ਦਾ ਧਿਆਨ ਪੰਜਾਬ ਦੀਆਂ ਮੰਗਾਂ ਵੱਲ ਖਿੱਚਣ ਲਈ ਸੈਂਕੜੇ ਸਿੰਘਾਂ ਨੇ ਪਾਰਲੀਮੈਂਟ ਸਾਹਮਣੇ ਮੁਜ਼ਾਹਰਾ ਵੀ ਕੀਤਾ। ਸ੍ਰੀਮਤੀ ਇੰਦਰਾ ਗਾਂਧੀ ਮੰਗਾਂ ਵੱਲ ਤਾਂ ਧਿਆਨ ਦੇ ਹੀ ਨਹੀਂ ਸੀ ਰਹੀ, ਉਹ ਤਾਂ ਮਨ ਵਿਚ ਕੁਝ ਹੋਰ ਧਾਰ ਕੇ ਕੋਈ ਗ਼ਲਤ ਕੰਮ ਕਰਨ ਦਾ ਫ਼ੈਸਲਾ ਲੈ ਚੁੱਕੀ ਸੀ।

ਤਰਨ ਤਾਰਨ ਫਾਟਕ 'ਤੇ ਸ਼ਹੀਦ ਹੋਣ ਵਾਲੇ ਸਿੰਘਾਂ ਦੀਆਂ ਅਸਥੀਆਂ ਦਾ ਜਲੂਸ

ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦੇ ਆਦੇਸ਼ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ ਤੋਂ ਦਿੱਲੀ ਤਕ ਕੱਢਿਆ ਗਿਆ। ਪੰਜਾਬ, ਹਰਿਆਣਾ ਤੇ ਦਿੱਲੀ ਵਿਚ ਲੱਖਾਂ ਲੋਕਾਂ ਨੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਪਰ ਸਰਕਾਰ ਸ਼ਹੀਦਾਂ ਪ੍ਰਤੀ ਲੋਕਾਂ ਦੇ ਅਥਾਹ ਪਿਆਰ ਨੂੰ ਵੇਖ ਕੇ ਘਬਰਾ ਗਈ। ਜਲੂਸ ਦੇ ਸਿੰਘਾਂ ਨੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਯਾਦ-ਪੱਤਰ ਦੇਣਾ ਸੀ, ਪਰ ਭਾਰਤ ਦੀ ਅਖੌਤੀ ਇਨਸਾਫ਼ ਦੇਣ ਵਾਲੀ ਪਾਰਲੀਮੈਂਟ ਦੇ ਸਾਹਮਣੇ 6 ਅਕਤੂਬਰ 1982 ਨੂੰ ਗੁਰਦੁਆਰਾ ਰਕਾਬ ਗੰਜ ਵਿਚ ਦਾਖ਼ਲ ਹੋ ਕੇ ਪੁਲਿਸ ਨੇ ਗੋਲੀ ਚਲਾਈ ਅਤੇ 6 ਸਿੰਘ ਸ਼ਹੀਦੀ ਪਾ ਗਏ, ਜਿਨ੍ਹਾਂ ਵਿਚ ਸੇਵਾ ਦੇ ਪੁੰਜ ਸੰਤ ਬਾਬਾ ਜੰਗ ਸਿੰਘ ਜੀ ਵੀ ਸ਼ਾਮਲ ਸਨ ਅਤੇ ਅਨੇਕਾਂ ਸਿੰਘ ਜ਼ਖ਼ਮੀ ਹੋ ਗਏ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਪਾਰਲੀਮੈਂਟ ਦੇ ਮੈਂਬਰਾਂ ਦੇ ਨਾਂ ਇਕ ਖੁੱਲ੍ਹਾ ਪੱਤਰ ਲਿਖਿਆ, ਜਿਸ ਰਾਹੀਂ ਸੰਤ ਜੀ ਨੇ ਧਰਮ-ਯੁੱਧ ਮੋਰਚੇ ਅਤੇ ਅਕਾਲੀ ਦਲ ਦੇ ਸਟੈਂਡ ਬਾਰੇ ਵਿਸਥਾਰ ਨਾਲ ਦੱਸਿਆ :

ਸੈਕੂਲਰ, ਲੋਕਤੰਤਰ ਤੇ ਸਮਾਜਵਾਦ ਹਾਮੀ ਐਮ.ਪੀ. ਸਾਹਿਬ ਜੀਓ !

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਮਾਨਵ ਕਲਿਆਨੀ ਜਗਤ-ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਨੂੰ ਸਮਾਜਿਕ ਤੇ ਆਤਮਕ ਮੁਕਤੀ ਦਾ ਉਪਦੇਸ਼ ਦਿੱਤਾ। ਦਸ ਗੁਰੂ ਸਾਹਿਬਾਨ ਜੀ ਨੇ ਸਵਾ ਦੋ ਸੌ ਸਾਲ ਮਹਾਨ ਕੁਰਬਾਨੀਆਂ ਕਰ ਕੇ ਆਪਣੇ ਅਮਲੀ ਜੀਵਨ ਰਾਹੀਂ ਗੁਰੂ ਨਾਨਕ ਦੇ ਮਿਸ਼ਨ ਦਾ ਪ੍ਰਚਾਰ ਕੀਤਾ। ਖ਼ਾਲਸਾ ਪੰਥ ਨੇ ਆਪਣੀ ਕਰਨੀ, ਬੀਰਤਾ ਤੇ ਕੁਰਬਾਨੀਆਂ ਰਾਹੀਂ ਸਦੀਆਂ ਦਾ ਇਤਿਹਾਸ ਬਦਲ ਕੇ ਪੰਜਾਬ ਦੀ ਪਾਵਨ ਧਰਤੀ 'ਤੇ ਖ਼ਾਲਸਾ ਰਾਜ ਕਾਇਮ ਕੀਤਾ ਜੋ ਪੰਥਕ ਗ਼ੱਦਾਰਾਂ ਤੇ ਨਿਮਕ ਹਰਾਮੀਆਂ ਦੀਆਂ ਕਾਲੀਆਂ ਕਰਤੂਤਾਂ ਕਾਰਨ ਖ਼ਤਮ ਹੋ ਗਿਆ। ਸਿੱਖ ਕੌਮ ਨੇ ਅੰਗਰੇਜ਼ਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਅਸਹਿ ਤੇ ਅਕਹਿ ਘਾਲਣਾਂ ਘਾਲੀਆਂ। ਭਾਰਤੀ ਸੁਤੰਤਰਤਾ ਸੰਗਰਾਮ ਵਿਚ 2125 ਸ਼ਹੀਦਾਂ ਵਿਚੋਂ 1550 ਸਿੱਖ ਤੇ ਬਾਕੀ 575 ਦੂਜੀਆਂ ਜਾਤੀਆਂ ਦੇ ਸਨ ਅਤੇ 2646 ਜਲਾਵਤਨ ਹੋਏ ਜਿਨ੍ਹਾਂ ਵਿਚੋਂ 2147 ਸਿੱਖ ਤੇ 499 ਹੋਰ ਵਿਅਕਤੀ ਸਨ। ਆਜ਼ਾਦ ਹਿੰਦ ਫ਼ੌਜ ਦੇ 20,000 ਸਿਰਲੱਥ ਯੋਧਿਆਂ ਵਿਚੋਂ 12,000 ਸਿੱਖ ਸਨ। ਆਜ਼ਾਦੀ ਖ਼ਾਤਰ ਅੱਧੀ ਤੋਂ ਵੱਧ ਸਿੱਖ ਕੌਮ ਘਰੋਂ ਬੇਘਰ ਹੋਈ। ਪੰਜਾਬ ਦੋਫਾੜ ਹੋਇਆ ਤੇ ਪੰਜਾਬ ਦਾ 73 ਪ੍ਰਤੀਸ਼ਤ ਸਰਸਬਜ਼ ਇਲਾਕਾ ਤੇ 83 ਪ੍ਰਤੀਸ਼ਤ ਨਹਿਰੀ ਪਾਣੀ ਵੀ ਖੋਹਿਆ ਗਿਆ। ਸਿੱਖ ਕੌਮ ਨੂੰ ਜਾਨ-ਮਾਲ ਨਾਲੋਂ ਪਿਆਰੇ 170 ਗੁਰਧਾਮਾਂ ਤੋਂ ਵਿੱਛੜਨਾ ਪਿਆ। ਪਰ ਅਫ਼ਸੋਸ ! ਸਿੱਖ ਕੌਮ ਨਾਲ ਆਜ਼ਾਦ ਭਾਰਤ ਵਿਚ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਕੀਤਾ ਗਿਆ।

ਕਾਂਗਰਸ ਨੇ 1929, 1937 ਤੇ 1946 ਦੇ ਕਾਂਗਰਸ ਸੈਸ਼ਨਾਂ ਵਿਚ ਬਾਰ-ਬਾਰ ਕਸਮਾਂ ਖਾ ਕੇ ਸਿੱਖ ਕੌਮ ਨਾਲ ਕੀਤੇ ਵਾਅਦਿਆਂ ਨੂੰ ਪੂਰਾ ਕਰਨ ਲਈ ਪੰਜਾਬ ਨੂੰ ਕਸ਼ਮੀਰ ਵਾਂਗ ਵਿਸ਼ੇਸ਼ ਅਧਿਕਾਰ ਦੇਣਾ ਤਾਂ ਇਕ ਪਾਸੇ ਰਿਹਾ, ਸਗੋਂ 35 ਸਾਲ ਗੁਜ਼ਰਨ ਤੋਂ ਬਾਅਦ ਵੀ ਪੰਜਾਬੀ ਸੂਬਾ ਪੂਰਾ ਕਰਨ ਲਈ, ਪੰਜਾਬੀ ਬੋਲਦੇ ਇਲਾਕੇ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਪੰਜਾਬ ਦੇ ਹੈੱਡਵਰਕਸ, ਪਾਣੀ ਤੇ ਬਿਜਲੀ ਪੰਜਾਬ ਨੂੰ ਨਹੀਂ ਦਿੱਤੇ। ਵੱਡੇ ਕਾਰਖ਼ਾਨਿਆਂ ਤੋਂ ਵਾਂਝਿਆਂ ਰੱਖ ਕੇ ਪੰਜਾਬ ਨੂੰ ਮੰਡੀ ਬਣਾ ਕੇ ਲੁੱਟਿਆ ਗਿਆ। ਪੰਜਾਬੀ ਸੂਰਬੀਰ ਕਿਸਾਨਾਂ ਨੇ ਸੱਪਾਂ ਦੀਆਂ ਸਿਰੀਆਂ ਲਿਤਾੜ ਕੇ, ਪੋਹ ਦੇ ਕੱਕਰ ਜਾਲ ਕੇ ਤੇ ਹਾੜ ਦੀਆਂ ਧੁੱਪਾਂ ਸਹਾਰ ਕੇ ਭਾਰਤ ਦੀ ਭੁੱਖਮਰੀ ਨੂੰ ਦੂਰ ਕੀਤਾ, ਪਰ ਕਿਸਾਨ ਦੀ ਫ਼ਸਲ ਦਾ ਬੀਮਾ ਕਰ ਕੇ, ਸਨਅਤੀ ਦਰਾਂ ਦੇ ਆਧਾਰ 'ਤੇ ਕਰਜ਼ਾ ਦੇ ਕੇ, ਪੱਕਿਆਂ ਖਾਲਿਆਂ ਦਾ ਕਰਜ਼ਾ ਸਰਕਾਰ ਜ਼ਿੰਮੇ ਪਾ ਕੇ, ਜਿਨਸ ਦੇ ਭਾਅ ਨੂੰ ਪੈਦਾਵਾਰੀ ਸਾਧਨਾਂ ਨਾਲ ਜੋੜ ਕੇ, ਕਿਸਾਨ ਦੀ ਖ਼ੂਨ-ਪਸੀਨੇ ਦੀ ਕਮਾਈ ਦਾ ਲਾਹੇਵੰਦ ਭਾਅ ਨਾ ਦਿੱਤਾ। ਕਿਸਾਨ ਦੀ ਮਿਥੀ ਜ਼ਮੀਨ ਦੀ ਹੱਦ ਸਾਢੇ ਸੱਤ ਹੈਕਟੇਅਰ 'ਤੇ ਆਧਾਰਤ ਸੀਮਤ ਆਮਦਨ ਤੇ ਸੀਮਤ ਜਾਇਦਾਦ ਦਾ ਕਾਨੂੰਨ ਅਪਨਾ ਕੇ ਅਮੀਰੀ-ਗ਼ਰੀਬੀ ਦੇ ਖੱਪੇ ਨੂੰ ਨਾ ਪੂਰਿਆ। ਦਿੱਲੀ ਦੇ ਤਾਜਦਾਰਾਂ ਨੇ ਕਾਨੂੰਨ ਨੂੰ ਅੱਖੋਂ ਪਰੋਖੇ ਕਰ ਕੇ ਤੇ ਇਖ਼ਲਾਕੀ ਕਦਰਾਂ-ਕੀਮਤਾਂ ਨੂੰ ਪੈਰਾਂ ਹੇਠ ਲਿਤਾੜ ਕੇ ਪੰਜਾਬ ਦੇ ਰਾਵੀ, ਬਿਆਸ ਤੇ ਸਤਲੁਜ ਦਰਿਆ ਦੇ 3 ਕਰੋੜ 10 ਲੱਖ ਏਕੜ ਫੁੱਟ ਪਾਣੀ ਵਿਚੋਂ 1 ਕਰੋੜ 82 ਲੱਖ ਏਕੜ ਫੁੱਟ ਪਾਣੀ ਰਾਜਸਥਾਨ ਤੇ ਹਰਿਆਣਾ ਦੀ ਝੋਲੀ ਵਿਚ ਪਾਉਣ ਦੀ ਸਾਜ਼ਿਸ਼ ਕੀਤੀ। ਭਾਰਤ ਦੇ ਦੂਜੇ ਪ੍ਰਦੇਸ਼ਾਂ ਵਿਚ ਮਿਲੀਆਂ ਕੁਦਰਤੀ ਧਾਤਾਂ—ਸੋਨਾ, ਚਾਂਦੀ, ਲੋਹਾ ਤੇ ਕੋਲਾ ਆਦਿ ਪੰਜਾਬ ਮੁੱਲ ਤਾਰ ਕੇ ਖ਼ਰੀਦਦਾ ਹੈ, ਪਰ ਪੰਜਾਬ ਦੀ ਕੁਦਰਤੀ ਦਾਤ 20 ਅਰਬ ਰੁਪਏ ਦੇ ਮੁੱਲ ਦੇ ਪਾਣੀ ਨੂੰ ਮੁਫ਼ਤ ਲੁੱਟਿਆ ਜਾ ਰਿਹਾ ਹੈ। ਕਾਂਗਰਸ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ 'ਤੇ ਅਮਲ ਕਰਦਿਆਂ ਪੰਜਾਬ ਵਿਚ ਹਿੰਦੂ-ਸਿੱਖ ਫ਼ਸਾਦ ਕਰਾਉਣ ਲਈ ਮਾਸੂਮਾਂ ਤੇ ਬੇਗੁਨਾਹਾਂ ਦਾ ਖ਼ੂਨ ਵਹਾਇਆ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੈਂਚੀਆਂ ਨੂੰ ਅਗਨ-ਭੇਟ ਕਰਾਇਆ, ਗੁਰਧਾਮਾਂ 'ਤੇ ਹਮਲੇ ਕਰਵਾਏ ਤੇ ਮੰਦਰਾਂ ਵਿਚ ਗਊਆਂ ਦੇ ਸਿਰ, ਮਾਸ ਤੇ ਪੂਛਾਂ ਸੁਟਵਾਈਆਂ। ਸੈਕੂਲਰ ਦੀ ਢੰਡੋਰਚੀ ਕਾਂਗਰਸ ਨੇ ਗ਼ੈਰ-ਵਿਧਾਨਕ ਦੋਸ਼-ਪੂਰਨ ਤੇ ਪੁਲਿਸ-ਸ਼ਕਤੀ ਦੀ ਸ਼ਰਮਨਾਕ ਵਰਤੋਂ ਕਰ ਕੇ ਕਈ ਵਾਰ ਗੁਰਧਾਮਾਂ 'ਤੇ ਕਬਜ਼ੇ ਕੀਤੇ।

ਆਜ਼ਾਦ ਭਾਰਤ ਵਿਚ 1 ਲੱਖ 75 ਹਜ਼ਾਰ ਸਿੰਘਾਂ, ਸਿੰਘਣੀਆਂ ਨੂੰ ਜੇਲ੍ਹਾਂ ਦੀਆਂ ਸਲਾਖ਼ਾਂ ਵਿਚ ਬੰਦ ਕੀਤਾ ਗਿਆ ਅਤੇ 121 ਸਿੰਘਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ। ਦਰਅਸਲ ਲੋਕਤੰਤਰ ਦੇ ਅਖੌਤੀ ਠੇਕੇਦਾਰ, ਸਮਾਜਵਾਦ ਦੇ ਪਰਦੇ ਪਿੱਛੇ ਬੈਠੇ ਸਰਮਾਏਦਾਰ, ਧਰਮ-ਨਿਰਪੱਖਤਾ ਦੇ ਝੂਠੇ ਝੰਡਾ-ਬਰਦਾਰ, ਰਾਜ ਤੇ ਮਾਲ ਦੇ ਰੰਗ ਵਿਚ ਰੱਤੇ ਦਿੱਲੀ ਦੇ ਤਾਜਦਾਰ ਸਿੱਖ ਧਰਮ, ਸਿੱਖੀ ਕਲਚਰ ਤੇ ਸਿੱਖੀ ਸਰੂਪ

ਨੂੰ ਮਿਟਾ ਕੇ ਸਿੱਖ ਕੌਮ ਨੂੰ ਗ਼ੁਲਾਮ ਬਣਾਉਣ ਦੀ ਭਰਪੂਰ ਕੋਸ਼ਿਸ਼ ਕਰ ਰਹੇ ਹਨ, ਜੋ ਸਾਡੇ ਲਈ ਅਸਹਿ ਹੈ, ਜਿਸ ਲਈ ਅਸੀਂ ਸਮਾਜਿਕ, ਆਰਥਕ, ਰਾਜਸੀ ਤੇ ਧਾਰਮਿਕ ਅਸਮਾਨਤਾ ਤੇ ਅਧੀਨਗੀ ਦੀਆਂ ਜ਼ੰਜੀਰਾਂ ਤੋੜਨ ਲਈ ਸਿਵਲ ਨਾ-ਫ਼ੁਰਮਾਨੀ ਦਾ ਹਥਿਆਰ ਵਰਤਣ ਲਈ ਮਜਬੂਰ ਹੋਏ ਹਾਂ ਅਤੇ ਜਿੰਨਾ ਚਿਰ ਹੇਠ ਲਿਖਿਆਂ ਪੰਥਕ ਤੇ ਜਨਤਕ ਮੰਗਾਂ ਪ੍ਰਵਾਨ ਨਹੀਂ ਕਰਵਾ ਲੈਂਦੇ, ਧਰਮ-ਯੁੱਧ ਮੋਰਚਾ ਜਾਰੀ ਰਹੇਗਾ।

ਪੰਥਕ ਤੇ ਜਨਤਕ ਮੰਗਾਂ :

1. ਗੁਰਧਾਮਾਂ ਵਿਚ ਸਰਕਾਰੀ ਦਖ਼ਲ ਖ਼ਤਮ ਕਰਾਉਣਾ ਅਤੇ ਸਰਬ-ਹਿੰਦ ਗੁਰਦੁਆਰਾ ਐਕਟ ਬਣਵਾਉਣਾ।
2. ਗੁਰਬਾਣੀ ਦੇ ਪ੍ਰਵਾਹ ਲਈ ਸ੍ਰੀ ਹਰਿਮੰਦਰ ਸਾਹਿਬ ਟਰਾਂਸਮੀਟਰ ਲਗਵਾਉਣਾ ਤੇ ਸ੍ਰੀ ਅੰਮ੍ਰਿਤਸਰ ਨੂੰ ਧਾਰਮਿਕ ਸ਼ਹਿਰ ਬਣਵਾਉਣਾ।
3. ਪੰਜਾਬੀ ਸੂਬਾ ਸੰਪੂਰਨ ਕਰਨ ਲਈ ਪੰਜਾਬੀ ਬੋਲਦੇ ਇਲਾਕੇ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਪੰਜਾਬ ਦੇ ਹੈੱਡ-ਵਰਕਸ, ਪੰਜਾਬ ਦਾ ਪਾਣੀ ਤੇ ਬਿਜਲੀ ਪੰਜਾਬ ਨੂੰ ਦਿਵਾਉਣਾ।
4. ਨਹਿਰੂ ਭਾਸ਼ਾਈ ਫ਼ਾਰਮੂਲੇ ਅਨੁਸਾਰ ਗੁਆਂਢੀ ਪ੍ਰਦੇਸ਼ਾਂ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਦਿਵਾਉਣਾ।
5. ਪੰਜਾਬ ਦੀ ਉੱਨਤੀ ਤੇ ਖ਼ੁਸ਼ਹਾਲੀ ਲਈ ਪੰਜਾਬ ਵਿਚ ਵੱਡੇ ਤੇ ਖੇਤੀ 'ਤੇ ਆਧਾਰਿਕ ਕਾਰਖ਼ਾਨੇ ਲਗਵਾਉਣਾ।
6. ਫ਼ਸਲ ਦੇ ਬੀਮੇ ਦੀ ਸਹੂਲਤ ਤੇ ਸਨਅਤ ਵਾਂਗ ਕਰਜ਼ਾ ਦਿਵਾ ਕੇ ਪੱਕੇ ਖਾਲਿਆਂ ਦੇ ਪੈਸੇ ਸਰਕਾਰ ਦੇ ਜ਼ਿੰਮੇ ਪਵਾਉਣਾ ਤੇ ਜਿਨਸ ਦੇ ਭਾਅ ਨੂੰ ਪੈਦਾਵਾਰੀ ਸਾਧਨਾਂ ਦੇ ਮੁੱਲ ਨਾਲ ਜੋੜ ਕੇ ਕਿਸਾਨ ਦੀ ਫ਼ਸਲ ਦਾ ਲਾਹੇਵੰਦ ਭਾਅ ਦਿਵਾਉਣਾ।
7. ਅਮੀਰੀ-ਗ਼ਰੀਬੀ ਦਾ ਖੱਪਾ ਪੂਰਨ ਲਈ ਜ਼ਮੀਨ ਦੀ ਮਿਥੀ ਹੱਦ ਸਾਢੇ ਸੱਤ ਹੈਕਟੇਅਰ 'ਤੇ ਆਧਾਰਿਤ ਸੀਮਤ ਆਮਦਨ ਤੇ ਸੀਮਤ ਜਾਇਦਾਦ ਦਾ ਕਾਨੂੰਨ ਬਣਵਾਉਣਾ।
8. ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਭਾਰਤ ਵਿਚ ਅਸਲੀ ਰੂਪ ਵਿਚ ਸੰਘੀ ਸਰਕਾਰ ਸਥਾਪਿਤ ਕਰਨ ਲਈ ਪ੍ਰਦੇਸ਼ਾਂ ਨੂੰ ਵੱਧ ਅਧਿਕਾਰ ਦਿਵਾਉਣਾ।
9. ਅਕਾਲੀ ਵਰਕਰਾਂ, ਵਿਦਿਆਰਥੀਆਂ, ਅੰਮ੍ਰਿਤਧਾਰੀ ਸਿੰਘਾਂ ਤੇ ਮਾਸੂਮ ਸ਼ਹਿਰੀਆਂ 'ਤੇ ਪੁਲਿਸ ਵੱਲੋਂ ਬਣਾਏ ਜਾਂਦੇ ਝੂਠੇ ਕੇਸਾਂ ਨੂੰ ਵਾਪਸ ਕਰਾਉਣਾ।
10. ਅਤਿਵਾਦੀਆਂ ਦੇ ਨਾਮ ਥੱਲੇ ਪੁਲਿਸ ਹੱਥੋਂ ਸਤਿਵਾਦੀਆਂ ਦੇ ਕਤਲ ਦੀ ਅਦਾਲਤੀ ਜਾਂਚ ਕਰਵਾਉਣਾ ਆਦਿ।

— — — — — — —

ਕੌਮ ਨੂੰ ਗ਼ੁਲਾਮ ਰੱਖਣ ਲਈ ਕੌਮ ਦੇ ਗ਼ੱਦਾਰਾਂ ਨੂੰ ਸੋਨੇ ਦੇ ਪਿੰਜਰੇ ਵਿਚ ਪਾਉਣਾ, ਰਾਜਸੀ ਸਵਾਰਥੀਆਂ ਨੂੰ ਕੁਰਸੀਆਂ 'ਤੇ ਬਿਠਾਉਣਾ, ਕੌਮੀ ਪਰਵਾਨਿਆਂ ਨੂੰ ਕਾਲ-ਕੋਠੜੀਆਂ ਵਿਚ ਬੰਦ ਕਰਨਾ ਪੁਰਾਣੇ ਰਾਜਸੀ ਜਾਲ ਹਨ। ਦਿੱਲੀ ਦੇ ਤਾਜਦਾਰ ਸਿੱਖ ਕੌਮ ਨੂੰ ਗ਼ੁਲਾਮ ਬਣਾਉਣ ਲਈ ਕਈ ਵਾਰ ਉਪਰੋਕਤ ਹਰਬੇ ਵਰਤ ਚੁੱਕੇ ਹਨ। ਸਿੱਖ ਕੌਮ ਦੇ ਸਬਰ ਦਾ ਪਿਆਲਾ ਭਰ ਚੁੱਕਾ ਹੈ। ਹੁਣ ਭਾਰਤ ਦਾ ਭਲਾ ਇਸ ਵਿਚ ਹੀ ਹੈ ਕਿ ਸਿੱਖ ਕੌਮ ਨੂੰ ਸਮਾਜਿਕ, ਆਰਥਕ, ਰਾਜਸੀ ਅਤੇ ਧਾਰਮਿਕ ਸਮਾਨਤਾ ਤੇ ਸੁਤੰਤਰਤਾ ਦਾ ਭਾਈਵਾਲ ਬਣਾਇਆ ਜਾਵੇ ਤਾਂਕਿ ਸਿੱਖ ਕੌਮ ਦਾ ਭਾਰਤੀ ਲੋਕਤੰਤਰ ਵਿਚ ਵਿਸ਼ਵਾਸ ਬਣਿਆ ਰਹੇ।

ਮੈਨੂੰ ਪੂਰਨ ਆਸ ਹੈ ਕਿ ਆਪ ਜੀ ਪੰਥਕ ਤੇ ਜਨਤਕ ਮੰਗਾਂ ਲਈ ਭਾਰਤੀ ਲੋਕਤੰਤਰ ਦੇ ਮੰਦਰ ਵਿਚ ਆਵਾਜ਼ ਉਠਾ ਕੇ ਪੰਜਾਬੀਆਂ ਅਤੇ ਸਿੱਖ ਕੌਮ ਨਾਲ ਹੋ ਰਹੀਆਂ 35 ਸਾਲਾਂ ਤੋਂ ਵਧੀਕੀਆਂ ਨੂੰ ਦੂਰ ਕਰਾਉਣ ਲਈ ਪੂਰੀ ਕੋਸ਼ਿਸ਼ ਕਰੋਗੇ।

ਹਰਚੰਦ ਸਿੰਘ ਲੌਂਗੋਵਾਲ,<br>
ਪ੍ਰਧਾਨ ਸ਼੍ਰੋਮਣੀ ਅਕਾਲੀ ਦਲ,<br>
ਸ੍ਰੀ ਅੰਮ੍ਰਿਤਸਰ (ਪੰਜਾਬ)

ਇਹ ਗੱਲ ਤਾਂ ਸਪੱਸ਼ਟ ਸੀ ਕਿ ਸਿੱਖਾਂ ਨੂੰ ਕਾਂਗਰਸ ਦੀ ਸਰਕਾਰ ਤੋਂ ਇਨਸਾਫ਼ ਨਹੀਂ ਮਿਲ ਸਕਦਾ। ਜਿਹੜੀ ਕਾਂਗਰਸ ਨੇ ਦੇਸ਼ ਆਜ਼ਾਦ ਹੁੰਦਿਆਂ ਹੀ ਸਿੱਖ ਕੌਮ ਨੂੰ 'ਜਰਾਇਮ ਪੇਸ਼ਾ ਕੌਮ' ਕਹਿ ਕੇ ਸਰਕੁਲਰ ਜਾਰੀ ਕਰ ਦਿੱਤਾ ਹੋਵੇ, ਉਸ ਤੋਂ ਕਿਵੇਂ ਆਸ ਰੱਖੀ ਜਾ ਸਕਦੀ ਹੈ ਕਿ ਉਹ ਲੋਕ ਸਿੱਖ ਕੌਮ ਨੂੰ ਇਨਸਾਫ਼ ਦੇ ਦੇਣਗੇ ? ਜੇ ਸਿੱਖ ਕੌਮ ਵਿਚ ਆਪਣੇ ਹੀ ਗ਼ੱਦਾਰ ਬਣ ਕੇ ਗ਼ੱਦਾਰੀ ਨਾ ਕਰਨ ਤਾਂ ਸਿੱਖ ਕੌਮ ਵਰਗੀ ਕੌਮ ਦੁਨੀਆਂ ਵਿਚ ਹੋਰ ਕੋਈ ਹੋ ਨਹੀਂ ਸਕਦੀ।

ਪੰਜਾਬ ਦੀਆਂ ਜੇਲ੍ਹਾਂ ਵਿਚੋਂ ਸਿੰਘਾਂ ਦੀ ਰਿਹਾਈ ਬਿਨਾਂ ਸ਼ਰਤ ਹੋਣ 'ਤੇ ਸਰਕਾਰ ਨੇ ਸਿੰਘਾਂ ਨੂੰ ਸੋਚੀਂ ਪਾ ਦਿੱਤਾ ਅਤੇ ਸਮੁੱਚੇ ਸਿੱਖ ਜਗਤ ਨੇ ਸਿੱਖਾਂ ਨਾਲ ਹੋ ਰਹੇ ਧੱਕਿਆਂ ਦੇ ਰੋਸ ਵਜੋਂ ਪਹਿਲੀ ਵਾਰ ਕਾਲੀ ਦੀਵਾਲੀ ਮਨਾਈ। ਸ਼੍ਰੋਮਣੀ ਅਕਾਲੀ ਦਲ ਦੀ ਹਾਈ ਕਮਾਂਡ ਦੀ ਇਕੱਤਰਤਾ 19 ਅਕਤੂਬਰ 1982 ਨੂੰ ਹੋਈ, ਜਿਸ ਵਿਚ ਜੇਲ੍ਹਾਂ ਵਿਚੋਂ ਜਬਰੀ ਰਿਹਾਈ ਪਿੱਛੋਂ ਪੈਦਾ ਹੋਏ ਹਾਲਾਤ ਅਤੇ ਪ੍ਰੋਗਰਾਮ ਬਾਰੇ ਵਿਚਾਰ- ਵਟਾਂਦਰਾ ਹੋਇਆ।



## (4)

ਇਕ ਪਾਸੇ ਪੰਜਾਬ ਦੀਆਂ ਜੇਲ੍ਹਾਂ ਵਿਚੋਂ ਅਕਾਲੀ ਸਿੰਘਾਂ ਨੂੰ ਬਿਨਾਂ ਸ਼ਰਤ ਰਿਹਾਅ ਕੀਤਾ ਜਾ ਰਿਹਾ ਸੀ, ਦੂਸਰੇ ਪਾਸੇ ਸਰਕਾਰ ਨੇ 18 ਅਕਤੂਬਰ 1982 ਨੂੰ ਅੰਮ੍ਰਿਤਸਰ ਸ਼ਹਿਰ ਬੀ.ਐਸ.ਐਫ਼. ਦੇ ਹਵਾਲੇ ਕਰ ਦਿੱਤਾ ਪਰ ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਫ਼ਿਰਕੂ ਗੜਬੜ ਕਰਵਾਉਣ ਲਈ ਸਰਕਾਰ ਦੀਆਂ ਸਾਜ਼ਿਸ਼ਾਂ ਨੂੰ ਫ਼ੇਲ੍ਹ ਕਰਨ ਲਈ ਸ਼ਾਂਤੀ ਸੈਨਾ ਦਾ ਗਠਨ ਕੀਤਾ, ਜਿਸ ਨੇ ਅੰਮ੍ਰਿਤਸਰ ਦੇ ਬਾਜ਼ਾਰਾਂ ਵਿਚ ਮਾਰਚ ਕਰ ਕੇ ਲੋਕਾਂ ਵਿਚ ਆਤਮ-ਵਿਸ਼ਵਾਸ ਪੈਦਾ ਕੀਤਾ। ਇਸੇ ਦੌਰਾਨ ਕੇਂਦਰੀ ਸਰਕਾਰ ਨੇ ਸ. ਸਵਰਨ ਸਿੰਘ ਨੂੰ ਅਕਾਲੀ ਦਲ ਨਾਲ ਗੱਲਬਾਤ ਕਰਨ ਲਈ ਭੇਜਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ੍ਰੀਮਤੀ ਇੰਦਰਾ ਗਾਂਧੀ ਦੇ ਨੁਮਾਇੰਦੇ ਨਾਲ ਗੱਲਬਾਤ ਕਰਨ ਲਈ ਪੰਜ-ਮੈਂਬਰੀ ਕਮੇਟੀ ਨਿਯੁਕਤ ਕੀਤੀ, ਜਿਸ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਖਜਿੰਦਰ ਸਿੰਘ ਤੇ ਸ. ਬਲਵੰਤ ਸਿੰਘ ਮੈਂਬਰ ਲਏ ਗਏ। ਇਸ ਕਮੇਟੀ ਨੇ ਸ੍ਰੀ ਫ਼ਤਹਿਗੜ੍ਹ ਸਾਹਿਬ ਅਤੇ ਚੰਡੀਗੜ੍ਹ ਵਿਚ ਸ. ਸਵਰਨ ਸਿੰਘ ਨਾਲ ਮੁਲਾਕਾਤਾਂ ਕੀਤੀਆਂ ਅਤੇ ਮੰਗਾਂ ਸੰਬੰਧੀ ਵਿਚਾਰ-ਵਟਾਂਦਰਾ ਹੋਇਆ। ਮੀਟਿੰਗਾਂ ਵਿਚ ਗੱਲਬਾਤ ਬੜੇ ਸਦਭਾਵਨਾ ਭਰੇ ਮਾਹੌਲ ਵਿਚ ਹੋਈ। ਉਸ ਸਮੇਂ ਚੰਡੀਗੜ੍ਹ ਦਾ ਕੋਈ ਬਹੁਤਾ ਮਸਲਾ ਨਹੀਂ ਸੀ। ਸ਼੍ਰੋਮਣੀ ਅਕਾਲੀ ਦਲ ਚਾਹੁੰਦਾ ਸੀ ਕਿ ਵਿਰੋਧੀ ਪਾਰਟੀਆਂ ਦੇ ਨੁਮਾਇੰਦਿਆਂ ਨੂੰ ਵੀ ਨਾਲ ਲਿਆ ਜਾਵੇ ਪਰੰਤੂ ਸ੍ਰੀਮਤੀ ਇੰਦਰਾ ਗਾਂਧੀ ਨੂੰ ਇਹ ਗੱਲ ਪਸੰਦ ਨਹੀਂ ਸੀ। ਇਸੇ ਗੱਲਬਾਤ ਦੌਰਾਨ ਸ. ਸਵਰਨ ਸਿੰਘ, ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਮਿਲਿਆ। ਸੰਤ ਜੀ ਨੇ ਅਨੰਦਪੁਰ ਸਾਹਿਬ ਦੇ ਮਤੇ 'ਤੇ ਜ਼ੋਰ ਦਿੱਤਾ। ਸੰਤ ਭਿੰਡਰਾਂਵਾਲੇ ਅਕਾਲੀ ਦਲ ਦੇ ਨੇਤਾਵਾਂ ਦੀ ਸ. ਸਵਰਨ ਸਿੰਘ ਨਾਲ ਮੰਗਾਂ ਸੰਬੰਧੀ ਹੋਈ ਗੱਲਬਾਤ ਤੋਂ ਖ਼ੁਸ਼ ਨਹੀਂ ਸਨ ਅਤੇ ਨਾ ਹੀ ਅਕਾਲੀ ਦਲ ਦੇ ਵਿਰੁੱਧ ਚੱਲਣਾ ਚਾਹੁੰਦੇ ਸਨ।

ਸ. ਸਵਰਨ ਸਿੰਘ ਨੇ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨਾਲ ਹੋਈ ਸਾਰੀ ਗੱਲਬਾਤ ਇੰਦਰਾ ਗਾਂਧੀ ਨੂੰ ਦੱਸੀ ਅਤੇ ਸ. ਸਵਰਨ ਸਿੰਘ ਵੱਲੋਂ ਕੀਤੇ ਸਮਝੌਤੇ ਨੂੰ ਮੰਨਦੀ ਹੋਈ ਉਸ ਦੀ ਸ਼ਲਾਘਾ ਕੀਤੀ ਪਰੰਤੂ ਨਾਲ ਹੀ ਕਹਿ ਦਿੱਤਾ ਕਿ ਉਹ ਇਸ

ਸਾਰੇ ਮਾਮਲੇ ਨੂੰ ਸਬ-ਕਮੇਟੀ ਸਾਹਮਣੇ ਰੱਖਣਾ ਚਾਹੇਗੀ ਅਤੇ ਜਿਹੜੀ ਉਸ ਨੇ ਤੁਰੰਤ ਬਣਾ ਦਿੱਤੀ। ਪ੍ਰਨਾਬ ਮੁਕਰਜੀ, ਵੈਨਕਟਰਮਨ, ਨਰਸਿਮਹਾ ਰਾਓ ਤੇ ਪੀ.ਸੀ. ਸੇਠੀ ਇਸ ਕਮੇਟੀ ਦੇ ਮੈਂਬਰ ਸਨ। ਸ. ਸਵਰਨ ਸਿੰਘ ਨੇ ਆਪਣਾ ਫ਼ਾਰਮੂਲਾ ਵਿਸਥਾਰ ਵਿਚ ਕਮੇਟੀ ਅੱਗੇ ਰੱਖਿਆ ਜੋ ਮਨਜ਼ੂਰ ਕਰ ਲਿਆ ਗਿਆ। ਸ. ਸਵਰਨ ਸਿੰਘ ਨੇ ਇਸ ਸੰਬੰਧੀ ਅਕਾਲੀ ਦਲ ਦੇ ਨੇਤਾਵਾਂ ਨੂੰ ਵੀ ਦੱਸ ਦਿੱਤਾ ਕਿ ਸਰਕਾਰ ਨੇ ਫ਼ਾਰਮੂਲਾ ਪਰਵਾਨ ਕਰ ਲਿਆ ਹੈ ਅਤੇ ਇਕ ਬਿਆਨ ਦਾ ਖਰੜਾ ਵੀ ਅਕਾਲੀ ਨੇਤਾਵਾਂ ਨੂੰ ਦਿਖਾਇਆ, ਜੋ ਦਿੱਲੀ ਵਿਚ ਬੈਠੇ ਸਨ। ਅਕਾਲੀ ਦਲ ਦੇ ਨੇਤਾ ਚਾਹੁੰਦੇ ਸਨ ਕਿ ਇਸ ਖਰੜੇ ਦੀ ਇਕ ਕਾਪੀ ਉਹਨਾਂ ਨੂੰ ਦੇ ਦਿੱਤੀ ਜਾਵੇ ਜਿਸ ਨੂੰ ਉਹ ਅੰਮ੍ਰਿਤਸਰ ਲਿਜਾ ਕੇ ਵਿਖਾ ਸਕਣ। ਕਮੇਟੀ ਨੇ ਅਕਾਲੀ ਨੇਤਾਵਾਂ ਨੂੰ ਕਿਹਾ ਕਿ ਇਹ ਖਰੜਾ ਪਾਰਲੀਮੈਂਟ ਵਿਚ ਰੱਖਿਆ ਜਾਵੇਗਾ ਅਤੇ ਉਸੇ ਦਿਨ ਖਰੜਾ ਰੀਲੀਜ਼ ਕਰ ਦਿੱਤਾ ਜਾਵੇਗਾ ਪਰ ਪਾਰਲੀਮੈਂਟ ਵਿਚ ਜੋ ਖਰੜਾ ਪੇਸ਼ ਕੀਤਾ ਗਿਆ, ਉਹ ਉਸ ਨਾਲੋਂ ਬਹੁਤ ਵੱਖਰਾ ਸੀ ਜੋ ਅਕਾਲੀ ਨੇਤਾਵਾਂ ਨੂੰ ਦਿਖਾਇਆ ਗਿਆ ਸੀ। ਇਸ ਖਰੜੇ ਵਿਚ ਕੱਟ-ਵੱਢ ਕੀਤੀ ਹੋਈ ਸੀ ਅਤੇ ਬਹੁਤੀਆਂ ਗੱਲਾਂ ਨੂੰ ਵਿਚੋਂ ਕੱਢ ਦਿੱਤਾ ਗਿਆ ਸੀ ਅਤੇ ਸਮਝੌਤੇ 'ਤੇ ਪਹੁੰਚਣ ਤੋਂ ਪਹਿਲਾਂ ਰਾਜਸਥਾਨ ਅਤੇ ਹਰਿਆਣੇ ਦੀ ਪ੍ਰਵਾਨਗੀ ਲੈਣੀ ਆਖੀ ਗਈ ਸੀ। ਅਕਾਲੀ ਦਲ ਦੇ ਨੇਤਾਵਾਂ ਨੇ ਇਸ ਬਾਰੇ ਸ. ਸਵਰਨ ਸਿੰਘ ਨੂੰ ਕਿਹਾ, ਪਰ ਸਵਰਨ ਸਿੰਘ ਬੇਵੱਸ ਸੀ ਅਤੇ ਉਸ ਨੇ ਕਿਹਾ ਕਿ ਅੱਗੇ ਤੋਂ ਉਹ ਸਮਝੌਤੇ ਵਿਚ ਨਹੀਂ ਪਵੇਗਾ। ਸ. ਸਵਰਨ ਸਿੰਘ ਨੇ ਅਕਾਲੀ ਨੇਤਾਵਾਂ ਨੂੰ ਦੱਸਿਆ ਕਿ ਇੰਦਰਾ ਗਾਂਧੀ ਨੇ ਹਾਂ ਕਰ ਕੇ ਫਿਰ ਮਨ ਬਦਲ ਲਿਆ। ਇਸ ਸਮੇਂ ਸਮਝੌਤਾ ਹੋ ਸਕਦਾ ਸੀ ਅਤੇ ਜੋ ਕੁਝ ਪੰਜਾਬ ਵਿਚ ਵਾਪਰਿਆ, ਉਹ ਟਲ ਸਕਦਾ ਸੀ ਪਰ ਇੰਦਰਾ ਗਾਂਧੀ ਤਾਂ ਲੰਬੀ ਸੋਚ ਸੋਚ ਕੇ ਹਿੰਦੂ ਪੱਤਾ ਖੇਡਣ ਦਾ ਮਨ ਬਣਾਈ ਬੈਠੀ ਸੀ। ਸ. ਸਵਰਨ ਸਿੰਘ ਅਤੇ ਅਕਾਲੀ ਨੇਤਾਵਾਂ ਵਿਚ ਹੋਈ ਗੱਲਬਾਤ ਦਾ ਕੋਈ ਸਿੱਟਾ ਨਾ ਨਿਕਲਿਆ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਇਕ ਕਾਨਫ਼ਰੰਸ 1946 ਨੂੰ ਗੋਲ ਬਾਗ਼ ਲਾਹੌਰ ਵਿਖੇ ਕੀਤੀ ਅਤੇ ਉਸ ਕਾਨਫ਼ਰੰਸ ਵਿਚ ਜੋ ਮਤਾ ਪਾਸ ਕੀਤਾ ਗਿਆ ਉਹ ਬਾਅਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦਾ ਆਧਾਰ ਬਣਿਆ। ਉਸ ਮਤੇ ਨੂੰ ਸ. ਅਮਰ ਸਿੰਘ ਅੰਬਾਲਵੀ ਨੇ ਪੇਸ਼ ਕੀਤਾ, ਤਾਈਦ ਸ. ਸਵਰਨ ਸਿੰਘ ਨੇ ਕੀਤੀ ਅਤੇ ਤਾਈਦ ਮਜੀਦ ਸ. ਈਸ਼ਰ ਸਿੰਘ ਮਝੈਲ ਵੱਲੋਂ ਹੋਈ। ਉਹ ਮਤਾ ਸੀ ਕਿ "ਇਕ ਅਜਿਹਾ ਦੇਸ਼ ਕਾਲ ਘੜਨਾ ਜਿਥੇ ਸਿੱਖੀ ਜਜ਼ਬਾ ਪ੍ਰਫੁੱਲਤ ਹੋਵੇ ਅਤੇ ਖ਼ਾਲਸੇ ਦੇ ਬੋਲਬਾਲੇ ਹੋਣ।" ਸ. ਸਵਰਨ ਸਿੰਘ ਵਿਦੇਸ਼ ਮੰਤਰੀ ਬਣਨ ਤੋਂ ਬਾਅਦ ਇਹ ਪਾਸ ਕੀਤੇ ਸਾਰੇ ਮਤੇ ਭੁੱਲ ਗਏ। ਦੋਸ਼ ਕਿਸ ਨੂੰ ਦੇਈਏ ? ਜੋ ਕਾਂਗਰਸ ਪਾਰਟੀ ਵਿਚ ਚਲਾ ਗਿਆ, ਉਸ ਨੇ ਤਾਂ ਭੁੱਲਣਾ ਹੀ ਸੀ ਪਰ ਅੱਜ ਅਕਾਲੀ ਨੇਤਾ, ਜਿਨ੍ਹਾਂ ਨੇ ਆਪ ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕਿਆਂ ਲਈ ਮਤੇ ਪਾਸ ਕੀਤੇ, ਸਭ ਕੁਝ

ਭੁੱਲੀ ਬੈਠੇ ਹਨ। ਰਾਜਨੀਤੀ ਅਤੇ ਰਾਜ-ਭਾਗ ਦਾ ਨਸ਼ਾ ਹੀ ਇਹੋ ਜਿਹਾ ਹੈ।

ਸ਼੍ਰੋਮਣੀ ਅਕਾਲੀ ਦਲ ਹਾਈ ਕਮਾਂਡ ਦੀ ਇਕੱਤਰਤਾ 3 ਨਵੰਬਰ 1982 ਨੂੰ ਹੋਈ, ਜਿਸ ਵਿਚ ਅਗਲੇ ਪ੍ਰੋਗਰਾਮ ਦਾ ਫ਼ੈਸਲਾ ਲਿਆ ਗਿਆ ਅਤੇ ਉਲੀਕੇ ਪ੍ਰੋਗਰਾਮ ਦਾ ਐਲਾਨ 4 ਨਵੰਬਰ 1982 ਨੂੰ ਮੰਜੀ ਸਾਹਿਬ ਦੀਵਾਨ ਹਾਲ ਦੀ ਕਨਵੈਨਸ਼ਨ ਵਿਚ ਕੀਤਾ ਗਿਆ। ਪ੍ਰੋਗਰਾਮ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਨੇ ਫ਼ੈਸਲਾ ਕੀਤਾ ਕਿ ਦਿੱਲੀ ਵਿਚ ਹੋ ਰਹੀਆਂ ਏਸ਼ੀਆਈ ਖੇਡਾਂ ਸਮੇਂ ਰੋਜ਼ਾਨਾ ਮੁਜ਼ਾਹਰੇ ਕਰ ਕੇ ਸਰਕਾਰ ਦੇ ਬੋਲੇ ਕੰਨਾਂ ਤਕ ਪੰਜਾਬੀਆਂ ਦੀਆਂ ਮੰਗਾਂ ਪਹੁੰਚਾਈਆਂ ਜਾਣ ਅਤੇ ਦੁਨੀਆਂ ਦੇ ਲੋਕਾਂ ਨੂੰ ਮੰਗਾਂ ਬਾਰੇ ਦੱਸਿਆ ਜਾਵੇ।

ਸ਼੍ਰੋਮਣੀ ਅਕਾਲੀ ਦਲ ਦੇ ਇਸ ਐਲਾਨ ਨਾਲ ਇੰਦਰਾ ਗਾਂਧੀ ਚਿੰਤਤ ਹੋਈ, ਕਿਉਂਕਿ ਉਹ ਦੁਨੀਆਂ ਦੇ ਦੇਸ਼ਾਂ ਨੂੰ ਦੱਸਣਾ ਚਾਹੁੰਦੀ ਸੀ ਕਿ ਭਾਰਤ ਵਿਚ ਸਮੁੱਚਾ ਕੰਮ ਉਸ ਦੇ ਹੁਕਮ ਅਨੁਸਾਰ ਚੱਲਦਾ ਹੈ। ਏਸ਼ੀਆਈ ਖੇਡਾਂ ਸਮੇਂ ਸਮੁੱਚੇ ਏਸ਼ੀਆ ਵਿਚੋਂ ਹਜ਼ਾਰਾਂ ਐਥਲੀਟਾਂ ਨੇ ਭਾਗ ਲੈਣਾ ਸੀ ਅਤੇ ਦੁਨੀਆਂ ਭਰ ਦੇ ਲੋਕਾਂ ਨੇ ਇਹਨਾਂ ਖੇਡਾਂ ਨੂੰ ਟੀ.ਵੀ. 'ਤੇ ਦੇਖਣਾ ਸੀ। ਕੇਂਦਰ ਸਰਕਾਰ ਵੱਲੋਂ ਸ਼੍ਰੋਮਣੀ ਅਕਾਲੀ ਦਲ ਨੂੰ ਗੱਲਬਾਤ ਲਈ ਫਿਰ ਸੁਨੇਹਾ ਭੇਜਿਆ ਗਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਹੁਣ ਫਿਰ ਗੱਲਬਾਤ ਕਰਨ ਲਈ ਸਹਿਮਤ ਨਹੀਂ ਹੋ ਰਹੇ ਸਨ, ਕਿਉਂਕਿ ਅਕਾਲੀ ਨੇਤਾਵਾਂ ਦੀ ਸ. ਸਵਰਨ ਸਿੰਘ ਨਾਲ ਹੋਈ ਗੱਲਬਾਤ ਬੇਸਿੱਟਾ ਰਹੀ ਸੀ ਪਰ ਫਿਰ ਵੀ ਸੰਤ ਲੌਂਗੋਵਾਲ ਨੇ ਸ. ਪ੍ਰਕਾਸ਼ ਸਿੰਘ ਬਾਦਲ, ਸ. ਬਲਵੰਤ ਸਿੰਘ, ਸ. ਰਵੀਇੰਦਰ ਸਿੰਘ ਅਤੇ ਸ. ਰਾਜਿੰਦਰ ਸਿੰਘ ਭਾਟੀਆ ਦਿੱਲੀ ਨੂੰ ਗੱਲਬਾਤ ਕਰਨ ਲਈ ਦਿੱਲੀ ਭੇਜਿਆ। ਸਰਕਾਰ ਵੱਲੋਂ ਸ੍ਰੀ ਆਰ. ਵੈਨਕਟਰਮਨ, ਪੀ.ਸੀ. ਸੇਠੀ, ਸ਼ਿਵ ਸ਼ੰਕਰ ਅਤੇ ਪਹਿਲੀ ਵਾਰ ਮਹਾਰਾਜਾ ਅਮਰਿੰਦਰ ਸਿੰਘ ਸ਼ਾਮਲ ਸਨ। ਇਹ ਇਕੱਤਰਤਾ 16 ਤੇ 17 ਨਵੰਬਰ 1982 ਨੂੰ 27, ਸਫ਼ਦਰ ਜੰਗ ਰੋਡ, ਨਵੀਂ ਦਿੱਲੀ ਵਿਖੇ ਹੋਈ। ਇਹਨਾਂ ਦੋ ਮੀਟਿੰਗਾਂ ਵਿਚ ਸ੍ਰੀ ਪੀ.ਸੀ. ਅਲੈਗਜ਼ੈਂਡਰ, ਟੀ.ਐਨ. ਚਤੁਰਵੇਦੀ ਸਰਕਾਰੀ ਨੁਮਾਇੰਦਿਆਂ ਦੇ ਸਹਾਇਕ ਵਜੋਂ ਸ਼ਾਮਲ ਹੋਏ। ਸਮਝੌਤੇ ਲਈ ਗੱਲਬਾਤ ਸ਼ੁਰੂ ਹੋਈ ਅਤੇ ਸਰਕਾਰ ਸਾਰੀਆਂ ਮੰਗਾਂ ਨੂੰ ਕਮਿਸ਼ਨਾਂ ਦੇ ਹਵਾਲੇ ਕਰਨਾ ਚਾਹੁੰਦੀ ਸੀ ਅਤੇ ਸਰਕਾਰੀ ਨੁਮਾਇੰਦਿਆਂ ਵੱਲੋਂ ਕਿਹਾ ਜਾ ਰਿਹਾ ਸੀ ਕਿ ਸਰਕਾਰ ਨੇ 90 ਪ੍ਰਤੀਸ਼ਤ ਮੰਗਾਂ ਮਨ ਲਈਆਂ ਹਨ। ਇਸ ਸਮੇਂ ਅਕਾਲੀ ਨੁਮਾਇੰਦਿਆਂ ਨੇ ਕਿਹਾ ਕਿ ਆਪੋਜ਼ੀਸ਼ਨ ਨੂੰ ਗੱਲਬਾਤ ਵਿਚ ਸ਼ਾਮਲ ਕਰਨਾ ਚਾਹੀਦਾ ਹੈ ਪਰ ਇੰਦਰਾ ਗਾਂਧੀ ਵਿਰੋਧੀ ਪਾਰਟੀਆਂ ਦਾ ਨਾਮ ਸੁਣਨ ਲਈ ਤਿਆਰ ਨਹੀਂ ਸੀ। ਇੰਦਰਾ ਗਾਂਧੀ ਚੰਡੀਗੜ੍ਹ ਪੰਜਾਬ ਨੂੰ ਦੇ ਕੇ ਅਬੋਹਰ, ਫ਼ਾਜ਼ਿਲਕਾ ਹਰਿਆਣੇ ਨੂੰ ਦੇਣਾ ਚਾਹੁੰਦੀ ਸੀ, ਅਕਾਲੀ ਨੁਮਾਇੰਦੇ ਇਸ ਗੱਲ ਲਈ ਤਿਆਰ ਨਹੀਂ ਸਨ। ਇਸ ਸਮੇਂ ਇੰਦਰਾ ਗਾਂਧੀ ਨੇ ਭਜਨ ਲਾਲ ਨੂੰ ਸੁਨੇਹਾ ਦੇ ਕੇ ਦਿੱਲੀ ਬੁਲਾਇਆ ਅਤੇ ਭਜਨ ਲਾਲ ਨੇ ਸਮਝੌਤਾ ਨਾ ਹੋਣ ਦਿੱਤਾ।

ਭਜਨ ਲਾਲ ਨੂੰ ਪਤਾ ਸੀ ਕਿ ਇੰਦਰਾ ਗਾਂਧੀ ਏਸ਼ੀਆਈ ਖੇਡਾਂ ਕਰਕੇ ਚਿੰਤਤ ਹੈ, ਉਸ ਨੇ ਇੰਦਰਾ ਗਾਂਧੀ ਨੂੰ ਕਿਹਾ ਕਿ ਉਹ ਕਿਸੇ ਵੀ ਕੀਮਤ 'ਤੇ ਅਕਾਲੀਆਂ ਤੇ ਸਿੱਖਾਂ ਨੂੰ ਦਿੱਲੀ ਨਹੀਂ ਪਹੁੰਚਣ ਦੇਵੇਗਾ। ਕੇਂਦਰ ਸਰਕਾਰ ਨਹੀਂ ਸੀ ਚਾਹੁੰਦੀ ਕਿ ਅਕਾਲੀ ਵਰਕਰ ਦਿੱਲੀ ਪਹੁੰਚ ਕੇ ਰੋਸ-ਮੁਜ਼ਾਹਰਾ ਕਰਨ। ਦਿੱਲੀ ਨੂੰ ਜਾਣ ਵਾਲੇ ਸਾਰੇ ਰਸਤੇ ਸਿੱਖਾਂ ਲਈ ਸੀਲ ਕਰ ਦਿੱਤੇ ਗਏ ਪਰ ਜੋ ਕੁਝ ਹਰਿਆਣੇ ਦੇ ਪਸ਼ੂ-ਬਿਰਤੀ ਵਾਲੇ ਮੁੱਖ ਮੰਤਰੀ ਭਜਨ ਲਾਲ ਅਤੇ ਹਰਿਆਣੇ ਦੀ ਵਹਿਸ਼ੀ ਪੁਲਿਸ ਨੇ ਸਿੱਖਾਂ ਨਾਲ ਕੀਤਾ, ਉਸ ਨੇ ਸੰਸਾਰ ਭਰ ਦੇ ਸਿੱਖਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਅਤੇ ਸਮੁੱਚਾ ਸਿੱਖ ਜਗਤ ਇਹ ਸਮਝ ਗਿਆ ਕਿ ਆਜ਼ਾਦ ਭਾਰਤ ਵਿਚ ਉਹ ਦੂਜੇ ਦਰਜੇ ਦੇ ਸ਼ਹਿਰੀ ਹਨ।

ਭਾਰਤ ਦੀ ਆਜ਼ਾਦੀ ਲਈ ਸਭ ਤੋਂ ਜ਼ਿਆਦਾ ਯੋਗਦਾਨ ਸਿੱਖਾਂ ਦਾ ਹੈ। ਦੇਸ਼ ਦੀ ਆਜ਼ਾਦੀ ਤੋਂ ਬਾਅਦ 1962 ਵਿਚ ਚੀਨ ਤੇ ਭਾਰਤ ਦੀ ਜੰਗ, 1965 ਤੇ 1971 ਵਿਚ ਪਾਕਿਸਤਾਨ ਤੇ ਭਾਰਤ ਦੀਆਂ ਜੰਗਾਂ, ਕਾਰਗਿਲ ਦੀ ਜੰਗ, ਇਹਨਾਂ ਸਾਰੀਆਂ ਜੰਗਾਂ ਵਿਚ ਸਿੱਖ ਜਵਾਨਾਂ ਨੇ ਦੁਸ਼ਮਨਾਂ ਦਾ ਟਾਕਰਾ ਕਰਦੇ ਹੋਏ ਸਭ ਤੋਂ ਵੱਧ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਹ ਵੱਖਰੀ ਗੱਲ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਜਾਂ ਆਜ਼ਾਦੀ ਤੋਂ ਬਾਅਦ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਸਿੱਖਾਂ ਅਤੇ ਪੰਜਾਬੀਆਂ ਦੀਆਂ ਕੋਈ ਲਿਸਟਾਂ ਨਹੀਂ ਬਣਾ ਸਕੇ। ਜੇ ਮੇਰੇ ਵਰਗੇ ਕਿਸੇ ਇਕੱਲੇ ਨੇ ਨਿੱਜੀ ਤੌਰ 'ਤੇ ਰਿਕਾਰਡ ਇੱਕਠਾ ਕੀਤਾ ਹੋਵੇ ਤਾਂ ਕੁਝ ਕਹਿ ਨਹੀਂ ਸਕਦੇ, ਇਹ ਕੰਮ ਸਰਕਾਰਾਂ ਦਾ ਹੈ। ਸ. ਪ੍ਰਕਾਸ਼ ਸਿੰਘ ਬਾਦਲ ਚੌਥੀ ਵਾਰ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ, ਇਸ ਕੰਮ ਲਈ ਇਕ ਵੱਖਰਾ ਵਿਭਾਗ ਬਣਾਉਣਾ ਕੀ ਔਖਾ ਹੈ, ਪਰ ਸਮਝ ਨਹੀਂ ਆਉਂਦੀ ਕਿ ਇਹ ਕੰਮ ਕਿਉਂ ਨਹੀਂ ਕੀਤਾ ਜਾ ਰਿਹਾ। ਇਸ ਕੰਮ ਨਾਲ ਸਿੱਖ ਤੇ ਪੰਜਾਬੀ ਅਕਾਲੀ ਦਲ ਦੇ ਨਾਲ ਜੁੜਦੇ ਹਨ ਅਤੇ ਲੋਕ ਵੀ ਸਮਝਦੇ ਹਨ ਕਿ ਅਕਾਲੀ ਦਲ ਕੁਰਬਾਨੀ ਕਰਨ ਵਾਲਿਆਂ ਦੀ ਕਦਰ ਕਰਦਾ ਹੈ।

ਸ਼੍ਰੋਮਣੀ ਅਕਾਲੀ ਦਲ ਨੇ ਧਰਮ-ਯੁੱਧ ਮੋਰਚਾ ਸਿੱਖ ਧਾਰਮਿਕ, ਆਰਥਿਕ ਅਤੇ ਪੰਜਾਬ ਦੀਆਂ ਮੰਗਾਂ ਦੀ ਖ਼ਾਤਰ ਸ਼ੁਰੂ ਕੀਤਾ। ਇੰਦਰਾ ਗਾਂਧੀ ਮੰਗਾਂ ਮੰਨਣ ਲਈ ਤਿਆਰ ਨਹੀਂ, ਸਗੋਂ ਸਿੱਖਾਂ ਨੂੰ ਜ਼ਲੀਲ ਕਰਨਾ ਚਾਹੁੰਦੀ ਸੀ ਕਿਉਂਕਿ ਗੰਗੂ ਦੀ ਰੂਹ ਉਸ ਵਿਚ ਪ੍ਰਵੇਸ਼ ਕਰ ਚੁੱਕੀ ਸੀ। ਜਦੋਂ ਦੇਸ਼ ਦੀ ਕੇਂਦਰ ਸਰਕਾਰ ਕੋਈ ਗੱਲ ਸੁਣਨ ਲਈ ਤਿਆਰ ਨਹੀਂ ਤਾਂ ਸਿੱਖਾਂ ਨੇ ਦੁਨੀਆਂ ਦੇ ਲੋਕਾਂ ਅੱਗੇ ਆਪਣੀ ਗੱਲ ਰੱਖਣੀ ਸੀ ਕਿ ਦੇਸ਼ ਨੂੰ ਆਜ਼ਾਦ ਕਰਵਾਉਣ ਵਾਲਿਆਂ ਨਾਲ ਆਜ਼ਾਦ ਭਾਰਤ ਵਿਚ ਕਿਸ ਤਰ੍ਹਾਂ ਦਾ ਵਿਵਹਾਰ ਕੀਤਾ ਜਾ ਰਿਹਾ ਹੈ। ਭਾਵੇਂ ਭਜਨ ਲਾਲ ਕਮੀਨਗੀ ਦੀ ਹੱਦ ਟੱਪ ਕੇ ਸਿੱਖਾਂ ਨੂੰ ਜ਼ਲੀਲ ਕਰਨ 'ਤੇ ਤੁਲਿਆ ਹੋਇਆ ਸੀ ਪਰ ਅਕਾਲੀ ਨੇਤਾਵਾਂ ਅਤੇ ਵਰਕਰਾਂ ਨੇ ਵੀ ਹਰ ਹੀਲੇ ਦਿੱਲੀ ਪਹੁੰਚਣ ਦਾ ਫ਼ੈਸਲਾ ਕੀਤਾ ਹੋਇਆ ਸੀ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਗੁਰਦਾਸਪੁਰ ਜੇਲ੍ਹ ਵਿਚ ਸਨ। ਸ. ਹਰਮਿੰਦਰ ਸਿੰਘ ਸੰਧੂ ਨੇ ਮੈਨੂੰ ਸੁਨੇਹਾ ਭੇਜਿਆ ਕਿ ਸੰਤ ਭਿੰਡਰਾਂਵਾਲੇ ਯਾਦ ਕਰਦੇ ਹਨ ਅਤੇ ਸੰਤ ਲੌਂਗੋਵਾਲ ਦਾ ਸੁਨੇਹਾ ਵੀ ਮਿਲ ਚੁੱਕਿਆ ਸੀ ਕਿ ਅੰਮ੍ਰਿਤਸਰ ਆ ਕੇ ਛੇਤੀ ਮਿਲੋ। ਮੈਂ ਅੰਮ੍ਰਿਤਸਰ ਪਹੁੰਚਿਆ, ਦੋਵਾਂ ਸੰਤਾਂ ਨੂੰ ਮਿਲਿਆ ਅਤੇ ਦੋਨਾਂ ਸੰਤਾਂ ਨੇ ਦਿੱਲੀ ਪਹੁੰਚਣ ਲਈ ਕਿਹਾ। ਸੰਤ ਲੌਂਗੋਵਾਲ ਨੇ ਇਹ ਵੀ ਕਿਹਾ ਕਿ ਏਸ਼ੀਆਈ ਖੇਡਾਂ ਵਾਲੀਆਂ ਟਿਕਟਾਂ ਤੁਹਾਡੇ ਕੋਲ ਦਿੱਲੀ ਪਹੁੰਚ ਜਾਣਗੀਆਂ। ਮੈਂ 16 ਨਵੰਬਰ ਨੂੰ ਲੁਧਿਆਣਾ ਸਟੇਸ਼ਨ ਤੋਂ ਦਿੱਲੀ ਲਈ ਰੇਲ ਫੜੀ। ਇਸ ਗੱਲ ਦਾ ਤਾਂ ਪਹਿਲਾਂ ਹੀ ਪਤਾ ਸੀ ਕਿ ਰਸਤੇ ਵਿਚ ਹਰਿਆਣਾ ਸ਼ੁਰੂ ਹੁੰਦਿਆਂ ਸਿੱਖਾਂ ਨੂੰ ਜ਼ਲੀਲ ਕਰ ਕੇ ਰੇਲ ਗੱਡੀ ਜਾਂ ਬੱਸ ਤੋਂ ਹੇਠਾਂ ਉਤਾਰ ਲਿਆ ਜਾਂਦਾ ਹੈ। ਪੰਜਾਬ ਸਰਕਾਰ ਨੇ 15-16 ਨਵੰਬਰ ਤਕ ਹਜ਼ਾਰਾਂ ਅਕਾਲੀ ਵਰਕਰਾਂ ਨੂੰ ਘਰਾਂ ਵਿਚੋਂ ਛਾਪੇ ਮਾਰ ਕੇ ਗ੍ਰਿਫ਼ਤਾਰ ਕਰ ਲਿਆ। ਇਸੇ ਲਈ ਮੈਂ ਲੁਧਿਆਣੇ ਆਪਣੀ ਮਾਸੀ ਜੀ ਦੇ ਘਰ ਪਹੁੰਚ ਗਿਆ। ਮੈਂ ਆਪਣੇ ਜੀਵਨ ਵਿਚ ਪਹਿਲੀ ਵਾਰ 16 ਨਵੰਬਰ ਨੂੰ ਚਿੱਟੀ ਪੱਗ ਬੰਨ੍ਹੀ, ਚਿੱਟਾ ਸੂਟ ਪਾ ਕੇ ਹੱਥ ਵਿਚ ਖੂੰਡੀ ਫੜੀ ਕਿਉਂਕਿ ਲੱਤ ਵਿਚ ਤਕਲੀਫ਼ ਤਾਂ ਪਹਿਲਾਂ ਹੀ ਸੀ, ਪਰ ਲੱਤ ਉੱਤੇ ਡਾਕਟਰ ਤੋਂ ਡਰੈਸਿੰਗ ਕਰਵਾ ਲਈ ਸੀ। ਜਦ ਲੁਧਿਆਣੇ ਤੋਂ ਰੇਲ ਗੱਡੀ ਦੇ ਡੱਬੇ ਵਿਚ ਬੈਠਾ ਤਾਂ ਉਸ ਡੱਬੇ ਵਿਚ ਦੋ-ਤਿੰਨ ਪਰਿਵਾਰ ਬੱਚਿਆਂ ਵਾਲੇ ਬੈਠੇ ਸਨ। ਮੈਂ ਉਹਨਾਂ ਨੂੰ ਕਿਹਾ ਕਿ ਮੈਂ ਦਿੱਲੀ ਲੱਤ ਦਾ ਇਲਾਜ ਕਰਵਾਉਣ ਜਾ ਰਿਹਾ ਹਾਂ, ਰਸਤੇ ਵਿਚ ਤੁਸੀਂ ਮੇਰੀ ਸਹਾਇਤਾ ਕਰਨੀ ਹੈ। ਸ਼ੰਭੂ ਬੈਰੀਅਤ ਤੋਂ ਪਹਿਲਾਂ ਉਹਨਾਂ ਨੇ ਆਪਣਾ ਛੋਟਾ ਬੱਚਾ ਮੇਰੀ ਗੋਦ ਵਿਚ ਬਿਠਾ ਦਿੱਤਾ। ਜਦ ਪੁਲਿਸ ਚੈਕਿੰਗ ਕਰਨ ਆਈ ਤਾਂ ਉਹਨਾਂ ਪਰਿਵਾਰਾਂ ਨੇ ਕਿਹਾ ਕਿ ਅਸੀਂ ਇਹਨਾਂ ਦੀ ਲੱਤ ਦਾ ਇਲਾਜ ਕਰਾਉਣ ਲਈ ਜਾ ਰਹੇ ਹਾਂ। ਇਸ ਤਰ੍ਹਾਂ ਮੇਰਾ ਵੀ ਬਚਾਅ ਹੋ ਗਿਆ ਅਤੇ ਉਹ ਪਰਿਵਾਰ ਵੀ ਜ਼ਲੀਲ ਹੋਣ ਤੋਂ ਬਚ ਗਿਆ। ਮੈਂ ਉਹਨਾਂ ਪਰਿਵਾਰਾਂ ਦਾ ਧੰਨਵਾਦ ਕੀਤਾ ਅਤੇ ਸਟੇਸ਼ਨ ਤੋਂ ਬਚ-ਬਚਾਅ ਕੇ ਗੁਰਦੁਆਰਾ ਬੰਗਲਾ ਸਾਹਿਬ ਪਹੁੰਚਿਆ, ਜਿਥੇ ਸ. ਮਨਜੀਤ ਸਿੰਘ ਤਰਨ ਤਾਰਨੀ ਪਹਿਲਾਂ ਹੀ ਪਹੁੰਚੇ ਹੋਏ ਸਨ। ਮੈਂ ਟੈਲੀਫ਼ੋਨ 'ਤੇ ਅੰਮ੍ਰਿਤਸਰ ਸੰਤਾਂ ਨੂੰ ਦੱਸਿਆ ਕਿ ਮੈਂ ਦਿੱਲੀ ਗੁਰਦੁਆਰਾ ਬੰਗਲਾ ਸਾਹਿਬ ਠੀਕ-ਠਾਕ ਪਹੁੰਚ ਗਿਆ ਹਾਂ। ਅਗਲੇ ਦਿਨ ਅਖ਼ਬਾਰਾਂ ਵਿਚ ਮੇਰੇ ਦਿੱਲੀ ਪਹੁੰਚਣ ਬਾਰੇ ਮੋਟੀਆਂ ਸੁਰਖ਼ੀਆਂ ਲੱਗੀਆਂ ਹੋਈਆਂ ਸ਼ਨ ਅਤੇ ਉਥੇ ਨਾਲ ਹੀ ਦਿੱਲੀ ਦੇ ਅਕਾਲੀ ਨੇਤਾ ਸ. ਅਵਤਾਰ ਸਿੰਘ ਹਿੱਤ, ਸ. ਇੰਦਰਪਾਲ ਸਿੰਘ ਭਾਟੀਆ, ਸ. ਉਂਕਾਰ ਸਿੰਘ ਥਾਪਰ, ਜੱਥੇਦਾਰ ਭੋਗਲ ਸਾਹਿਬ ਮਿਲੇ ਅਤੇ ਉਹਨਾਂ ਨੇ ਮੇਰੇ ਰਹਿਣ ਦਾ ਪ੍ਰਬੰਧ ਸ. ਸੇਵਾ ਸਿੰਘ ਦੇ ਘਰ ਕਰ ਦਿੱਤਾ ਜੋ ਗੁਰਦੁਆਰਾ ਬੰਗਲਾ ਸਾਹਿਬ ਦੇ ਅਹਾਤੇ ਵਿਚ ਹੀ ਸੀ। ਮੈਂ ਖੇਡ-ਸਟੇਡੀਅਮ ਵਿਚ ਨੌਜਵਾਨਾਂ ਵੱਲੋਂ ਸੁੱਟਣ ਲਈ ਅਤੇ ਗੁਬਾਰਿਆਂ ਦੁਆਰਾ ਉਡਾਉਣ ਲਈ ਛੋਟੇ ਇਸ਼ਤਿਹਾਰ ਛਪਣ ਲਈ ਦਿੱਤੇ

ਜੋ ਸ਼ਾਮ ਤਕ ਛਪ ਕੇ ਤਿਆਰ ਹੋ ਗਏ ਅਤੇ ਗੁਬਾਰਿਆਂ ਵਿਚ ਗੈਸ ਭਰਨ ਲਈ ਗੈਸ ਸਿਲੰਡਰਾਂ ਅਤੇ ਬੰਦਿਆਂ ਦਾ ਪ੍ਰਬੰਧ ਜੱਥੇਦਾਰ ਅਵਤਾਰ ਸਿੰਘ ਹਿੱਤ ਜੀ ਨੇ ਕਰ ਦਿੱਤਾ।

ਹਰਿਆਣਾ ਸਰਕਾਰ ਨੇ ਤਾਂ ਹੱਦ ਹੀ ਕਰ ਦਿੱਤੀ। ਹਰਿਆਣਾ ਪੁਲਿਸ ਨੇ ਦਿੱਲੀ ਜਾ ਰਹੇ ਹਰ ਕਾਂਗਰਸੀ, ਅਕਾਲੀ ਜਾਂ ਸਾਧਾਰਨ ਸਿੱਖ, ਜਿਸ ਦੇ ਸਿਰ ਉਪਰ ਦਸਤਾਰ ਬੰਨ੍ਹੀ ਹੁੰਦੀ, ਜ਼ਲੀਲ ਕਰਨਾ ਸ਼ੁਰੂ ਕਰ ਦਿੱਤਾ। ਉਹਨਾਂ ਦੀ ਹਰ ਤਰ੍ਹਾਂ ਤਲਾਸ਼ੀ ਲਈ ਜਾਂਦੀ ਅਤੇ ਬੱਸਾਂ ਗੱਡੀਆਂ ਤੋਂ ਹੇਠਾਂ ਉਤਾਰ ਕੇ ਬੇਇੱਜ਼ਤੀ ਕੀਤੀ ਜਾਂਦੀ। ਇਸ ਗੱਲ ਦੀ ਚਰਚਾ ਹਰ ਪਾਸੇ ਹੋਈ ਪਰ ਪੁੱਛਦਾ ਕੌਣ ਸੀ। ਇਸ ਸਮੇਂ ਸਿੱਖਾਂ ਨੂੰ ਅਹਿਸਾਸ ਹੋਇਆ ਕਿ ਭਾਰਤ ਵਿਚ ਸਾਡਾ ਕੀ ਸਤਿਕਾਰ ਹੈ ਤੇ ਸਾਨੂੰ ਦੋ ਨੰਬਰ ਦੇ ਸ਼ਹਿਰੀ ਕਿਸ ਤਰ੍ਹਾਂ ਸਮਝਿਆ ਜਾਂਦਾ ਹੈ। ਹਰਿਆਣਾ ਸਰਕਾਰ ਨੇ ਕਿਸੇ ਸਿੱਖ ਅਫ਼ਸਰ ਨੂੰ ਵੀ ਨਹੀਂ ਬਖ਼ਸ਼ਿਆ, ਕਾਰਾਂ ਵਿਚ ਸਫ਼ਰ ਕਰਨ ਵਾਲੇ ਲੋਕਾਂ ਨੂੰ ਵੀ ਨਹੀਂ ਛੱਡਿਆ ਗਿਆ, ਕਈ ਸੀਨੀਅਰ ਰਿਟਾਇਰਡ ਫ਼ੌਜੀ ਅਫ਼ਸਰਾਂ ਨੂੰ ਰੋਕਿਆ ਗਿਆ, ਜਿਨ੍ਹਾਂ ਵਿਚ ਸ. ਅਰਜਨ ਸਿੰਘ ਏਅਰ ਚੀਫ਼ ਮਾਰਸ਼ਲ, ਲੈਫ਼ਟੀਨੈਂਟ ਸ. ਜਗਜੀਤ ਸਿੰਘ ਅਰੋੜਾ, ਮੇਜਰ ਜਨਰਲ ਸ. ਸੁਬੇਗ ਸਿੰਘ ਸਨ, ਜਿਨ੍ਹਾਂ ਨੇ ਆਪਣੇ ਬਾਰੇ ਜਾਣਕਾਰੀ ਦਿੱਤੀ ਪਰ ਹਰਿਆਣਾ ਪੁਲਿਸ ਨੇ ਕੋਈ ਪ੍ਰਵਾਹ ਨਾ ਕੀਤੀ ਅਤੇ ਕਾਰਾਂ ਦੀ ਪੂਰੀ ਤਲਾਸ਼ੀ ਲਈ ਗਈ। ਸ. ਸਵਰਨ ਸਿੰਘ ਨੂੰ ਵੀ ਰੋਕ ਕੇ ਉਹਨਾਂ ਦੀ ਕਾਰ ਦੀ ਤਲਾਸ਼ੀ ਲਈ ਗਈ। ਸ. ਸਵਰਨ ਸਿੰਘ ਜੋ ਇੰਦਰਾ ਗਾਂਧੀ ਦੇ ਬਹੁਤ ਨੇੜੇ ਸੀ, ਦੱਸਣ ਦੇ ਬਾਵਜੂਦ ਉਸ ਨੂੰ ਨਹੀਂ ਬਖ਼ਸ਼ਿਆ ਗਿਆ। ਕਾਂਗਰਸ (ਆਈ) ਦੀ ਐਮ.ਪੀ. ਅਮਰਜੀਤ ਕੌਰ ਨੇ ਰੋਂਦਿਆਂ ਹੋਇਆਂ ਪਾਰਲੀਮੈਂਟ ਵਿਚ ਦੱਸਿਆ ਕਿ ਹਰਿਆਣਾ ਪੁਲਿਸ ਨੇ ਉਸ ਨਾਲ ਅਤੇ ਉਸ ਦੇ ਪਤੀ ਨਾਲ ਕਿਸ ਤਰ੍ਹਾਂ ਦਾ ਮਾੜਾ ਸਲੂਕ ਕੀਤਾ। ਕਈ ਬਰਾਤਾਂ ਵੀ ਵਾਪਸ ਪੰਜਾਬ ਭੇਜੀਆਂ ਗਈਆਂ। ਹਰਿਆਣਾ ਸਰਕਾਰ ਨੇ ਇਸ ਤਰ੍ਹਾਂ ਦਾ ਕਾਰਨਾਮਾ ਕਰ ਕੇ ਆਪਣੀ ਫ਼ਿਰਕਾਪ੍ਰਸਤੀ ਦਾ ਸਬੂਤ ਦਿੰਦਿਆਂ ਪੰਜਾਬ ਤੇ ਹਰਿਆਣਾ ਦੀ ਹੱਦਬੰਦੀ ਹੋਣ ਦਾ ਐਲਾਨ ਕੀਤਾ।

ਸਿੱਖਾਂ ਨੇ ਆਪਣੇ ਆਪ ਨੂੰ ਬੇਇੱਜ਼ਤ ਹੋਇਆ ਮਹਿਸੂਸ ਕੀਤਾ, ਕਿਉਂਕਿ ਹਰਿਆਣਾ ਤੋਂ ਦਿੱਲੀ ਜਾ ਰਹੇ ਹਿੰਦੂਆਂ ਨੂੰ ਸਿਰਫ਼ ਉਹਨਾਂ ਦੀ ਸ਼ਕਲ ਵੇਖ ਕੇ ਜਾਣ ਦਿੱਤਾ ਗਿਆ। ਇਹਨਾਂ ਵਾਪਰੀਆਂ ਮੰਦਭਾਗੀ ਘਟਨਾਵਾਂ ਸੰਬੰਧੀ ਕਾਂਗਰਸ ਸਰਕਾਰ ਨੇ ਕੋਈ ਪਛਤਾਵਾ ਪ੍ਰਗਟ ਨਾ ਕੀਤਾ ਅਤੇ ਨਾ ਹੀ ਸਰਕਾਰ ਦੇ ਕਿਸੇ ਮੈਂਬਰ ਨੇ ਇਹਨਾਂ ਘਟਨਾਵਾਂ ਦੀ ਨਿਖੇਧੀ ਕਰਦੇ ਹੋਏ ਬਿਆਨ ਦਿੱਤਾ। ਸਿੱਖਾਂ ਨੇ ਮਹਿਸੂਸ ਕੀਤਾ ਕਿ ਸਰਕਾਰ ਉਹਨਾਂ ਦੇ ਸਿੱਖ ਹੋਣ ਦੇ ਨਾਤੇ ਹੀ ਖ਼ਿਲਾਫ਼ ਹੈ।

ਏਸ਼ੀਆਈ ਖੇਡਾਂ ਸਮੇਂ ਹਰਿਆਣਾ ਸਰਕਾਰ ਦੇ ਕੋਝੇ ਕਾਰਨਾਮਿਆਂ ਨੂੰ ਦੇਖਦੇ ਹੋਏ ਖ਼ੁਸ਼ਵੰਤ ਸਿੰਘ ਨੇ ਕਿਹਾ ਕਿ "ਏਸ਼ੀਆਈ ਖੇਡਾਂ ਸਮੇਂ ਜਿਵੇਂ ਸਿੱਖਾਂ ਨੂੰ ਬੱਸਾਂ,

ਗੱਡੀਆਂ, ਕਾਰਾਂ, ਸਕੂਟਰਾਂ 'ਤੇ ਆਜ਼ਾਦੀ ਨਾਲ ਸਫ਼ਰ ਨਾ ਕਰਨ ਦਿੱਤਾ ਗਿਆ, ਇਹ ਗੱਲ ਸਾਡੇ ਦੇਸ਼ ਨੂੰ ਬਹੁਤ ਮਹਿੰਗੀ ਪੈਣੀ ਹੈ। ਕੀ ਹਰਿਆਣੇ ਵਿਚ ਸਿੱਧੇ ਤੌਰ 'ਤੇ ਸਿੱਖਾਂ ਨਾਲ ਜ਼ਿਆਦਤੀਆਂ ਨਹੀਂ ਕੀਤੀਆਂ ਗਈਆਂ ? ਕੀ ਇਹ ਵਤੀਰਾ ਕਦੇ ਕਿਸੇ ਹੋਰ ਭਾਰਤੀ ਨਾਲ ਹੋਇਆ ਹੈ? ਖ਼ਾਲਿਸਤਾਨ ਦੀ ਲਹਿਰ ਇਹਨਾਂ ਜ਼ਿਆਦਤੀਆਂ ਕਾਰਨ ਹੀ ਪੈਦਾ ਹੋਈ। ਸਿੱਖਾਂ ਨੂੰ ਦੋਸ਼ ਦੇਣ ਦੀ ਥਾਂ ਲੋੜ ਤਾਂ ਇਸ ਗੱਲ ਦੀ ਹੈ ਕਿ ਸਰਕਾਰ ਇਹਨਾਂ ਜ਼ਿਆਦਤੀਆਂ ਲਈ ਸਿੱਖਾਂ ਤੋਂ ਮੁਆਫ਼ੀ ਮੰਗੇ।"

ਕੀ ਇੰਨਾ ਕੁਝ ਹੋਣ ਦੇ ਬਾਵਜੂਦ ਸਿਖ ਦਿੱਲੀ ਨਹੀਂ ਪਹੁੰਚੇ ? ਸਿੰਘਾਂ ਲਈ ਦਿੱਲੀ ਪਹੁੰਚਣਾ ਜੰਮਣ-ਮਰਨ ਦੇ ਬਰਾਬਰ ਹੋ ਗਿਆ ਸੀ। ਸਿੰਘ ਕਿਸੇ ਨਾ ਕਿਸੇ ਤਰੀਕੇ ਦਿੱਲੀ ਬੰਗਲਾ ਸਾਹਿਬ ਪਹੁੰਚਣੇ ਸ਼ੁਰੂ ਹੋ ਗਏ। ਕੇਂਦਰੀ ਸਰਕਾਰ ਦੇ ਨੁਮਾਇੰਦਿਆਂ ਅਤੇ ਅਕਾਲੀ ਨੇਤਾਵਾਂ ਵਿਚਕਾਰ ਭਾਵੇਂ 16 ਤੇ 17 ਨਵੰਬਰ ਨੂੰ ਗੁਪਤ ਮੀਟਿੰਗਾਂ ਹੋ ਰਹੀਆਂ ਸਨ ਪਰ ਇਸ ਗੱਲ ਦੀ ਚਰਚਾ ਸੀ ਕਿ 18 ਨਵੰਬਰ ਦੀ ਮੀਟਿੰਗ ਚੱਲ ਰਹੀ ਹੈ ਅਤੇ 18 ਨਵੰਬਰ ਦੀ ਰਾਤ ਨੂੰ ਸਮਝੌਤਾ ਹੁੰਦਾ-ਹੁੰਦਾ ਰਹਿ ਗਿਆ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨ ਅਤੇ ਅਕਾਲੀ ਵਰਕਰ ਗੁਰਦੁਆਰਾ ਬੰਗਲਾ ਸਾਹਿਬ ਪਹੁੰਚ ਚੁੱਕੇ ਸਨ। ਅਗਲੇ ਦਿਨ 19 ਨਵੰਬਰ ਨੂੰ 3 ਵਜੇ ਖੇਡਾਂ ਸ਼ੁਰੂ ਹੋਣੀਆਂ ਸਨ ਅਤੇ ਸ਼ਾਮ ਨੂੰ 5 ਵਜੇ ਪਹਿਲੇ ਜੱਥੇ ਨੇ ਗ੍ਰਿਫ਼ਤਾਰੀ ਦੇਣੀ ਸੀ। ਗੁਰਦੁਆਰਾ ਬੰਗਲਾ ਸਾਹਿਬ ਦੇ ਆਸੇ-ਪਾਸੇ ਪੁਲਿਸ ਹੀ ਪੁਲਿਸ ਨਜ਼ਰ ਆ ਰਹੀ ਸੀ। ਦਿੱਲੀ ਦੇ ਅਕਾਲੀ ਨੇਤਾ ਅਤੇ ਸਰਗਰਮ ਵਰਕਰ ਪਹਿਲਾਂ ਹੀ ਫੜੇ ਜਾ ਚੁੱਕੇ ਸਨ। ਅਸੀਂ ਫ਼ੈਸਲਾ ਕੀਤਾ ਕਿ ਸਟੇਡੀਅਮ ਵਿਚ ਦਾਖ਼ਲ ਹੋਣਾ ਹੈ ਅਤੇ ਆਪਣੀ ਗੱਲ ਕਿਸੇ ਨਾ ਕਿਸੇ ਤਰੀਕੇ ਲੋਕਾਂ ਤਕ ਪਹੁੰਚਾਉਣੀ ਹੈ। ਅਸੀਂ 19 ਨਵੰਬਰ ਨੂੰ ਫ਼ੈਡਰੇਸ਼ਨ ਦੇ 15 ਸਰਗਰਮ ਵਰਕਰਾਂ ਅਤੇ ਬੀਬੀਆਂ ਨੂੰ ਟਿਕਟਾਂ ਦੇ ਕੇ ਸਟੇਡੀਅਮ ਭੇਜ ਦਿੱਤਾ। ਜਦ 3 ਵਜੇ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਖੇਡਾਂ ਸ਼ੁਰੂ ਕਰਨ ਲਈ ਆਪਣਾ ਭਾਸ਼ਨ ਦੇਣ ਲੱਗੇ ਤਾਂ ਨੌਜਵਾਨ ਜੁਝਾਰੂ ਵਰਕਰਾਂ ਨੇ ਖੜੇ ਹੋ ਕੇ ਭਾਰਤ ਸਰਕਾਰ ਵਿਰੁੱਧ ਨਾਹਰੇ ਲਾਉਣੇ ਸ਼ੁਰੂ ਕੀਤੇ ਅਤੇ ਇਸ਼ਤਿਹਾਰ ਸੁੱਟੇ ਜਿਸ ਨਾਲ ਸਾਰੇ ਪਾਸੇ ਕੁਝ ਹਲਚਲ ਹੋਈ। ਪੁਲਿਸ ਨੇ 15 ਵਰਕਰਾਂ ਵਿਚੋਂ 9 ਵਰਕਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਿਨ੍ਹਾਂ ਵਿਚ ਸ. ਕੁਲਵੰਤ ਸਿੰਘ 'ਕੰਵਲ' ਅਤੇ ਸ. ਬਲਦੇਵ ਸਿੰਘ 'ਹੋਠੀਆਂ' ਵਿਸ਼ੇਸ਼ ਸਨ, ਨੂੰ ਜੇਲ੍ਹ ਭੇਜ ਦਿੱਤਾ ਗਿਆ। ਬੀ.ਬੀ.ਸੀ. ਲੰਡਨ ਨੇ ਸਟੇਡੀਅਮ ਵਿਚ ਨਾਹਰੇਬਾਜ਼ੀ ਕਰਨ ਅਤੇ ਇਸ਼ਤਿਹਾਰ ਸੁੱਟਣ ਦੀ ਚਰਚਾ ਕਰਦਿਆਂ ਹੋਇਆਂ ਸ. ਕੁਲਵੰਤ ਸਿੰਘ 'ਕੰਵਲ' ਅਤੇ ਸ. ਬਲਦੇਵ ਸਿੰਘ 'ਹੋਟੀਆਂ' ਦਾ ਵਿਸ਼ੇਸ਼ ਜ਼ਿਕਰ ਕੀਤਾ।

ਅਸੀਂ ਬੰਗਲਾ ਸਾਹਿਬ ਤੋਂ ਹਵਾ ਦਾ ਰੁਖ਼ ਦੇਖ ਕੇ 1 ਵਜੇ ਦੇ ਕਰੀਬ ਗੁਬਾਰਿਆਂ ਨਾਲ ਇਸ਼ਤਿਹਾਰ ਬੰਨ੍ਹ ਕੇ ਉਡਾਉਣੇ ਸ਼ੁਰੂ ਕੀਤੇ ਜੋ ਖੇਡਾਂ ਸ਼ੁਰੂ ਹੋਣ ਸਮੇਂ ਸਟੇਡੀਅਮ

ਅਤੇ ਸਟੇਡੀਅਮ ਦੇ ਆਸ-ਪਾਸ ਡਿੱਗਣੇ ਸ਼ੁਰੂ ਹੋ ਗਏ। ਅੰਤਰ-ਰਾਸ਼ਟਰੀ ਪ੍ਰੈਸ ਨੇ ਮੋਰਚੇ ਸੰਬੰਧੀ ਪੂਰਾ ਪ੍ਰਚਾਰ ਕੀਤਾ। ਅਖ਼ੀਰ ਗੁਰਦੁਆਰਾ ਬੰਗਲਾ ਸਾਹਿਬ ਦੀਵਾਨ ਲੱਗਿਆ ਅਤੇ ਸੰਗਤਾਂ ਇਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ। ਸ਼ਾਮ ਨੂੰ 5 ਵਜੇ ਜੱਥੇ ਨੂੰ ਵਿਦਾਇਗੀ ਦੇਣੀ ਸੀ। ਪਹਿਲੇ ਜੱਥੇ ਦੀ ਅਗਵਾਈ ਸ. ਪ੍ਰਕਾਸ਼ ਸਿੰਘ ਮਜੀਠਾ ਕਰ ਰਹੇ ਸਨ। ਸਟੇਜ ਸਕੱਤਰ ਦੀ ਸੇਵਾ ਪ੍ਰਿੰਸੀਪਲ ਸੁੱਚਾ ਸਿੰਘ ਜੀ ਨਿਭਾ ਰਹੇ ਸਨ। ਸਟੇਜ 'ਤੇ ਸ. ਮਨਜੀਤ ਸਿੰਘ ਤਰਨ ਤਾਰਨੀ, ਸ. ਹਰਬੰਸ ਸਿੰਘ ਮਨਚੰਦਾ, ਸ. ਅਵਤਾਰ ਸਿੰਘ ਹਿੱਤ, ਸ. ਉਂਕਾਰ ਸਿੰਘ ਥਾਪਰ, ਪ੍ਰੋ. ਜੋਗਿੰਦਰ ਸਿੰਘ, ਡਾ. ਰਾਜਿੰਦਰ ਕੌਰ ਸਪੁੱਤਰੀ ਮਾਸਟਰ ਤਾਰਾ ਸਿੰਘ ਅਤੇ ਹਰਵਿੰਦਰ ਸਿੰਘ ਖ਼ਾਲਸਾ (ਲੇਖਕ) ਨੇ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕੀਤੇ। ਅਰਦਾਸ ਉਪਰੰਤ ਹਜ਼ਾਰਾਂ ਸੰਗਤਾਂ ਨੇ ਸ. ਪ੍ਰਕਾਸ਼ ਸਿੰਘ ਮਜੀਠੀਆ ਦੇ ਜੱਥੇ ਨੂੰ ਨਿੱਘੀ ਵਿਦਾਇਗੀ ਦਿੱਤੀ। ਗ੍ਰਿਫ਼ਤਾਰੀ ਦੇਣ ਵਾਲੇ ਸਿੰਘਾਂ ਦੇ ਹੱਥਾਂ ਵਿਚ ਲਿਖੇ ਹੋਏ ਮਾਟੋ ਫੜੇ ਹੋਏ ਸਨ। ਦਿੱਲੀ ਪੁਲਿਸ ਨੇ ਪਟੇਲ ਚੌਂਕ ਦੇ ਕੋਲ ਜੱਥੇ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ 15 ਦਿਨਾਂ ਲਈ ਜੇਲ੍ਹ ਭੇਜ ਦਿੱਤਾ। ਪੰਜਾਬ ਤੋਂ ਆਏ ਅਕਾਲੀ ਸਿੰਘਾਂ ਦੇ ਜੱਥੇ ਹਰ ਰੋਜ਼ ਗ੍ਰਿਫ਼ਤਾਰੀਆਂ ਦੇਣ ਲੱਗੇ। ਇਹਨਾਂ ਜੱਥਿਆਂ ਵਿਚ ਦਿਲੀ ਅਤੇ ਦਿਲੀ ਦੇ ਆਸ-ਪਾਸ ਦੇ ਇਲਾਕਿਆਂ ਵਿਚੋਂ ਸਿੰਘ ਆ ਕੇ ਗ੍ਰਿਫ਼ਤਾਰੀ ਦੇਣ ਲਈ ਸ਼ਾਮਲ ਹੋ ਜਾਂਦੇ ਸਨ। ਜੱਥਿਆਂ ਦੀਆਂ ਗ੍ਰਿਫ਼ਤਾਰੀਆਂ 4 ਦਸੰਬਰ ਤਕ ਜਾਰੀ ਰਹੀਆਂ। 20 ਨਵੰਬਰ ਨੂੰ ਸ. ਦੀਪਇੰਦਰ ਸਿੰਘ, 21 ਨਵੰਬਰ ਨੂੰ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 22 ਨਵੰਬਰ ਨੂੰ ਸ. ਇੰਦਰਜੀਤ ਸਿੰਘ ਬਾਗ਼ੀ, 26 ਨਵੰਬਰ ਨੂੰ ਬੀਬੀ ਰਾਜਿੰਦਰ ਸਿੰਘ ਐਮ.ਪੀ., 28 ਨਵੰਬਰ ਨੂੰ ਸ. ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ, 29 ਨਵੰਬਰ ਨੂੰ ਸ. ਰਵੀਇੰਦਰ ਸਿੰਘ ਅਤੇ 2 ਦਸੰਬਰ ਨੂੰ ਸ. ਬਸੰਤ ਸਿੰਘ ਖ਼ਾਲਸਾ, 3 ਦਸੰਬਰ ਨੂੰ ਪ੍ਰੋ. ਜੋਗਿੰਦਰ ਸਿੰਘ ਅਤੇ 4 ਦਸੰਬਰ ਨੂੰ ਸ. ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਜੱਥੇ ਨਾਲ ਗ੍ਰਿਫ਼ਤਾਰੀ ਦਿੱਤੀ।

ਸਿੰਘਾਂ ਨੇ ਜੇਲ੍ਹ ਅੰਦਰ ਦੀਵਾਨ ਲਗਾਉਣੇ ਸ਼ੁਰੂ ਕਰ ਦਿੱਤੇ ਅਤੇ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦੇ। ਦਿੱਲੀ ਦੀ ਤਿਹਾੜ ਜੇਲ੍ਹ ਤੇ ਪਿਛਲੀ ਕੈਂਪ ਜੇਲ੍ਹ ਸਿੰਘਾਂ ਨਾਲ ਭਰ ਜਾਣ ਕਰਕੇ ਕੁਝ ਸਕੂਲਾਂ ਨੂੰ ਜੇਲ੍ਹ ਦਾ ਰੂਪ ਦੇਣਾ ਪਿਆ। ਜਿਹੜੇ ਸਿੰਘ ਦਿੱਲੀ ਵਿਚੋਂ ਫੜੇ ਗਏ ਸਨ, ਉਹਨਾਂ ਵਿਚੋਂ ਸ. ਮਨਜੀਤ ਸਿੰਘ ਕਲਕੱਤਾ, ਪ੍ਰੋ. ਅਜਾਇਬ ਸਿੰਘ, ਪ੍ਰੋ. ਜਸਪਾਲ ਸਿੰਘ (ਵੀ.ਸੀ. ਪੰਜਾਬੀ ਯੂਨੀਵਰਸਿਟੀ, ਪਟਿਆਲਾ), ਸ. ਸੁਖਬੀਰ ਸਿੰਘ ਖ਼ਾਲਸਾ, ਸ. ਤਰਲੋਚਨ ਸਿੰਘ ਸਰਨਾ ਪਿਤਾ ਸ. ਪਰਮਜੀਤ ਸਿੰਘ ਸਰਨਾ, ਬਖ਼ਸ਼ੀ ਜਗਦੇਵ ਸਿੰਘ, ਸ. ਅਵਤਾਰ ਸਿੰਘ ਅਤੇ ਹੋਰ ਚੋਣਵੇਂ ਸਿੰਘ ਤਿਹਾੜ ਜੇਲ੍ਹ ਵਿਚ ਬੰਦ ਸਨ। ਬੀਬੀ ਰਾਜਿੰਦਰ ਕੌਰ ਦੇ ਜੱਥੇ ਵਿਚ ਬੀਬੀ ਕੁਲਦੀਪ ਕੌਰ ਲੁਧਿਆਣਾ, ਡਾ. ਜਸਬੀਰ ਕੌਰ ਗੁਰਦਾਸਪੁਰ (ਹੁਣ ਪੰਜਾਬੀ ਯੂਨੀਵਰਸਿਟੀ, ਪਟਿਆਲਾ), ਬੀਬੀ

ਪੁਸ਼ਵਿੰਦਰ ਕੌਰ ਦਿੱਲੀ, ਬੀਬੀ ਹਰਭਜਨ ਕੌਰ ਖ਼ਾਲਸਾ, ਬੀਬੀ ਚਰਨਜੀਤ ਕੌਰ ਅਤੇ ਹੋਰ ਬੀਬੀਆਂ ਜੇਲ੍ਹ ਦੇ ਅੰਦਰ ਪੂਰੀ ਰੌਣਕ ਲਗਾਈ ਰੱਖਦੀਆਂ। ਇਸੇ ਜੇਲ੍ਹ ਵਿਚ ਸ. ਕੁਲਦੀਪ ਸਿੰਘ ਵਡਾਲਾ, ਸ. ਰਣਜੀਤ ਸਿੰਘ ਨਾਜ਼, ਸ. ਸੰਤ ਸਿੰਘ ਗੁਜਰਖ਼ਾਨੀ, ਸ. ਬੱਬੂ ਸਿੰਘ ਲੁਧਿਆਣਾ ਤੇ ਹੋਰ ਚੜ੍ਹਦੀ ਕਲਾ ਵਾਲੇ ਸਿੰਘ ਸਨ।

ਤਿਹਾੜ ਜੇਲ੍ਹ ਦੇ ਪਿੱਛੇ ਕੈਂਪ ਜੇਲ੍ਹ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਸੁਰਿੰਦਰ ਪਾਲ ਸਿੰਘ ਮਾਨ, ਕੈਪਟਨ ਕੰਵਲਜੀਤ ਸਿੰਘ ਸਹਿਕਾਰਤਾ ਮੰਤਰੀ, ਸ. ਪ੍ਰਕਾਸ਼ ਸਿੰਘ ਮਜੀਠਾ, ਸ. ਦੀਪਇੰਦਰ ਸਿੰਘ, ਸ. ਇੰਦਰਜੀਤ ਸਿੰਘ ਬਾਗ਼ੀ, ਸ. ਪ੍ਰੇਮ ਸਿੰਘ ਚੰਦੂਮਾਜਰਾ, ਸ. ਬਲਦੇਵ ਸਿੰਘ ਲੰਗ, ਕਿਰਪਾਲ ਸਿੰਘ ਘੁਮਾਣ, ਸ. ਹਰਦਿਆਲ ਸਿੰਘ ਰਾਜਲਾ (ਸਮਾਣਾ), ਸ. ਹਰਚੰਦ ਸਿੰਘ ਬਰਸਟ, ਸ੍ਰੀਮਤੀ ਵਿਨੋਦ ਚੱਢਾ, ਸ. ਦਰਬਾਰਾ ਸਿੰਘ ਸਿਉਣਾ, ਦਿੱਲੀ ਆਸ਼ਰਮ ਦੇ ਨੌਜਵਾਨ ਸਿੰਘ ਅਤੇ ਜੋ ਵੀਰ, ਬੀਬੀਆਂ ਖੇਡ ਸਟੇਡੀਅਮ ਵਿਚੋਂ ਨਾਹਰੇ ਮਾਰਦੇ ਫੜੇ ਗਏ ਸਨ, ਉਹਨਾਂ ਵਿਚੋਂ ਸ. ਕੁਲਵੰਤ ਸਿੰਘ ਕੰਵਲ, ਸ. ਬਲਦੇਵ ਸਿੰਘ ਹੋਠੀਆਂ, ਸ. ਅਵਤਾਰ ਸਿੰਘ ਜੰਮੂ, ਸ. ਜਗਜੀਤ ਸਿੰਘ ਪੁਣਛ, ਸ. ਹਰਚੰਦ ਸਿੰਘ ਧਬਲਾਨ, ਸ. ਗੁਰਚਰਨ ਸਿੰਘ, ਬੀਬੀ ਮਨਜੀਤ ਕੌਰ ਬਾਠ, ਬੀਬੀ ਜਸਵੰਤ ਕੌਰ ਖੰਨਾ, ਬੀਬੀ ਮਨਜੀਤ ਕੌਰ, ਬੀਬੀ ਸੁਖਵਿੰਦਰ ਕੌਰ ਮਾਨ ਦੀਨਾ ਨਗਰ ਅਤੇ ਹੋਰ ਸਿੰਘ ਅਤੇ ਸਿੰਘਣੀਆਂ ਇਸੇ ਜੇਲ੍ਹ ਵਿਚ ਬੰਦ ਸਨ।

ਸਾਡੇ ਜੱਥੇ ਨੂੰ ਜਦ ਗ੍ਰਿਫ਼ਤਾਰ ਕੀਤਾ ਗਿਆ, ਉਸ ਸਮੇਂ ਜੇਲ੍ਹਾਂ ਭਰ ਚੁੱਕੀਆਂ ਸਨ ਅਤੇ ਸਾਨੂੰ ਕ੍ਰਿਸ਼ਨ ਨਗਰ ਦੇ ਸਕੂਲ ਵਿਚ ਰੱਖਿਆ ਗਿਆ। ਇਸੇ ਸਕੂਲ ਵਿਚ ਸ. ਰਵੀਇੰਦਰ ਸਿੰਘ, ਸ. ਉਪਕਾਰ ਸਿੰਘ ਰੰਧਾਵਾ, ਸ. ਹਰਬੰਸ ਸਿੰਘ ਬਿੱਲੂ, ਜੱਥੇਦਾਰ ਸ. ਇੰਦਰਪਾਲ ਸਿੰਘ ਭਾਟੀਆ, ਸ. ਬੀ. ਵਰਿੰਦਰਜੀਤ ਸਿੰਘ ਬਿੱਟੂ ਕਰੋਲ ਬਾਗ਼, ਸ. ਸਰਬਜੀਤ ਸਿੰਘ ਜੰਮੂ, ਸ. ਪ੍ਰਿਤਪਾਲ ਸਿੰਘ ਜੰਮੂ, ਸ. ਮਹਿੰਦਰ ਸਿੰਘ ਸੂਫ਼ੀ ਜੰਮੂ, ਸ. ਜਤਿੰਦਰਪਾਲ ਸਿੰਘ ਭਾਟੀਆ ਪਟਿਆਲਾ, ਸ. ਗੁਰਮੇਜ ਸਿੰਘ ਖੇੜਕੀ ਪਟਿਆਲਾ, ਸ ਤੇਜਿੰਦਰ ਸਿੰਘ, ਸ. ਗੁਰਵਿੰਦਰ ਸਿੰਘ, ਸ. ਮਹਿੰਦਰ ਸਿੰਘ, ਸ. ਹਰਬਿੰਦਰ ਸਿੰਘ ਬਿੰਦੀ ਦਿੱਲੀ ਵਾਲੇ ਸਨ। ਅਸੀਂ ਸਕੂਲ ਵਿਚ ਹੀ ਦੀਵਾਨ ਲਗਾਉਂਦੇ। ਜਦੋਂ ਮੈਂ ਆਪਣੇ ਸਾਥੀ ਸਿੰਘਾਂ ਨਾਲ ਸਕੂਲ ਜੇਲ੍ਹ ਵਿਚ ਬੰਦ ਸੀ ਤਾਂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸੰਤ ਮੱਖਣ ਸਿੰਘ ਸੱਤੋ ਕੀ ਗਲੀ ਵਾਲੇ ਅੰਮ੍ਰਿਤਸਰ ਨੂੰ ਵਿਸ਼ੇਸ਼ ਤੌਰ 'ਤੇ ਮੁਲਾਕਾਤ ਕਰਨ ਲਈ ਭੇਜਿਆ।

ਹਰਿਆਣਾ ਸਰਕਾਰ ਦੀ ਸਖ਼ਤੀ ਦੇ ਬਾਵਜੂਦ ਸਿੰਘ ਬੰਗਲਾ ਸਾਹਿਬ ਪਹੁੰਚ ਕੇ ਗ੍ਰਿਫ਼ਤਾਰੀਆਂ ਦੇ ਰਹੇ ਸਨ। ਹਜ਼ਾਰਾਂ ਸੰਗਤਾਂ ਬੰਗਲਾ ਸਾਹਿਬ ਮੱਥਾ ਟੇਕਣ ਲਈ ਹਰ ਰੋਜ਼ ਆਉਂਦੀਆਂ ਅਤੇ ਜੱਥਾ ਤੋਰਨ ਸਮੇਂ ਵੀ ਹਜ਼ਾਰਾਂ ਦੀ ਗਿਣਤੀ ਦਾ ਇਕੱਠ ਹੋ ਜਾਂਦਾ। ਸਾਡਾ ਜੱਥਾ ਜੋ 28 ਨਵੰਬਰ ਨੂੰ ਗ੍ਰਿਫ਼ਤਾਰ ਹੋਇਆ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਦਾ ਜੱਥਾ ਜੋ 4 ਦਸੰਬਰ ਨੂੰ ਗ੍ਰਿਫ਼ਤਾਰ ਹੋਇਆ, ਨੂੰ ਵਿਦਾਇਗੀ ਦੇਣ ਲਈ

ਜਾਮਾ ਮਸਜਿਦ ਦੇ ਸ਼ਾਹੀ ਅਮਾਮ ਵਿਸ਼ੇਸ਼ ਤੌਰ 'ਤੇ ਪਹੁੰਚੇ ਅਤੇ ਸ. ਬਸੰਤ ਸਿੰਘ ਖ਼ਾਲਸਾ ਦੇ ਜੱਥੇ ਨੂੰ ਵਿਦਾਇਗੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਦਿੱਤੀ ਕਿਉਂਕਿ ਸ. ਬਾਦਲ ਪਹਿਲਾਂ ਹੀ ਦਿੱਲੀ ਪਹੁੰਚ ਚੁੱਕੇ ਸਨ।

ਫ਼ਿਰਕਾਪ੍ਰਸਤਾਂ ਦੀ ਬਦੌਲਤ ਹੀ ਹਿੰਦੁਸਤਾਨ ਤੇ ਪਾਕਿਸਤਾਨ ਹੋਂਦ ਵਿਚ ਆਇਆ। ਫ਼ਿਰਕਾਪ੍ਰਸਤ ਦੇਸ਼ ਦੀ ਆਜ਼ਾਦੀ ਸਮੇਂ ਵੀ ਸਨ, ਬਾਅਦ ਵਿਚ ਵੀ ਸਨ ਤੇ ਹੁਣ ਵੀ ਹਨ। ਸਵਾਮੀ ਆਦਿਤਿਯਾਵੇਸ਼ ਨੇ 3 ਦਸੰਬਰ 1982 ਨੂੰ ਹਰਿਆਣੇ ਦੇ ਸਿੱਖਾਂ ਨੂੰ ਹਰਿਆਣਾ ਛੱਡ ਕੇ ਚਲੇ ਜਾਣ ਲਈ ਕਿਹਾ ਪਰ ਕਿਸੇ ਵੀ ਸਰਕਾਰੀ ਅਦਾਰੇ ਨੇ ਇਸ ਧਮਕੀ ਵੱਲ ਕੋਈ ਧਿਆਨ ਨਾ ਦਿੱਤਾ। ਏਸ਼ੀਆਈ ਖੇਡਾਂ 4 ਦਸੰਬਰ ਸ਼ਾਮ ਨੂੰ ਖ਼ਤਮ ਹੋ ਗਈਆਂ ਅਤੇ 6 ਦਸੰਬਰ ਨੂੰ ਜੇਲ੍ਹਾਂ ਵਿਚੋਂ ਸਿੰਘਾਂ ਨੂੰ ਰਿਹਾਅ ਕਰ ਦਿੱਤਾ ਗਿਆ।

ਜੱਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਜੱਥੇ ਨੇ 21 ਨਵੰਬਰ ਨੂੰ ਗ੍ਰਿਫ਼ਤਾਰੀ ਦੇਣੀ ਸੀ, 20 ਨਵਬਰ ਤਕ ਜੱਥੇਦਾਰ ਟੌਹੜਾ ਦਿੱਲੀ ਨਹੀਂ ਪਹੁੰਚ ਸਕੇ ਸੀ। ਜਦ 21 ਨਵੰਬਰ ਸਵੇਰੇ ਮੈਂ ਗੁਰਦੁਆਰਾ ਸਾਹਿਬ ਮੱਥਾ ਟੇਕਣ ਗਿਆ ਤਾਂ ਜੱਥੇਦਾਰ ਟੌਹੜਾ ਸਾਹਿਬ ਜੀ ਚੌਕੜਾ ਲਗਾ ਕੇ ਬੈਠੇ ਗੁਰਦੁਆਰਾ ਸਾਹਿਬ ਅੰਦਰ ਕੀਰਤਨ ਸਰਵਣ ਕਰ ਰਹੇ ਸਨ। ਜੱਥੇਦਾਰ ਟੌਹੜਾ ਅਤੇ ਉਹਨਾਂ ਦੇ ਨਾਲ ਜੱਥੇ ਵਿਚ ਗ੍ਰਿਫ਼ਤਾਰੀ ਦੇਣ ਲਈ ਸਿੰਘ ਦਿੱਲੀ ਕਿਵੇਂ ਪਹੁੰਚੇ, ਇਹ ਵੀ ਇਕ ਦਿਲਚਸਪ ਵਾਰਤਾ ਹੈ। ਜੱਥੇ ਵਿਚ ਜਾਣ ਲਈ ਸਿੰਘਾਂ ਵਾਸਤੇ ਦੋ ਟਰੱਕਾਂ ਦਾ ਪ੍ਰਬੰਧ ਕੀਤਾ ਗਿਆ ਅਤੇ ਦੋਨਾਂ ਟਰੱਕਾਂ ਵਿਚ ਡਬਲ ਛੱਤਾਂ ਲਗਾਈਆਂ ਗਈਆਂ ਅਤੇ ਇਕ ਟਰੱਕ ਨੂੰ ਉਲਰਲੀ ਛੱਤ ਤੋਂ ਸੰਤਰਿਆਂ ਵਾਲੀਆਂ ਖ਼ਾਲੀ ਪੇਟੀਆਂ ਨਾਲ ਭਰਿਆ ਗਿਆ ਅਤੇ ਦੂਜੇ ਟਰੱਕ ਨੂੰ ਪਲਾਸਟਿਕ ਵਾਲੇ ਡੱਬਿਆਂ ਨਾਲ ਅਤੇ ਸਿੰਘਾਂ ਨੂੰ ਛੋਟੀ ਬਾਰੀ ਰਾਹੀਂ ਅੰਦਰ ਵਾੜ ਕੇ ਬਾਰੀਆਂ ਅੱਗੇ ਸਮਾਨ ਫਿੱਟ ਕਰ ਦਿੱਤਾ ਗਿਆ। ਟਰੱਕਾਂ ਦੇ ਨੰਬਰ ਹਿੰਦੀ ਵਿਚ ਲਿਖੇ ਗਏ ਅਤੇ ਟਰੱਕਾਂ ਦੇ ਅੱਗੇ ਸ਼ਿਵਜੀ ਭਗਵਾਨ ਦੀਆਂ ਫ਼ੋਟੋਆਂ ਲਗਾਈਆਂ ਗਈਆਂ। ਇਕ ਟਰੱਕ ਸ. ਬਲਦੇਵ ਸਿੰਘ ਲੰਗ ਦੀ ਅਗਵਾਈ ਵਿਚ ਧਬਲਾਨ ਤੋਂ ਤੋਰਿਆ ਗਿਆ ਅਤੇ ਦੂਜਾ ਟਰੱਕ ਜੱਥੇਦਾਰ ਹਰਦਿਆਲ ਸਿੰਘ ਰਾਜਲਾ ਦੀ ਅਗਵਾਈ ਵਿਚ ਬਹਾਦਰਗੜ੍ਹ ਤੋਂ ਦਿੱਲੀ ਲਈ ਰਵਾਨਾ ਹੋਇਆ। ਇਹ ਦੋਨੋਂ ਟਰੱਕ ਹਰਿਆਣਾ ਦੀਆਂ ਸੜਕਾਂ ਤੋਂ ਗੁਜ਼ਰਦੇ ਹੋਏ 21 ਨਵੰਬਰ ਸਵੇਰੇ ਦਿੱਲੀ ਪਹੁੰਚ ਗਏ। ਜੱਥੇਦਾਰ ਟੌਹੜਾ ਕਾਰ ਵਿਚ ਫ਼ਤਹਿਗੜ੍ਹ ਸਾਹਿਬ ਤੋਂ ਚੰਡੀਗੜ੍ਹ, ਪੰਚਕੂਲਾ, ਕਾਲਕਾ, ਪਿੰਜੌਰ, ਸੋਲਨ, ਪਾਉਂਟਾ ਸਾਹਿਬ, ਹਰਿਦੁਆਰ, ਗਾਜ਼ੀਆਬਾਦ ਹੁੰਦੇ ਹੋਏ ਸਵੇਰੇ 5 ਵਜੇ ਗੁਰਦੁਆਰਾ ਬੰਗਲਾ ਸਾਹਿਬ ਦਿੱਲੀ ਪਹੁੰਚ ਗਏ।

●

## (5)

ਜੱਥੇ ਦੇ ਮੈਂਬਰ ਅਤੇ ਜੱਥੇਦਾਰ ਟੌਹੜਾ ਸਾਹਿਬ ਨੂੰ ਦਿੱਲੀ ਪਹੁੰਚਾਉਣ ਦੀ ਯੋਜਨਾ ਸ. ਸੁਰਜੀਤ ਸਿੰਘ ਕੋਹਲੀ ਸਪੁੱਤਰ ਜੱਥੇਦਾਰ ਸਰਦਾਰਾ ਸਿੰਘ ਕੋਹਲੀ ਪਟਿਆਲਾ ਨੇ ਬਣਾਈ ਅਤੇ ਸ. ਸੁਰਜੀਤ ਸਿੰਘ ਕੋਹਲੀ ਆਪ ਕਾਰ ਚਲਾ ਕੇ ਦਿੱਲੀ ਆਇਆ ਅਤੇ ਟੌਹੜਾ ਸਾਹਿਬ ਨੂੰ ਗੁਰਦੁਆਰਾ ਬੰਗਲਾ ਸਾਹਿਬ ਪਹੁੰਚਾਉਣ ਤੋਂ ਬਾਅਦ ਵਾਪਸ ਪਟਿਆਲੇ ਪਹੁੰਚ ਗਿਆ। ਅਕਾਲੀ ਨੇਤਾਵਾਂ ਦੇ ਦਿਲਾਂ ਵਿਚ ਵਰਕਰਾਂ ਲਈ ਸਤਿਕਾਰ ਸੀ ਅਤੇ ਵਰਕਰਾਂ ਅੰਦਰ ਕੰਮ ਕਰਨ ਦੀ ਭਾਵਨਾ ਸੀ ਅਤੇ ਵਰਕਰ ਹਰ ਸਮੇਂ ਪੰਥ ਲਈ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਸਨ। ਵਰਕਰਾਂ ਨੂੰ ਮਿਹਨਤ ਕਰਨੀ ਪੈਂਦੀ ਸੀ ਅਤੇ ਮਿਹਨਤ ਦੁਆਰਾ ਹੀ ਵਰਕਰ ਹੇਠਾਂ ਤੋਂ ਉਪਰ ਵੱਲ ਵਧਦੇ ਸਨ, ਅੱਜ ਵਾਂਗ ਰੈਡੀਮੇਡ ਨੇਤਾ ਬਣਾ ਕੇ ਨਹੀਂ ਪੁੱਟ ਕੀਤੇ ਜਾਂਦੇ ਸਨ। ਅੱਜ ਨੇਤਾਵਾਂ ਨੇ ਵਰਕਰਾਂ ਦਾ ਜਜ਼ਬਾ ਮਾਰ ਕੇ ਰੱਖ ਦਿੱਤਾ ਹੈ। ਜਦੋਂ ਕਿਸੇ ਨੇਤਾ ਨੂੰ ਕਿਸੇ ਕੰਮ ਲਈ ਵਰਕਰ ਦੀ ਲੋੜ ਹੁੰਦੀ ਹੈ ਤਾਂ ਉਸ ਨੂੰ ਬੁਲਾ ਲੈਂਦੇ ਹਨ ਅਤੇ ਜਦ ਕੰਮ ਕਰਵਾ ਲੈਂਦੇ ਹਨ ਤਾਂ ਨੇਤਾ ਜੀ ਵਰਕਰ ਦੇ ਕੀਤੇ ਹੋਏ ਕੰਮ ਨੂੰ ਛੇਤੀ ਭੁੱਲ ਜਾਂਦੇ ਹਨ ਅਤੇ ਵਰਕਰ ਮਾਯੂਸ ਹੋ ਕੇ ਘਰ ਬੈਠ ਜਾਂਦਾ ਹੈ।

ਧਰਮ-ਯੁੱਧ ਮੋਰਚੇ ਤੋਂ ਏਸ਼ੀਆਈ ਖੇਡਾਂ ਅਤੇ ਨੀਲਾ ਤਾਰਾ ਸਾਕੇ ਤੋਂ ਬਾਅਦ ਵੀ ਪੰਜਾਬ ਅਤੇ ਕੇਂਦਰ ਸਰਕਾਰ ਨੇ ਅਕਾਲੀ ਦਲ ਅਤੇ ਸਿੱਖਾਂ ਨੂੰ ਬਦਨਾਮ ਕਰਨ ਦੀ ਕੋਈ ਕਸਰ ਨਹੀਂ ਛੱਡੀ। ਪੰਜਾਬ ਸਰਕਾਰ ਦੇ ਮੰਤਰੀਆਂ ਨੇ ਕਿਹਾ ਕਿ ਇਹ ਮੋਰਚਾ ਫ਼ਿਰਕੂ ਮੋਰਚਾ ਹੈ। ਇਹ ਮੋਰਚਾ ਹਿੰਦੂਆਂ ਦੇ ਵਿਰੁੱਧ ਹੈ। ਅਕਾਲੀ ਖ਼ਾਲਿਸਤਾਨ ਦੀ ਮੰਗ ਕਰ ਰਹੇ ਹਨ। ਅਕਾਲੀ ਦਲ ਦਾ ਧਰਮ-ਯੁੱਧ ਮੋਰਚਾ ਅਸਲ ਵਿਚ ਕੁਰਸੀ-ਯੁੱਧ ਮੋਰਚਾ ਹੈ। ਇਹ ਗ਼ਲਤ ਪ੍ਰਚਾਰ ਕਰਨ ਦੇ ਬਾਵਜੂਦ ਲੋਕਾਂ ਉੱਤੇ ਇਹਨਾਂ ਗੱਲਾਂ ਦਾ ਕੋਈ ਅਸਰ ਨਾ ਹੋਇਆ।

ਸ਼੍ਰੋਮਣੀ ਅਕਾਲੀ ਦਲ ਵੱਲੋਂ 10 ਦਸੰਬਰ 1982 ਨੂੰ ਵਿਧਾਇਕਾਂ ਅਤੇ ਸੰਸਦ ਮੈਂਬਰਾਂ ਦੇ ਅਸਤੀਫ਼ਿਆਂ ਉੱਤੇ ਵਿਚਾਰ ਕਰਨ ਲਈ ਹਾਈ ਕਮਾਂਡ ਦੀ ਮੀਟਿੰਗ ਹੋਈ। ਇਹ ਅਸਤੀਫ਼ੇ ਮੋਰਚਾ-ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਪੰਥਕ ਵਿਧਾਇਕਾਂ ਅਤੇ ਪਾਰਲੀਮੈਂਟ ਦੇ ਮੈਂਬਰਾਂ ਨੂੰ 30 ਨਵੰਬਰ 1982 ਤਕ ਦੇਣ ਲਈ ਕਿਹਾ ਸੀ।

ਇਸ 10 ਦਸੰਬਰ ਦੀ ਮੀਟਿੰਗ ਵਿਚ ਫ਼ੈਸਲਾ ਕੀਤਾ ਗਿਆ ਕਿ ਜੇ ਭਾਰਤ ਸਰਕਾਰ ਨੇ ਅਕਾਲੀ ਦਲ ਦੀਆਂ ਮੰਗਾਂ ਨਾ ਮੰਨੀਆਂ ਤਾਂ ਸਮੂੰਹ ਪੰਥਕ ਵਿਧਾਇਕ ਅਤੇ ਸੰਸਦ ਮੈਂਬਰ 26 ਜਨਵਰੀ 1983 ਨੂੰ ਆਪਣੇ ਅਸਤੀਫ਼ੇ ਅਧਿਕਾਰੀਆਂ ਨੂੰ ਪੇਸ਼ ਕਰ ਦੇਣਗੇ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਐਲਾਨ ਕੀਤਾ ਕਿ ਕੇਂਦਰ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੇ ਜਾ ਰਹੇ ਘਟੀਆ ਸਲੂਕ ਕਾਰਨ ਸਿੱਖਾਂ ਦਾ ਸੰਵਿਧਾਨ ਤੋਂ ਭਰੋਸਾ ਉੱਠਦਾ ਜਾ ਰਿਹਾ ਹੈ, ਕਿਉਂਕਿ ਦਿੱਲੀ ਦੇ ਸਿੱਖ ਵਿਰੋਧੀ ਹਾਕਮਾਂ ਤੋਂ ਵਿਦੇਸ਼ਾਂ ਵਿਚ ਰਹਿਣ ਵਾਲੇ ਸਿੱਖ ਵੀ ਨਹੀਂ ਬਚ ਸਕੇ। ਬਹੁਤ ਸਾਰੇ ਸਿੱਖਾਂ ਨੂੰ, ਜਿਨ੍ਹਾਂ ਕੋਲ ਵਿਦੇਸ਼ੀ ਪਾਸਪੋਰਟ ਸਨ, ਨੂੰ ਭਾਰਤ ਦੀ ਧਰਤੀ 'ਤੇ ਉਤਰਨ ਨਾ ਦਿੱਤਾ ਗਿਆ ਅਤੇ ਬਹੁਤ ਸਾਰਿਆਂ ਨੂੰ ਹਵਾਈ ਅੱਡਿਆਂ ਤੋਂ ਫੜ ਕੇ ਕਾਲ-ਕੋਠੜੀਆਂ ਵਿਚ ਬੰਦ ਕਰ ਦਿੱਤਾ ਗਿਆ।

ਹਰਿਆਣਾ ਸਰਕਾਰ ਵੱਲੋਂ ਏਸ਼ੀਆਈ ਖੇਡਾਂ ਸਮੇਂ ਹੁੰਦੇ ਅਪਮਾਨ ਨੂੰ ਭਾਵੇਂ ਹਰ ਸਿੱਖ ਨੇ ਬੁਰੀ ਤਰ੍ਹਾਂ ਮਹਿਸੂਸ ਕੀਤਾ ਪਰ ਜਿਸ ਤਰ੍ਹਾਂ ਫ਼ੌਜੀ ਅਫ਼ਸਰਾਂ ਦੇ ਪਹਿਚਾਨ-ਪੱਤਰ ਤੇ ਤਗ਼ਮੇ ਰੋਲੇ ਗਏ, ਉਸ ਨਾਲ ਫ਼ੌਜੀ ਅਫ਼ਸਰਾਂ ਅਤੇ ਫ਼ੌਜੀ ਜਵਾਨਾਂ ਅੰਦਰ ਸਰਕਾਰ ਵਿਰੁੱਧ ਗ਼ੁੱਸਾ ਭਰ ਗਿਆ। ਮੇਜਰ ਜਨਰਲ ਮਹਿੰਦਰ ਸਿੰਘ ਅਤੇ ਗੁਰਬਖ਼ਸ਼ ਸਿੰਘ ਦੀ ਕਮਾਨ ਹੇਠ ਬਹੁਤ ਸਾਰੇ ਸਾਬਕਾ ਫ਼ੌਜੀ 17 ਦਸੰਬਰ 1982 ਨੂੰ ਅੰਮ੍ਰਿਤਸਰ ਆਏ ਅਤੇ ਮੋਰਚਾ-ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਮਿਲ ਕੇ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ। ਫ਼ੌਜੀ ਜਵਾਨਾਂ ਦੇ ਜਜ਼ਬਾਤਾਂ ਦੀ ਕਦਰ ਕਰਦਿਆਂ ਅਤੇ ਉਹਨਾਂ ਨਾਲ ਸਹਿਮਤ ਹੁੰਦਿਆਂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਾਬਕਾ ਫ਼ੌਜੀਆਂ ਦੀ ਇਕੱਤਰਤਾ 23 ਦਸੰਬਰ 1982 ਨੂੰ ਸੱਦੀ। ਫ਼ੌਜੀ ਅਫ਼ਸਰਾਂ, ਜਰਨੈਲਾਂ ਤੇ ਜਵਾਨਾਂ ਨੇ ਅੰਮ੍ਰਿਤਸਰ ਵੱਲ ਵਹੀਰਾਂ ਘੱਤ ਦਿੱਤੀਆਂ। ਇਸ ਇਕੱਤਰਤਾ ਵਿਚ ਦਰਜਨਾਂ ਜਰਨੈਲ ਤੇ ਹਜ਼ਾਰਾਂ ਜਵਾਨ ਸ਼ਾਮਲ ਹੋਏ ਅਤੇ ਉਹਨਾਂ ਨੇ ਡਟ ਕੇ ਅਕਾਲੀ ਦਲ ਦੀਆਂ ਮੰਗਾਂ ਦੀ ਹਮਾਇਤ ਕੀਤੀ। ਇਸ ਇਕੱਤਰਤਾ ਵਿਚ ਇਕ ਮਤਾ ਇਹ ਵੀ ਪੇਸ਼ ਕੀਤਾ ਗਿਆ ਕਿ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜੱਥੇਦਾਰ ਬਣਾ ਦਿੱਤਾ ਜਾਵੇ ਕਿਉਂਕਿ ਕੁਝ ਫ਼ੌਜੀ ਜਰਨੈਲ ਸਮਝਦੇ ਸਨ ਕਿ ਇਸ ਨਾਲ ਪੰਥ ਦੀਆਂ ਸਮੱਸਿਆਵਾਂ ਦਾ ਹੱਲ ਨਿਕਲ ਆਵੇਗਾ ਅਤੇ ਸਰਕਾਰ ਮੰਗਾਂ ਮੰਨਣ ਲਈ ਮਜਬੂਰ ਹੋਵੇਗੀ। ਕੁਝ ਲੋਕ ਨਹੀਂ ਚਾਹੁੰਦੇ ਸਨ ਕਿ ਸੰਤ ਭਿੰਡਰਾਂਵਾਲੇ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਬਣਨ, ਕਿਉਂਕਿ ਉਹਨਾਂ ਦੇ ਮਨ ਵਿਚ ਇਕ ਭੁਲੇਖਾ ਸੀ ਕਿ ਜੇ ਸੰਤ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਬਣ ਗਏ ਤਾਂ ਤਖ਼ਤ ਦੀ ਮਰਿਆਦਾ ਬਦਲ ਜਾਵੇਗੀ ਪਰ ਇਹ ਭੁਲੇਖਾ ਗ਼ਲਤ ਸੀ ਕਿਉਂਕਿ ਸੰਤ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਆਦਾ ਨੂੰ ਸਮਝਦੇ ਸਨ। ਇਸੇ ਲਈ ਉਹਨਾਂ ਤਖ਼ਤ ਸਾਹਿਬ ਦੇ ਕਿਸੇ ਕੰਮ ਵਿਚ ਦਖ਼ਲ ਅੰਦਾਜ਼ੀ ਨਹੀਂ ਕੀਤੀ ਪਰ ਸੰਤ ਭਿੰਡਰਾਂਵਾਲਿਆਂ ਦੀ ਸ਼ਹੀਦੀ ਤੋਂ ਬਾਅਦ ਜੋ ਆਪਣੇ ਆਪ ਜਰਨੈਲ ਬਣੇ, ਉਹਨਾਂ

ਨੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਆਦਾ ਬਦਲਣ ਵਿਚ ਕੋਈ ਕਸਰ ਨਹੀਂ ਛੱਡੀ। ਸੰਤ ਜਰਨੈਲ ਸਿੰਘ 'ਖ਼ਾਲਸਾ' ਭਿੰਡਰਾਂਵਾਲਿਆਂ ਦੇ ਸਮੇਂ ਕਿਸੇ ਦੀ ਹਿੰਮਤ ਨਹੀਂ ਸੀ ਕਿ ਉਹ ਸਿੱਖ ਧਰਮ, ਸਿੱਖ ਇਤਿਹਾਸ ਜਾਂ ਸਿੱਖ ਰਹਿਤ-ਮਰਿਆਦਾ ਸੰਬੰਧੀ ਆਪਣੀ ਮਰਜ਼ੀ ਨਾਲ ਕੋਈ ਬਿਆਨ ਦੇਈ ਜਾਵੇ, ਜਿਵੇਂ ਅੱਜ ਆਪੋ-ਧਾਪੀ ਮੱਚੀ ਹੋਈ ਹੈ। ਜਿਸ ਦਾ ਚਿੱਤ ਕਰਦਾ ਹੈ ਜੋ ਮਰਜ਼ੀ ਬਿਆਨ ਦੇ ਦਿੰਦਾ ਹੈ। ਅੱਜ ਹਰ ਕੋਈ ਨੇਤਾ ਹੈ, ਭਾਵੇਂ ਉਸ ਨੂੰ ਉਸ ਦੇ ਘਰ ਦੇ ਵੀ ਨਾ ਮੰਨਦੇ ਹੋਣ, ਉਹ ਕਹਿੰਦਾ ਹੈ ਕਿ ਮੈਂ ਵੱਡਾ ਨੇਤਾ ਹਾਂ। ਬਾਕੀ ਤਾਂ ਐਵੇਂ ਹੀ ਤੁਰੇ ਫਿਰਦੇ ਹਨ। ਇਹ ਰੁਝਾਨ ਸਿੱਖ ਕੌਮ ਦੇ ਭਵਿੱਖ ਲਈ ਬਹੁਤ ਘਾਤਕ ਹੈ।

ਸ਼੍ਰੋਮਣੀ ਅਕਾਲੀ ਦਲ ਸਾਰੇ ਵਰਗਾਂ ਦੇ ਲੋਕਾਂ ਨੂੰ ਨਾਲ ਜੋੜਨਾ ਚਾਹੁੰਦਾ ਸੀ ਤਾਂ ਜੋ ਧਰਮ-ਯੁੱਧ ਤੋਂ ਹਰੇਕ ਵਰਗ ਦੇ ਲੋਕ ਪੂਰੀ ਤਰ੍ਹਾਂ ਜਾਣੂ ਹੋ ਸਕਣ। ਇਸੇ ਸੰਬੰਧ ਵਿਚ ਸ਼੍ਰੋਮਣੀ ਅਕਾਲੀ ਦਲ ਨੇ 9 ਜਨਵਰੀ 1983 ਨੂੰ ਸਿੱਖ ਬੁੱਧੀਜੀਵੀਆਂ ਦੀ ਕਨਵੈਨਸ਼ਨ ਬੁਲਾਈ। ਇਸ ਕਨਵੈਨਸ਼ਨ ਨੂੰ ਵੀ ਸਾਬਕ ਫ਼ੌਜੀਆਂ ਦੀ ਕਨਵੈਨਸ਼ਨ ਵਾਂਗ ਬੜਾ ਭਰਵਾਂ ਹੁੰਗਾਰਾ ਮਿਲਿਆ ਅਤੇ ਭਾਰੀ ਗਿਣਤੀ ਵਿਚ ਵਿਦਵਾਨ ਤੇ ਵਿਚਾਰਵਾਨ ਸ਼ਾਮਲ ਹੋਏ, ਜਿਨ੍ਹਾਂ ਵਿਚ ਤਿੰਨ ਸਾਬਕ ਵਾਈਸ ਚਾਂਸਲਰ, ਹਜ਼ਾਰਾਂ ਵਕੀਲ, ਪ੍ਰੋਫ਼ੈਸਰ, ਪੱਤਰਕਾਰ, ਅਧਿਆਪਕ ਅਤੇ ਹੋਰ ਸਾਬਕਾ ਸਰਕਾਰੀ ਮੁਲਾਜ਼ਮ ਸ਼ਾਮਲ ਹੋਏ। ਬੁੱਧੀਜੀਵੀ ਕਨਵੈਨਸ਼ਨ ਨੇ ਸੰਤ ਲੌਂਗੋਵਾਲ ਜੀ ਦੀ ਲੀਡਰਸ਼ਿਪ ਵਿਚ ਪੂਰਨ ਭਰੋਸਾ ਪ੍ਰਗਟਾਇਆ ਅਤੇ ਅਕਾਲੀ ਦਲ ਦੀਆਂ ਮੰਗਾਂ ਦੀ ਹਮਾਇਤ ਕਰਦੇ ਹੋਏ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਦਾ ਪ੍ਰਣ ਕੀਤਾ।

ਸ੍ਰੀਮਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਵੱਲੋਂ 9 ਜਨਵਰੀ 1983 ਦੀ ਬੁੱਧੀਜੀਵੀਆਂ ਦੀ ਅੰਮ੍ਰਿਤਸਰ ਵਿਖੇ ਹੋਈ ਭਾਰੀ ਕਨਵੈਨਸ਼ਨ ਵਿਚ ਪੜ੍ਹਿਆ ਗਿਆ ਪ੍ਰਧਾਨਗੀ ਭਾਸ਼ਨ:

ਵਿਚਾਰਵਾਨ ਤੇ ਵਿਦਵਾਨ ਸਾਧ ਸੰਗਤ ਜੀ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਬੌਧਿਕਤਾ ਅਤੇ ਗਿਆਨ ਦੇ ਵਿਸ਼ਾਲ ਸਾਗਰ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਦੀਵੀ ਪ੍ਰੇਰਿਤ ਸਿੱਖੀ ਵਿਚ ਬੁੱਧੀਜੀਵੀਆਂ ਤੇ ਵਿਦਵਾਨਾਂ ਨੂੰ ਸਦਾ ਹੀ ਉੱਚ ਸਨਮਾਨ ਪ੍ਰਾਪਤ ਰਿਹਾ ਹੈ। ਭਾਈ ਗੁਰਦਾਸ ਜੀ ਅਤੇ ਭਾਈ ਮਨੀ ਸਿੰਘ ਜੀ ਦੀ ਬੌਧਿਕ ਉੱਚਤਾ ਅਤੇ ਨਰੋਈ ਧਰਮ-ਵਿਆਖਿਆ ਲਈ ਉਹਨਾਂ ਦੇ ਸਮਕਾਲੀ ਉਹਨਾਂ ਦੀ ਵਿਦਵਤਾ ਦਾ ਸਿੱਕਾ ਮੰਨਦੇ ਹਨ। ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਿਹਾ ਸੀ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੇ ਸਿਰੜੀ ਤੇ ਸੁਥਰੇ ਜੀਵਨ ਅਤੇ ਵਿਦਵਤਾ ਦਾ ਉਸ ਸਮੇਂ ਦੇ ਸਿੱਖ ਸਮਾਜ

ਉੱਤੇ ਇੰਨਾ ਡੂੰਘਾ ਪ੍ਰਭਾਵ ਸੀ ਕਿ ਪੰਥਕ ਉਲਝਣਾਂ ਨੂੰ ਸੁਲਝਾਉਣ ਵਿਚ ਉਹਨਾਂ ਦੀ ਦੇਣ ਅਦੁੱਤੀ ਤੇ ਸਰਵ-ਪ੍ਰਵਾਨਤ ਸੀ। ਵਿਦਵਤਾ ਦੇ ਪ੍ਰੇਰਨਾ-ਸਰੋਤ ਦਸਮੇਸ਼ ਪਿਤਾ ਜੀ ਨੇ 52 ਕਵੀਆਂ ਨੂੰ ਆਪਣੇ ਹਜ਼ੂਰ ਰੱਖਿਆ, ਜਿਨ੍ਹਾਂ ਨੇ ਆਪਣੀਆਂ ਬਹੁਮੁੱਲੀਆਂ ਰਚਨਾਵਾਂ ਦੁਆਰਾ ਭਾਰਤੀ ਸਾਹਿਤ ਨੂੰ ਅਰਥ-ਭਰਪੂਰ ਤੇ ਨਵੀਨ ਸੇਧ ਪ੍ਰਦਾਨ ਕੀਤੀ।

ਵੀਹਵੀਂ ਸਦੀ ਦੀ ਸਿੱਖੀ ਚੇਤਨਤਾ ਅਤੇ ਅਕਾਲੀ ਲਹਿਰ ਨੂੰ ਸਿੱਖ ਬੁੱਧੀਜੀਵੀਆਂ ਤੇ ਵਿਚਾਰਵਾਨਾਂ ਦੇ ਅਗਾਂਹ-ਵਧੂ ਵਿਚਾਰਾਂ ਨੇ ਦਿਸ਼ਾ ਦਿੱਤੀ। ਮੈਨੂੰ ਮਾਣ ਹੈ ਕਿ ਭਾਵੁਕ ਤੌਰ 'ਤੇ ਸਿੱਖ ਬੁੱਧੀਜੀਵੀ ਤੇ ਵਿਚਾਰਵਾਨ ਸਦਾ ਹੀ ਪੰਥ ਦੀ ਚੜ੍ਹਦੀ ਕਲਾ ਤੇ ਸੰਕਲਪ ਨਾਲ ਜੁੜੇ ਰਹੇ ਹਨ।

ਇਸੇ ਲਈ ਅੱਜ ਦੇ ਕੌਮੀ ਸੰਕਟ ਸਮੇਂ ਆਪ ਸਭ ਨਾਲ ਪੰਥ ਅਤੇ ਪੰਜਾਬ ਦੇ ਗੰਭੀਰ ਮਸਲਿਆਂ ਬਾਰੇ ਵਿਚਾਰ ਸਾਂਝੇ ਕਰਨ ਲਈ ਇਹ ਇਕੱਤਰਤਾ ਸੱਦੀ ਗਈ ਹੈ। ਆਪ ਸਭ ਨੇ ਭਾਰੀ ਗਿਣਤੀ ਵਿਚ ਇਥੇ ਪੁੱਜ ਕੇ ਜੋ ਹੁੰਗਾਰਾ ਭਰਿਆ ਹੈ, ਉਸ ਨਾਲ ਪੰਥ ਨੂੰ ਨਿਆਂ ਦਿਵਾਉਣਾ ਅਤੇ ਪੰਜਾਬ ਦੀ ਲੁੱਟ ਰੋਕਣ ਲਈ ਲੜੇ ਜਾ ਰਹੇ ਧਰਮ-ਯੁੱਧ ਮੋਰਚੇ ਨੂੰ ਹੁਲਾਸ ਤੇ ਮਜ਼ਬੂਤੀ ਮਿਲੀ ਹੈ। ਪੰਜਾਬ ਹਿੰਦੂ, ਸਿੱਖ, ਮੁਸਲਮਾਨ ਤੇ ਈਸਾਈਆਂ ਦੀ ਸਰਵ-ਸਾਂਝੀ ਧਰਤੀ ਹੈ। ਇਸ ਦੀ ਮਾਖਿਉਂ ਮਿੱਠੀ ਬੋਲੀ, ਲਹੂ ਭਿੱਜਿਆ ਇਤਿਹਾਸ, ਨਰੋਈ ਸਭਿਅਤਾ ਅਤੇ ਗੌਰਵਮਈ ਪਰੰਪਰਾਵਾਂ ਸਾਡੇ ਸਭ ਦਾ ਸਾਂਝਾ ਵਿਰਸਾ ਹਨ। ਇਥੋਂ ਦੇ ਮਹਾਨ ਗੁਰੂ ਸਾਹਿਬਾਨ, ਰਿਸ਼ੀ-ਮੁਨੀ, ਪੀਰ-ਪੈਗੰਬਰ, ਪੀਰ-ਫ਼ਕੀਰ, ਮੇਲੇ-ਤਿਉਹਾਰ ਤੇ ਲੋਕ-ਗਾਥਾਵਾਂ ਦੇ ਨਾਇਕ ਨਾਇਕਾਵਾਂ ਸਭ ਦੇ ਸਾਂਝੇ ਹਨ। ਕੁਦਰਤ ਦੇ ਕਵੀ ਪ੍ਰੋ. ਪੂਰਨ ਸਿੰਘ ਨੇ ਠੀਕ ਕਿਹਾ ਸੀ ਕਿ 'ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ 'ਤੇ।'

ਬਾਬਾ ਫ਼ਰੀਦ, ਬੁੱਲ੍ਹੇ ਸ਼ਾਹ, ਸ਼ਾਹ ਹੁਸੈਨ, ਵਾਰਿਸ ਸ਼ਾਹ, ਸ਼ਾਹ ਮੁਹੰਮਦ, ਧਨੀ ਰਾਮ ਚਾਤ੍ਰਿਕ, ਕਿਰਪਾ ਸਾਗਰ, ਸੁੰਦਰ ਦਾਸ, ਨੰਦ ਲਾਲ ਨੂਰਪੁਰੀ, ਈਸ਼ਵਰ ਚੰਦਰ ਨੰਦਾ ਤੇ ਰੁਚੀ ਰਾਮ ਸਾਹਨੀ ਵਰਗੇ ਪੰਜਾਬੀ ਸਪੁੱਤਰਾਂ ਨੇ ਆਪਣੀ ਪਿਆਰੀ ਮਾਂ ਪੰਜਾਬੀ ਤੋਂ ਰੱਜ-ਰੱਜ ਲੋਰੀਆਂ ਲਈਆਂ ਅਤੇ ਇਸ ਦੇ ਖ਼ਜ਼ਾਨੇ ਦੀ ਅਮੀਰੀ ਲਈ 'ਸੁਲੱਗ ਪੁੱਤਰਾਂ' ਵਾਂਗ ਮਹਾਨ ਸੇਵਾ ਕੀਤੀ।

ਸੁਤੰਤਰਤਾ ਸੰਗਰਾਮ ਵਿਚ ਪੰਜਾਬੀਆਂ ਅਤੇ ਵਿਸ਼ੇਸ਼ ਕਰ ਸਿੱਖਾਂ ਨੇ ਆਪਣੀ ਗਿਣਤੀ ਤੋਂ ਕਈ ਗੁਣਾ ਵੱਧ ਕੁਰਬਾਨੀਆਂ ਕਰ ਕੇ ਭਾਰਤ ਦੇ ਕਰੋੜਾਂ ਲੋਕਾਂ ਨੂੰ ਗ਼ੁਲਾਮੀ ਦੇ ਸ਼ਾਹ ਹਨੇਰੇ ਵਿਚੋਂ ਕੱਢ ਕੇ ਆਜ਼ਾਦੀ ਦੀ ਰੌਸ਼ਨੀ ਦਿੱਤੀ। ਇਸ ਸੁਤੰਤਰਤਾ ਘੋਲ ਦੇ ਦੌਰਾਨ ਮੌਜੂਦਾ ਹਾਕਮ ਸ਼੍ਰੇਣੀ ਦੇ ਪ੍ਰਮੁੱਖ ਆਗੂਆਂ ਨੇ ਸਿੱਖ ਕੌਮ ਨਾਲ ਸਮੇਂ-ਸਮੇਂ ਸਿੱਖਾਂ ਦੇ ਭਵਿੱਖ ਦੀ ਸੁਰੱਖਿਆ ਲਈ ਵਾਅਦੇ ਕੀਤੇ, ਜਿਨ੍ਹਾਂ ਦੇ ਫਲਸਰੂਪ ਸਿੱਖਾਂ ਨੇ ਆਪਣੀ ਕਿਸਮਤ ਹਿੰਦ ਨਾਲ ਜੋੜ ਦਿੱਤੀ। ਪਰ ਦੇਸ਼ ਦੀ ਰਾਜ-ਸੱਤਾ ਉੱਤੇ ਕਾਬਜ਼ ਹੁੰਦਿਆਂ ਹੀ ਦੇਸ਼ ਦੇ ਨਵੇਂ ਹੁਕਮਰਾਨਾਂ ਨੇ ਅੱਖਾਂ ਫੇਰ ਲਈਆਂ ਅਤੇ ਪ੍ਰਮੁੱਖ ਆਗੂਆਂ

ਦੁਆਰਾ ਕੀਤੇ ਵਾਅਦਿਆਂ ਨੂੰ ਛਿੱਕੇ ਟੰਗ ਕੇ ਸਿੱਖਾਂ ਨੂੰ ਬਹੁ-ਗਿਣਤੀ ਦੇ ਰਹਿਮ ਉੱਤੇ ਸੁੱਟ ਦਿੱਤਾ। ਸਿੱਖਾਂ ਨਾਲ ਹਰ ਖੇਤਰ ਵਿਚ ਵਿਤਕਰਿਆਂ ਦਾ ਯੁੱਗ ਆਰੰਭ ਹੋ ਗਿਆ ਤੇ ਪੰਜਾਬ ਦੀ ਆਰਥਿਕਤਾ ਤਬਾਹ ਕਰਨ ਲਈ ਇਸ ਨੂੰ ਕੱਚੇ ਮਾਲ ਦੀ ਮੰਡੀ ਬਣਾ ਕੇ ਬੁਰੀ ਤਰ੍ਹਾਂ ਲੁੱਟਿਆ ਗਿਆ ਤੇ ਇਹ ਲੁੱਟ-ਖਸੁੱਟ ਲਗਾਤਾਰ ਦੋਹੀਂ ਹੱਥੀਂ ਜਾਰੀ ਹੈ।

ਇਕ ਗਿਣੀ-ਮਿਥੀ ਸਾਜ਼ਿਸ਼ ਅਧੀਨ ਪੰਜਾਬੀ ਬੋਲੀ, ਗੁਰਮੁਖੀ ਲਿਪੀ, ਪੰਜਾਬੀ ਸਭਿਆਚਾਰ, ਸਿੱਖ ਇਤਿਹਾਸ ਅਤੇ ਪੰਜਾਬੀ ਪਰੰਪਰਾਵਾਂ ਨੂੰ ਵਿਗਾੜਿਆ ਅਤੇ ਖ਼ਤਮ ਕੀਤਾ ਜਾ ਰਿਹਾ ਹੈ।

ਅੱਜ ਦਾ ਇਹ ਵਿਸ਼ੇਸ਼ ਇਕੱਠ ਸਾਡੇ ਸੁਨਹਿਰੀ ਇਤਿਹਾਸ ਵਿਚ ਪੁਰਾਤਨ ਸਮਿਆਂ ਤੋਂ ਸਾਡੇ ਵਡੇਰਿਆਂ ਦੇ ਸਿਰ ਜੋੜ ਕੇ ਬੈਠਣ ਦੀ ਇਕ ਪ੍ਰੇਰਨਾ-ਮਈ ਯਾਦ ਦੁਹਰਾਉਂਦਾ ਹੈ। ਅਸੀਂ ਭਾਰਤ ਦੀ ਆਨ-ਆਬਰੂ ਬਚਾਉਣ ਅਤੇ ਧਾੜਵੀਆਂ ਦੇ ਦੰਦ ਭੰਨਣ ਲਈ ਇਸੇ ਥਾਂ ਉੱਤੇ ਗੁਰਮਤੇ ਕੀਤੇ ਸਨ। ਖ਼ਾਲਸਾਈ ਚੜ੍ਹਤ ਦਾ ਬਾਨ੍ਹਣੂੰ ਬੰਨ੍ਹਣ ਲਈ ਭੀ ਸਾਡੇ ਪੂਰਵਜ ਸਦੀਆਂ ਤੋਂ ਸ੍ਰੀ ਅੰਮ੍ਰਿਤਸਰ ਜੁੜਦੇ ਅਤੇ ਫ਼ੈਸਲੇ ਲੈਂਦੇ ਰਹੇ ਹਨ। ਇਹ ਉਹਨਾਂ ਸੰਤ-ਸਿਪਾਹੀਆਂ ਦੀ ਸੂਰਮਗਤੀ ਦੇ ਸਿਰ ਸਦਕੇ ਹੈ ਕਿ ਭਾਰਤ ਤੇ ਇਸ ਦਾ ਸਭਿਆਚਾਰ ਜ਼ਿੰਦਾ ਹੈ। ਜੇਕਰ 'ਕੇਸਰੀ ਨਿਸ਼ਾਨ' ਦੀ ਤਾਬਿਆ ਲੱਖਾਂ ਸਿੰਘ ਅਣਖ ਨਾਲ ਨਾ ਜੂਝਦੇ ਤਾਂ ਭਾਰਤ ਦੀ ਨਾ ਸਿਰਫ਼ ਤ੍ਵਾਰੀਖ਼ ਹੀ ਹੋਰ ਹੁੰਦੀ ਸਗੋਂ ਜੁਗਰਾਫ਼ੀਆ ਵੀ ਹੋਰ ਹੁੰਦਾ।

ਸ਼੍ਰੋਮਣੀ ਅਕਾਲੀ ਦਲ ਇਸ ਸਮੇਂ ਰਾਜ-ਸੱਤਾ ਵਿਚ ਹੰਕਾਰੇ ਹਾਕਮਾਂ ਵੱਲੋਂ ਪੰਥ ਅਤੇ ਪੰਜਾਬ ਨਾਲ ਹੁੰਦੇ ਅੰਧਾਧੁੰਦ ਵਿਤਕਰੇ ਖ਼ਤਮ ਕਰਾਉਣ ਲਈ ਆਪਣੀਆਂ ਪਰੰਪਰਾਵਾਂ ਅਨੁਸਾਰ ਸ਼ਾਂਤਮਈ ਸੰਘਰਸ਼ ਕਰ ਰਿਹਾ ਹੈ। ਲੋਕ-ਰਾਜ, ਧਰਮ-ਨਿਰਪੱਖਤਾ, ਬਰਾਬਰੀ ਤੇ ਸ਼ਹਿਰੀ ਆਜ਼ਾਦੀ ਦੀਆਂ ਸੰਵਿਧਾਨਕ ਗਰੰਟੀਆਂ ਨੂੰ ਮਲੀਆਮੇਟ ਕਰ ਕੇ ਹਾਕਮਾਂ ਨੇ ਅਜਿਹੀਆਂ ਚੰਗੇਜ਼ੀ ਚਾਲਾਂ ਆਰੰਭ ਕਰ ਰੱਖੀਆਂ ਹਨ ਕਿ ਸਰਬੱਤ ਦਾ ਭਲਾ ਮੰਗਣ ਵਾਲੇ ਗੁਰੂ ਨਾਨਕ ਨਾਮ ਲੇਵਾ ਪੰਥ ਦਾ ਆਪਣਾ ਭਲਾ ਖ਼ਤਰੇ ਵਿਚ ਪੈ ਗਿਆ ਹੈ। ਧਰਮ-ਨਿਰਪੇਖਤਾ ਦੇ ਪਰਦੇ ਹੇਠ ਜਨੂੰਨੀ ਫ਼ਿਰਕਾਪ੍ਰਸਤੀ ਰਾਹੀਂ ਸਿੱਖਾਂ ਅਤੇ ਪੰਜਾਬ ਨੂੰ ਬਰਬਾਦ ਕਰਨ ਦੀ ਨੀਤੀ ਦਾ ਹੁਣ ਸਿਖਰ ਆ ਗਿਆ ਹੈ।

ਆਪ ਜੀ ਕੌਮ ਦਾ ਬਹੁਤ ਹੀ ਚੇਤਨ ਅਤੇ ਅਨੁਭਵੀ ਵਰਗ ਹੋ। ਇਸ ਅਤਿ ਗੰਭੀਰ ਸੰਕਟ ਸਮੇਂ ਮੈਂ ਆਪ ਜੀ ਦੇ ਵਿਚਾਰ ਹਿੱਤ ਹੇਠ ਲਿਖੇ ਤੱਤ ਪੇਸ਼ ਕਰਦਾ ਹਾਂ। ਆਓ ਦੇਖੀਏ ਕਿ :

1. ਅਖੰਡ ਕੀਰਤਨ, ਨਾਮ ਜਪਣ ਤੇ ਸਿੱਖੀ ਬਾਣੇ ਵਾਲੇ ਬੇਗੁਨਾਹ ਸਿੰਘਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ 'ਚ ਮਾਰਨਾ, ਝੂਠੇ ਕੇਸ ਬਣਾਉਣੇ ਤੇ ਖ਼ੂਨੀ ਜੱਥੇ ਕਹਿ ਕੇ ਕਤਲ ਕਰਨਾ ਅਤੇ ਅਦਾਲਤਾਂ ਦੇ ਸਮੂੰਹ ਦਰ ਤਕ ਬੰਦ ਕਰ ਦੇਣਾ।

2. ਸਾਰੇ ਦੇਸ਼ ਵਿਚ ਬੋਲੀ ਦੇ ਆਧਾਰ ਉੱਤੇ ਭਾਸ਼ਾਈ ਸੂਬੇ ਬਣਾ ਦੇਣੇ, ਪਰ ਪੰਜਾਬੀ ਬੋਲੀ ਨੂੰ ਢੋਲ ਵਜਾ ਕੇ ਮਾਤ-ਭਾਸ਼ਾ ਨਾ ਮੰਨਣਾ ਅਤੇ ਪੰਜਾਬੀ ਬੋਲਦਾ ਪ੍ਰਾਂਤ ਬਣਾਉਣੋਂ ਨਾਂਹ ਕਰਨੀ, 70,000 ਸਿੰਘ-ਸਿੰਘਣੀਆਂ ਜੇਲ੍ਹੀਂ ਜਾਣ ਤੇ ਅਨੇਕਾਂ ਸ਼ਹੀਦੀਆਂ ਪਿੱਛੋਂ ਅਣਮੰਨੇ ਮਨ ਨਾਲ ਲੰਗੜਾ ਸੂਬਾ ਬਣਾਉਣਾ।
3. ਕੌਮਾਂਤਰੀ ਤੇ ਕੌਮੀ ਨਿਯਮਾਂ ਤੇ ਪਰੰਪਰਾਵਾਂ ਨੂੰ ਲਾਂਭੇ ਰੱਖ ਕੇ ਤੇ ਪ੍ਰਵਾਨਤ ਅਦਾਲਤੀ ਨੇਮਾਂ ਤੋਂ ਪਾਸੇ ਜਾ ਕੇ ਰਾਵੀ ਬਿਆਸ ਦੇ ਪਾਣੀ ਦੀ ਪੱਖ-ਪਾਤੀ ਵੰਡ ਦਾ ਪੰਜਾਬ-ਮਾਰੂ ਫ਼ੈਸਲਾ ਠੋਸਣਾ।
4. ਗਵਾਂਢੀ ਰਾਜਾਂ 'ਚੋਂ ਪੰਜਾਬੀ ਭਾਸ਼ਾ ਦਾ ਸਫ਼ਾਇਆ ਕਰਨਾ।
5. ਯੋਗਤਾ ਦਾ ਸਿਧਾਂਤ ਤਿਆਗ ਕੇ ਫ਼ੌਜ ਵਿਚ ਸਿੱਖਾਂ ਦੀ ਭਰਤੀ ਕੇਵਲ ਡੇਢ ਫ਼ੀਸਦੀ ਕਰ ਦੇਣਾ।
6. ਤਰਾਈ ਤੇ ਹਰਿਆਣੇ 'ਚੋਂ ਪੰਜਾਬੀ ਕਿਸਾਨਾਂ ਨੂੰ ਉਜਾੜਨਾ।
7. ਪੰਜਾਬੀ ਬੋਲਦੇ ਇਲਾਕੇ ਤੇ ਚੰਡੀਗੜ੍ਹ ਦੇਣੋਂ ਨਾਂਹ ਕਰਨਾ।
8. ਪੰਜਾਬ ਨੂੰ ਭਾਰੀ ਸਨਅਤਾਂ ਤੋਂ ਵਾਂਝੇ ਰੱਖਣਾ ਤੇ ਖੇਤੀ ਕਿੱਤੇ ਨੂੰ ਘਾਟੇਵੰਦ ਬਣਾ ਦੇਣਾ।
9. ਦੇਸ਼ ਦੇ ਕਾਨੂੰਨਾਂ ਦੇ ਉਲਟ ਪੰਜਾਬ ਦੇ ਹੈੱਡ-ਵਰਕਸਾਂ ਉੱਪਰ ਕੇਂਦਰੀ ਕੰਟਰੋਲ ਕਰਨਾ।
10. ਸੂਬਿਆਂ ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਵੱਧ ਅਧਿਕਾਰ ਦੇਣ ਦੀ ਲੋਕਰਾਜੀ ਤੇ ਸਰਬ-ਸਾਂਝੀ ਮੰਗ ਨੂੰ ਭੀ ਫ਼ਿਰਕੂ ਕਹਿਣਾ।
11. ਯੋਗਤਾ ਦੇ ਬਾਵਜੂਦ ਪੰਜਾਬ ਦੇ ਬੁੱਧੀਜੀਵੀਆਂ ਨੂੰ ਉਹਨਾਂ ਦਾ ਯੋਗ ਸਥਾਨ ਨਾ ਦੇਣਾ।
12. ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣ, ਗੁਰਬਾਣੀ ਕੀਰਤਨ ਪ੍ਰਸਾਰਨ ਅਤੇ ਸ੍ਰੀ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਵਜੋਂ ਮਾਨਤਾ ਦੇਣੋਂ ਨਾਂਹ ਕਰਨੀ ਅਤੇ ਵਿਧਾਨ ਦੀ ਧਾਰਾ 25 ਵਿਰੁੱਧ ਕਿਰਪਾਨ ਪਹਿਨਣ 'ਤੇ ਪਾਬੰਦੀ ਲਾਉਣੀ ਤੇ ਇਸ ਦਾ ਸਾਈਜ਼ ਮਿਥਣਾ।
13. ਦਿੱਲੀ ਜਾਂਦੇ ਸਿੱਖ ਵੀਰਾਂ, ਭੈਣਾਂ, ਬੱਚੇ ਤੇ ਬੀਬੀਆਂ ਦੀ ਹਰਿਆਣੇ ਦੇ ਮੁੱਖ ਮੰਤਰੀ ਵੱਲੋਂ ਖੁੱਲ੍ਹੀ ਬੇਇੱਜ਼ਤੀ ਕਰਨੀ ਤੇ ਗ਼ੁਲਾਮਾਂ ਵਾਂਗ ਜ਼ਲੀਲ ਕਰਨਾ ਤੇ ਗੰਦੀ ਭਾਸ਼ਾ ਵਰਤਣੀ। ਕੀ ਸਭ ਕੁਝ ਇਕ ਯੋਜਨਾਬੱਧ ਡੂੰਘੀ ਸਾਜ਼ਿਸ਼ ਅਧੀਨ ਨਹੀਂ ਹੋ ਰਿਹਾ ਹੈ ?

16 ਨਵੰਬਰ 1982 ਨੂੰ ਕੌਮੀ ਏਕਤਾ ਕੌਂਸਲ ਦੀ ਚੇਅਰਮੈਨ (ਪ੍ਰਧਾਨ ਮੰਤਰੀ) ਨੂੰ ਮੈਂ ਲਿਖਿਆ ਸੀ ਕਿ ਹਰਿਆਣੇ ਦੇ ਮੁੱਖ ਮੰਤਰੀ ਦਾ ਤੁਹਾਡੀ ਕੌਮੀ ਏਕਤਾ ਕੌਂਸਲ

ਦੇ ਮੈਂਬਰ ਹੁੰਦਿਆਂ ਲੋਕਾਂ ਨੂੰ ਉਕਸਾਉਣਾ ਕਿ ਸਿੱਖਾਂ ਨੂੰ ਸੋਧਣ, ਬੇਕਸੂਰ ਸਿੱਖਾਂ ਦੀ ਬੇਪਤੀ ਅਤੇ ਤਲਾਸ਼ੀਆਂ ਤੋਂ ਸਿੱਧ ਹੋ ਗਿਆ ਹੈ ਕਿ ਸ੍ਰੀ ਭਜਨ ਲਾਲ ਕੌਮੀ ਏਕਤਾ ਭੰਗ ਕਰਨ ਵਾਲੇ ਕਾਲੇ ਕਾਰਨਾਮੇ ਕਰ ਰਿਹਾ ਹੈ। ਇਸ ਲਈ ਘੱਟੋ-ਘੱਟ ਉਸ ਨੂੰ ਕੌਂਸਲ ਦੀ ਮੈਂਬਰੀ ਤੋਂ ਕੱਢ ਦਿੱਤਾ ਜਾਵੇ ਪਰ ਮੇਰੇ ਪੱਤਰ ਦੇ ਉੱਤਰ ਵਿਚ ਜਦ ਕੇਂਦਰੀ ਗ੍ਰਹਿ ਮੰਤਰੀ ਨੇ ਮੁੱਖ ਮੰਤਰੀ ਦਾ ਪੱਖ ਪੂਰਿਆ ਤਾਂ ਸਿੱਧ ਹੋ ਗਿਆ ਕਿ ਪੰਥ-ਮਾਰੂ ਦੌੜ ਵਿਚ ਸਭ ਰਲੇ ਹੋਏ ਹਨ।

ਮੈਂ ਆਪ ਦੇ ਸਨਮੁੱਖ ਫਿਰ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਸਾਰੇ ਪੰਜਾਬੀਆਂ, ਸਾਰੇ ਸੂਬਿਆਂ, ਦੇਸ਼ ਦੀ ਸਦੀਵੀ ਅਖੰਡਤਾ, ਸਲਾਮਤੀ ਅਤੇ ਅਮਨ-ਸ਼ਾਂਤੀ ਦੇ ਜ਼ਾਮਨ ਬਣਨ ਵਾਲੀਆਂ ਹਨ। ਅਸੀਂ ਤਾਂ ਭਾਰਤ ਦੀ ਅਖੰਡਤਾ ਕਾਇਮ ਰੱਖਣ ਲਈ ਦਿਲੋਂ ਵਚਨਬੱਧ ਹਾਂ ਪਰ ਮੰਦੇ ਭਾਗੀਂ ਸਮੇਂ ਦੇ ਖ਼ੁਦਗਰਜ਼ ਹਾਕਮ ਤੇ ਸ਼ਰਾਰਤੀ ਅਨਸਰ ਜਾਣ-ਬੁਝ ਕੇ ਸਾਨੂੰ ਗ਼ਲਤ ਸਮਝ ਹੀ ਨਹੀਂ ਰਹੇ ਸਗੋਂ ਗ਼ਲਤ ਪੇਸ਼ ਕਰਨ ਲਈ ਸਿਰਤੋੜ ਝੂਠਾ ਪ੍ਰਚਾਰ ਕਰਨ ਵਿਚ ਕੋਈ ਕਸਰ ਨਹੀਂ ਛੱਡ ਰਹੇ। ਵੱਖਵਾਦ ਤੇ ਅੱਤਵਾਦ ਦੇ ਸ਼ਬਦ ਘੜ ਕੇ ਜਨਤਾ ਦਾ ਧਿਆਨ ਬੁਨਿਆਦੀ ਮਸਲਿਆਂ ਤੋਂ ਲਾਂਭੇ ਲੈ ਜਾਣ ਦਾ ਅਜਬ ਵਸੀਲਾ ਲੱਭਿਆ ਗਿਆ ਹੈ।

ਪਿਆਰੇ ਵਿਦਵਾਨੋ! ਯਾਦ ਰੱਖੋ ਕਿ **ਹੱਕ, ਸੱਚ ਤੇ ਇਨਸਾਫ਼** ਲਈ ਜੂਝਣਾ ਧਰਮ ਹੈ। ਇਹ ਸੰਘਰਸ਼ ਧਰਮ-ਯੁੱਧ ਹੈ। ਅਸੀਂ ਸੱਚੇ ਮਾਰਗ ਦੇ ਪਾਂਧੀ ਹਾਂ। ਇਸ ਧਰਮ-ਯੁੱਧ ਮੋਰਚੇ ਦੀ ਜਿੱਤ ਪੰਥ, ਪੰਜਾਬ ਦੇ ਦੇਸ਼ ਦੀ ਏਕਤਾ ਦੇ ਸੰਕਲਪ ਦੀ ਫ਼ਤਹਿ ਹੋਵੇਗੀ।

ਬੁੱਧੀਜੀਵੀ ਵੀਰੋ ਤੇ ਭੈਣੋ! ਸਿੱਖੀ ਸਿਧਾਂਤ ਅਨੁਸਾਰ ਤੁਹਾਡੇ ਜ਼ਰਖ਼ੇਜ਼ ਦਿਮਾਗ਼ ਤੇ ਵਿਚਾਰ ਪੰਥ ਦੀ ਅਮਾਨਤ ਹਨ। ਮੈਂ ਪੰਥ ਦੀ ਵਾਹਦ ਪ੍ਰਤੀਨਿਧ ਜੱਥੇਬੰਦੀ ਸ਼੍ਰੋਮਣੀ ਅਕਾਲੀ ਦਲ ਵੱਲੋਂ ਆਪ ਜੀ ਨੂੰ ਅਰਜ਼ੋਈ ਕਰਦਾ ਹਾਂ ਕਿ ਤੁਸੀਂ ਸਿੱਖਾਂ ਨਾਲ ਹੁੰਦੇ ਵਿਤਕਰੇ ਅਤੇ ਪੰਜਾਬ ਦੇ ਆਰਥਕ ਤੇ ਸਮਾਜੀ ਮਸਲੇ ਸੁਲਝਾਉਣ ਲਈ ਆਪਣੀ ਸਿਆਣਪ, ਬੌਧਿਕ ਪ੍ਰਤਿਭਾ ਤੇ ਸ਼ਕਤੀ ਪੰਥ ਦੇ ਹਵਾਲੇ ਕਰੋ ਤੇ ਇਸ ਧਰਮ-ਯੁੱਧ ਮੋਰਚੇ ਨੂੰ ਸਫ਼ਲ ਕਰਨ ਲਈ ਆਪਣੇ ਸੁਝਾਓ ਦਿਉ।

ਅੰਤ ਵਿਚ ਮੈਂ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਦੇ ਵੱਡਮੁੱਲੇ ਵਿਰਸੇ ਦੇ ਬੁੱਧੀਜੀਵੀ ਵਾਰਸਾਂ ਨੂੰ ਇਕ ਵਾਰ ਫਿਰ ਜੀ ਆਇਆਂ ਕਹਿੰਦਾ ਹਾਂ।

ਗੁਰੂ ਪੰਥ ਦਾ ਦਾਸ:

**ਹਰਚੰਦ ਸਿੰਘ (ਸੰਤ) ਲੌਂਗੋਵਾਲ**

ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ

ਸਾਬਕਾ ਫ਼ੌਜੀਆਂ ਅਤੇ ਬੁੱਧੀਜੀਵੀ ਵਰਗ ਵੱਲੋਂ ਅਕਾਲੀ ਦਲ ਨੂੰ ਮਿਲੇ ਭਰਵੇਂ ਹੁੰਗਾਰੇ ਨੇ ਭਾਰਤ ਸਰਕਾਰ ਨੂੰ ਹਿਲਾ ਕੇ ਰੱਖ ਦਿੱਤਾ। ਸੋ ਉਸ ਨੇ ਅਕਾਲੀ ਦਲ ਨੂੰ

ਮਸਲੇ ਦੇ ਹੱਲ ਲਈ ਵਾਰਤਾ ਦਾ ਸੱਦਾ ਦਿੱਤਾ। ਦੋ ਇਕੱਤਰਤਾਵਾਂ 11 ਤੇ 18 ਜਨਵਰੀ 1983 ਈ. ਨੂੰ ਰਾਜਭਵਨ ਚੰਡੀਗੜ੍ਹ ਵਿਖੇ ਹੋਈਆਂ, ਜਿਨ੍ਹਾਂ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਸ. ਸੁਰਜੀਤ ਸਿੰਘ ਬਰਨਾਲਾ, ਸ. ਸੁਖਜਿੰਦਰ ਸਿੰਘ, ਸ. ਬਲਵੰਤ ਸਿੰਘ, ਸ. ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਜੱਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਸ. ਰਵੀਇੰਦਰ ਸਿੰਘ ਸ਼ਾਮਲ ਹੋਏ ਅਤੇ ਭਾਰਤ ਸਰਕਾਰ ਵੱਲੋਂ ਸ੍ਰੀ ਪੀ.ਸੀ. ਸੇਠੀ, ਆਰ. ਵੈਨਕਟਰਮਨ, ਸ਼ਿਵ ਸ਼ੰਕਰ (ਸਾਰੇ ਕੇਂਦਰੀ ਮੰਤਰੀ) ਅਤੇ ਟੀ.ਐਨ. ਚਤੁਰਵੇਦੀ ਸਨ। 17 ਜਨਵਰੀ 1983 ਈ. ਨੂੰ ਇਕ ਗੁਪਤ ਮੀਟਿੰਗ 27, ਸਫ਼ਦਰ ਜੰਗ ਰੋਡ, ਨਵੀਂ ਦਿੱਲੀ ਵਿਖੇ ਹੋਈ, ਜਿਸ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਸ. ਰਵੀਇੰਦਰ ਸਿੰਘ ਅਤੇ ਸ੍ਰੀ ਰਾਜੀਵ ਗਾਂਧੀ ਐਮ.ਪੀ., ਮਹਾਰਾਜਾ ਅਮਰਿੰਦਰ ਸਿੰਘ ਐਮ.ਪੀ., ਸ੍ਰੀ ਕ੍ਰਿਸ਼ਨਾ ਸਵਾਮੀ ਰਾਵ ਸਾਹਿਬ, ਪੀ.ਸੀ. ਅਲੈਗਜ਼ੈਂਡਰ ਵਿਚਕਾਰ ਹੋਈ। ਇਹ ਸਾਰੀਆਂ ਇਕੱਤਰਤਾਵਾਂ ਸਰਕਾਰ ਦੇ ਅੜੀਅਲ ਅਤੇ ਟਕਰਾਊ ਵਤੀਰੇ ਕਾਰਨ ਬਿਨਾਂ ਕਿਸੇ ਨਤੀਜੇ 'ਤੇ ਪਹੁੰਚਿਆਂ ਖ਼ਤਮ ਹੋ ਗਈਆਂ।

ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਵਿਧਾਇਕਾਂ ਦੇ ਅਸਤੀਫ਼ੇ ਦੇਣ ਦੇ ਐਲਾਨ ਨਾਲ ਸਥਿਤੀ ਅਜੀਬ ਜਿਹੀ ਬਣ ਚੁੱਕੀ ਸੀ। ਕੇਂਦਰ ਦੀ ਅਕਾਲੀ ਨੇਤਾਵਾਂ ਨਾਲ ਗੱਲਬਾਤ ਅਸਫ਼ਲ ਹੋਣ ਤੋਂ ਬਾਅਦ ਇੰਦਰਾ ਗਾਂਧੀ ਨੇ ਵਿਰੋਧੀ ਪਾਰਟੀਆਂ ਨੂੰ ਅਕਾਲੀ ਦਲ ਤੋਂ ਦੂਰ ਕਰਨ ਲਈ ਤ੍ਰੈ-ਪੱਖੀ ਗੱਲਬਾਤ ਦੀ ਗੱਲ ਚਲਾਈ। ਬੀਬੀ ਦਾ ਖ਼ਿਆਲ ਸੀ ਕਿ ਅਕਾਲੀ ਨੇਤਾ ਵਿਰੋਧੀ ਨੇਤਾਵਾਂ ਨਾਲ ਝਪਟ ਪੈਣਗੇ ਤੇ ਮੈਂ ਤਮਾਸ਼ਾ ਦੇਖਾਂਗੀ ਪਰ 24 ਤੇ 25 ਜਨਵਰੀ 1983 ਈ. ਨੂੰ ਸ਼੍ਰੋਮਣੀ ਅਕਾਲੀ ਦਲ ਵੱਲੋਂ ਸ. ਸੁਰਜੀਤ ਸਿੰਘ ਬਰਨਾਲਾ, ਸ. ਬਲਵੰਤ ਸਿੰਘ, ਸ. ਰਵੀਇੰਦਰ ਸਿੰਘ ਸ਼ਾਮਲ ਹੋਏ। ਇਹ ਇਕੱਤਰਤਾਵਾਂ ਪਾਰਲੀਮੈਂਟ ਅਨੈਕਸੀ ਨਵੀਂ ਦਿੱਲੀ ਵਿਖੇ ਹੋਈਆਂ। ਵਿਰੋਧੀ ਧਿਰ ਵੱਲੋਂ 24 ਜਨਵਰੀ 1983 ਨੂੰ ਸ੍ਰੀ ਰਾਮ ਵਿਲਾਸ ਪਾਸਵਾਨ, ਕੇ.ਪੀ. ਉੱਨੀਕ੍ਰਿਸ਼ਨਨ, ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ, ਯੋਗਿੰਦਰ ਸ਼ਰਮਾ, ਸੀ.ਟੀ. ਡੰਡਪਾਨੀ, ਮਧੂ ਦੰਡਵਤੇ, ਚੰਦਰਜੀਤ ਯਾਦਵ, ਰਾਮ ਲਾਲ ਰਾਹੀ, ਇਬਰਾਹੀਮ ਸੁਲੇਮਾਨ ਸੇਟ, ਭਾਈ ਮਹਾਂਵੀਰ, ਸਰੂਪ ਸਿੰਘ ਅਤੇ ਗੁਲਾਮ ਰਸੂਲ ਕੋਚਰ ਸਨ ਅਤੇ ਸਰਕਾਰ ਵੱਲੋਂ ਸ੍ਰੀ ਪੀ.ਸੀ. ਸੇਠੀ, ਆਰ. ਵੈਨਕਟਰਮਨ, ਪੀ.ਵੀ. ਨਰਸਿਮਹਾ ਰਾਓ, ਸੀ.ਐਮ. ਸਟੀਫ਼ਨ, ਸ਼ਿਵ ਸ਼ੰਕਰ, ਭੀਸ਼ਮ ਨਾਰਾਇਣ ਸਿੰਘ (ਸਾਰੇ ਕੇਂਦਰੀ ਮੰਤਰੀ) ਅਤੇ ਸ੍ਰੀ ਕ੍ਰਿਸ਼ਨਾ ਸਵਾਮੀ ਰਾਓ ਸਾਹਿਬ, ਪੀ.ਸੀ. ਅਲੈਗਜ਼ੈਂਡਰ, ਟੀ.ਐਨ. ਚਤੁਰਵੇਦੀ, ਪੀ.ਪੀ. ਨਈਅਰ ਵਿਸ਼ੇਸ਼ ਸਕੱਤਰ (ਗ੍ਰਹਿ) ਐਮ.ਜੀ. ਪਾਧੀਏ, ਸਕੱਤਰ (ਸਿੰਜਾਈ) ਸ਼ਾਮਲ ਹੋਏ।

ਦੂਜੇ ਦਿਨ ਵਿਰੋਧੀ ਧਿਰ ਵੱਲੋਂ ਇਬਰਾਹੀਮ ਸੇਟ ਦੀ ਥਾਂ ਕਿਊ.ਐਮ. ਬਨਾਤਵਾਲਾ ਅਤੇ ਬਾਕੀ ਮੈਂਬਰ ਪਹਿਲੇ ਦਿਨ ਵਾਲੇ ਹੀ ਸਨ। ਸਰਕਾਰ ਵੱਲੋਂ ਪੀ.ਵੀ. ਨਰਸਿਮਹਾ

ਰਾਓ ਤੋਂ ਬਿਨਾਂ ਸਾਰੇ ਮੈਂਬਰ 24 ਜਨਵਰੀ ਦੀ ਮੀਟਿੰਗ ਵਾਲੇ ਹੀ ਸਨ। ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦਿਆਂ ਨੇ ਪੂਰੀ ਯੋਗਤਾ ਨਾਲ ਪੰਜਾਬ ਦਾ ਕੇਸ ਪੇਸ਼ ਕੀਤਾ ਜਿਸ ਨਾਲ ਸ੍ਰੀਮਤੀ ਇੰਦਰਾ ਗਾਂਧੀ ਦੀਆਂ ਸਾਰੀਆਂ ਨਾਪਾਕ ਸਕੀਮਾਂ ਧਰੀਆਂ ਦੀਆਂ ਧਰੀਆਂ ਰਹਿ ਗਈਆਂ। ਵਿਰੋਧੀ ਪਾਰਟੀਆਂ ਨੇ ਅਕਾਲੀ ਦਲ ਦੇ ਸਟੈਂਡ ਦੀ ਪ੍ਰੋੜ੍ਹਤਾ ਕਰ ਦਿੱਤੀ। ਇਹ ਜਾਣਦਿਆਂ ਹੋਇਆਂ ਵੀ ਕਿ ਤਿੰਨ-ਧਿਰੀ ਵਾਰਤਾ ਇਕ ਵਿਖਾਵਾ ਹੀ ਹੈ ਪਰ ਫਿਰ ਵੀ ਸੰਤ ਲੌਂਗੋਵਾਲ ਨੇ ਲੋਕ ਰਾਇ ਨੂੰ ਜਿੱਤਣ ਲਈ ਤਿੰਨ-ਧਿਰੀ ਵਾਰਤਾ ਵਿਚ ਸ਼ਾਮਲ ਹੋਣ ਦਾ ਐਲਾਨ ਕੀਤਾ ਅਤੇ ਆਪਣੇ ਤਿੰਨ ਮੈਂਬਰਾਂ ਨੂੰ ਭੇਜਿਆ। ਪਰ ਪ੍ਰਧਾਨ ਮੰਤਰੀ ਅਤੇ ਵਿਰੋਧੀ ਪਾਰਟੀਆਂ ਦੇ ਪ੍ਰਧਾਨਾਂ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਭੇਜੀ ਗਈ ਤਿੰਨ-ਮੈਂਬਰੀ ਕਮੇਟੀ ਨੂੰ ਜੂਨੀਅਰ ਅਕਾਲੀ ਟੀਮ ਦਾ ਨਾਮ ਦੇ ਕੇ ਆਪਣੇ ਆਪ ਨੂੰ ਤਿੰਨ-ਧਿਰੀ ਵਾਰਤਾ ਤੋਂ ਅਲੱਗ ਕਰ ਕੇ ਆਪਣੇ ਦੂਜੇ ਦਰਜੇ ਦੇ ਮੈਂਬਰਾਂ ਨੂੰ ਵਾਰਤਾ ਲਈ ਭੇਜਿਆ। ਕੇਂਦਰ ਸਰਕਾਰ ਤਾਂ ਪੰਥਕ ਤੇ ਜਨਤਕ ਮੰਗਾਂ ਨੂੰ ਗੱਲਬਾਤ ਤਕ ਹੀ ਸੀਮਿਤ ਰੱਖਣਾ ਚਾਹੁੰਦੀ ਸੀ, ਜਿਸ ਵਿਚ ਉਹ ਸਫਲ ਹੋ ਗਈ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਅਕਾਲੀ ਦਲ ਦੇ ਵਿਧਾਇਕਾਂ ਅਤੇ ਲੋਕ ਸਭਾ ਦੇ ਮੈਂਬਰਾਂ ਦੀ ਮੀਟਿੰਗ 25 ਜਨਵਰੀ 1983 ਨੂੰ ਬੁਲਾ ਲਈ ਤਾਂ ਜੋ ਹਿੰਦ ਸਰਕਾਰ ਦੀ ਸਿੱਖਾਂ ਨਾਲ ਬੇਇਨਸਾਫ਼ੀ ਅਤੇ ਧੱਕਿਆਂ ਵਿਰੁੱਧ 26 ਜਨਵਰੀ 1983 ਨੂੰ ਸਮੂਹਿਕ ਐਮ.ਐਲ.ਏ. ਅਤੇ ਐਮ.ਪੀ. ਆਪਣੇ ਅਸਤੀਫ਼ੇ ਦੇ ਸਕਣ। ਇਸ ਸੰਬੰਧੀ ਸੰਤ ਲੌਂਗੋਵਾਲ ਬਿਆਨ ਦੇ ਚੁੱਕੇ ਸਨ। ਸੰਤ ਜੀ ਨੇ ਇਥੋਂ ਤਕ ਕਹਿ ਦਿੱਤਾ ਸੀ ਕਿ ਸਮੂਹ ਵਿਧਾਇਕ ਫਲਾਣੀ ਗੱਡੀ 'ਤੇ ਅਸਤੀਫ਼ੇ ਦੇਣ ਜਾਣਗੇ ਅਤੇ ਰਸਤੇ ਵਿਚ ਸਿੱਖ ਸੰਗਤਾਂ ਉਹਨਾਂ ਦਾ ਹਾਰਾਂ ਨਾਲ ਸਵਾਗਤ ਕਰਦੀਆਂ ਹੋਈਆਂ ਚਾਹ ਵਗੈਰਾ ਦੁਆਰਾ ਸੇਵਾ ਕਰਨਗੀਆਂ। ਜਿਹੜੇ ਅਕਾਲੀ ਨੇਤਾ ਗੱਲਬਾਤ ਕਰ ਰਹੇ ਸਨ, ਉਹਨਾਂ ਨੂੰ ਕਾਂਗਰਸੀ ਨੇਤਾ ਕਹਿ ਰਹੇ ਸਨ ਕਿ ਅਸਤੀਫ਼ੇ ਨਾ ਦਿੱਤੇ ਜਾਣ ਅਤੇ ਉਹਨਾਂ ਨੇਤਾਵਾਂ ਨੇ ਕਾਂਗਰਸੀ ਲੋਕਾਂ ਦੀਆਂ ਗੱਲਾਂ ਵਿਚ ਆ ਕੇ ਮਨ ਬਣਾ ਲਿਆ ਕਿ ਅਸਤੀਫ਼ੇ ਨਹੀਂ ਦਿੱਤੇ ਜਾਣਗੇ ਅਤੇ ਉਹਨਾਂ ਨੇ ਬਾਕੀ ਵਿਧਾਇਕਾਂ ਨੂੰ ਵੀ ਅਸਤੀਫ਼ੇ ਨਾ ਦੇਣ ਲਈ ਮਨਾ ਲਿਆ। ਮੀਟਿੰਗ ਸ਼ੁਰੂ ਹੋਣ ਤੋਂ ਬਾਅਦ ਅਕਾਲੀ ਨੇਤਾਵਾਂ ਨੇ ਸਟੈਂਡ ਲਿਆ ਕਿ ਜੇ ਅਸਤੀਫ਼ੇ ਦੇ ਦਿੱਤੇ ਗਏ ਤਾਂ ਫਿਰ ਅੱਗੇ ਗੱਲਬਾਤ ਨਹੀਂ ਹੋ ਸਕੇਗੀ। ਅਕਾਲੀ ਨੇਤਾਂ ਤਾਂ ਪਹਿਲਾਂ ਵੀ ਅਸਤੀਫ਼ੇ ਦੇਣ ਲਈ ਤਿਆਰ ਨਹੀਂ ਸਨ, ਉਹਨਾਂ ਦਾ ਤਾਂ ਧਰਮ-ਯੁੱਧ ਜਾਂ ਸਿੱਖ ਮੰਗਾਂ ਤੇ ਪੰਜਾਬ ਦੀਆਂ ਮੰਗਾਂ ਨਾਲ ਕੋਈ ਬਹੁਤਾ ਸਰੋਕਾਰ ਨਹੀਂ ਸੀ, ਉਹਨਾਂ ਦਾ ਕੰਮ ਤਾਂ ਐਮ.ਐਲ.ਏ. ਜਾਂ ਐਮ.ਪੀ. ਬਨਣ ਤਕ ਸੀ। ਮੀਟਿੰਗ ਸਵੇਰੇ 10 ਵਜੇ ਸ਼ੁਰੂ ਹੋਈ ਅਤੇ ਸ਼ਾਮ ਦੇ 4 ਵੱਜ ਚੁੱਕੇ ਸਨ। ਸੰਤ ਲੌਂਗੋਵਾਲ ਇਹ ਸਾਰਾ ਕੁਝ ਦੇਖ ਕੇ ਚੱਕਰਾਂ ਵਿਚ ਪਏ ਹੋਏ ਸਨ ਕਿ ਪ੍ਰੈਸ ਵਿਚ ਗੱਲ ਆ ਚੁੱਕੀ ਹੈ, ਲੋਕਾਂ ਸਾਹਮਣੇ ਕੀ ਮੂੰਹ ਦਿਖਾਵਾਂਗੇ। ਸ਼ਾਮ ਦੇ 5 ਵਜੇ ਸੰਤ ਲੌਂਗੋਵਾਲ ਨੇ ਸਾਰੇ

ਵਿਧਾਇਕਾਂ ਨੂੰ ਕਿਹਾ ਕਿ ਜੇ ਤੁਸੀਂ ਅਸਤੀਫ਼ਾ ਨਹੀਂ ਦਿੰਦੇ ਤਾਂ ਮੈਂ ਮੋਰਚੇ ਦੀ ਡਿਕਟੇਟਰੀ ਤੋਂ ਅਸਤੀਫ਼ਾ ਦੇਣ ਦਾ ਐਲਾਨ ਕਰਦਾ ਹਾਂ ਅਤੇ ਤੁਹਾਡਾ ਜਿਸ ਤਰ੍ਹਾਂ ਦਿਲ ਚਾਹੇ, ਜਿਸ ਨੂੰ ਮਰਜ਼ੀ ਮੋਰਚਾ ਡਿਕਟੇਟਰ ਬਣਾ ਲਵੋ ਅਤੇ ਮੋਰਚਾ ਚਲਾਉ। ਸੰਤ ਲੌਂਗੋਵਾਲ ਦੇ ਇਤਨਾ ਦਬਕਾ ਮਾਰਨ 'ਤੇ ਸਾਰੇ ਵਿਧਾਇਕ ਸੋਚੀਂ ਪੈ ਗਏ ਅਤੇ ਅਖ਼ੀਰ ਅਸਤੀਫ਼ਿਆਂ ਉੱਤੇ ਦਸਤਖ਼ਤ ਕਰ ਦਿੱਤੇ ਪਰ ਉਹਨਾਂ ਅਸਤੀਫ਼ਿਆਂ ਉੱਤੇ ਤਰੀਕ 21 ਫ਼ਰਵਰੀ ਪਾ ਦਿੱਤੀ। ਇਸ ਮੀਟਿੰਗ ਦਾ ਸਾਰਾ ਨਾਟਕ ਜੋ ਸਵੇਰੇ 10 ਵਜੇ ਤੋਂ ਸ਼ਾਮ ਦੇ 5 ਵਜੇ ਤਕ ਚੱਲਿਆ, ਜਿਸ ਨੂੰ ਪ੍ਰੈਸ ਨੇ ਲਿਖਿਆ ਅਤੇ ਸਰਕਾਰੀ ਏਜੰਸੀਆਂ ਨੇ ਆਪਣੇ ਪ੍ਰਭੂਆਂ ਨੂੰ ਰਿਪੋਰਟਾਂ ਬਣਾ ਕੇ ਭੇਜ ਦਿੱਤੀਆਂ ਕਿ ਇਹ ਸਾਰੇ ਚੀਚੀ 'ਤੇ ਖ਼ੂਨ ਲਗਾ ਕੇ ਸ਼ਹੀਦ ਬਣਨ ਵਾਲੇ ਬੱਬਰ ਸ਼ੇਰ ਹਨ। ਸਰਕਾਰ ਤਾਂ ਇਹਨਾਂ ਗੱਲਾਂ ਨੂੰ ਪਹਿਲਾਂ ਹੀ ਸਮਝਦੀ ਸੀ, ਇਹ ਸਾਰੇ ਕੁਰਸੀ ਅਤੇ ਲੀਡਰੀ ਦੇ ਭੁੱਖੇ ਹਨ ਅਤੇ ਕੇਂਦਰੀ ਨੇਤਾ ਤਾਂ ਹੈ ਈ ਬੇਈਮਾਨ ਸਨ, ਜੋ ਚਾਹੁੰਦੇ ਸਨ ਕਿ ਸਿੱਖ ਕੌਮ ਅਤੇ ਅਕਾਲੀ ਦਲ ਬਦਨਾਮ ਹੋਵੇ। ਅਖ਼ੀਰ ਸਾਰੇ ਅਕਾਲੀ ਵਿਧਾਇਕ ਇਕ ਜਲੂਸ ਦੀ ਸ਼ਕਲ ਵਿਚ ਅੰਮ੍ਰਿਤਸਰ ਤੋਂ ਚੰਡੀਗੜ੍ਹ ਪੁੱਜੇ ਅਤੇ ਰਸਤੇ ਵਿਚ ਸਿੱਖ ਸੰਗਤਾਂ ਅਤੇ ਪੰਜਾਬੀਆਂ ਨੇ ਥਾਂ-ਥਾਂ 'ਤੇ ਉਹਨਾਂ ਦਾ ਸਵਾਗਤ ਕੀਤਾ ਪਰ ਭੋਲੀਆਂ ਸੰਗਤਾਂ ਨੂੰ ਕੀ ਪਤਾ ਸੀ ਕਿ ਇਹਨਾਂ ਮਹਾਂਰਥੀਆਂ ਨੇ ਕਿਵੇਂ ਅਸਤੀਫ਼ੇ ਦਿੱਤੇ ਹਨ ਅਤੇ ਕਿਹੜੀ ਤਰੀਕ ਅਸਤੀਫ਼ਿਆਂ ਉੱਤੇ ਪਾਈ ਹੈ ?

ਸ਼੍ਰੋਮਣੀ ਅਕਾਲੀ ਦਲ ਦੇ ਉਲੀਕੇ ਪ੍ਰੋਗਰਾਮ ਅਨੁਸਾਰ 27 ਜਨਵਰੀ 1983 ਈ. ਨੂੰ ਅਸਤੀਫ਼ੇ ਦਿੱਤੇ ਜਾ ਚੁੱਕੇ ਸਨ ਪਰ ਦੂਜੇ ਪਾਸੇ ਕੌਮ ਦੇ ਸਾਹਮਣੇ ਮਸਲਾ ਗੁੰਝਲਦਾਰ ਸੀ ਕਿ ਮੋਰਚਾ ਲੰਬਾ ਹੁੰਦਾ ਜਾ ਰਿਹਾ ਹੈ, ਮੋਰਚੇ ਦੌਰਾਨ 70 ਹਜ਼ਾਰ ਸਿੰਘ ਗ੍ਰਿਫ਼ਤਾਰੀਆਂ ਦੇ ਚੁੱਕੇ ਸਨ ਅਤੇ 108 ਦੇ ਕਰੀਬ ਸਿੰਘ ਸ਼ਹੀਦੀਆਂ ਪਾ ਗਏ ਸਨ। ਕੀ ਇੰਨਾ ਕੁਝ ਹੋਣ ਦੇ ਬਾਵਜੂਦ ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਮੰਨ ਲਈਆਂ ਜਾਣਗੀਆਂ ? ਜੇ ਮੰਗਾਂ ਨਹੀਂ ਮੰਨੀਆਂ ਜਾਂਦੀਆਂ ਤਾਂ ਕੀ ਮੋਰਚਾ ਹੋਰ ਲੰਬਾ ਹੁੰਦਾ ਜਾਵੇਗਾ ? ਕੀ ਅਕਾਲੀ ਨੇਤਾ ਦਿੱਲੀ ਸਰਕਾਰ ਦੀਆਂ ਗੱਲਾਂ ਵਿਚ ਆ ਕੇ ਦਿੱਲੀ ਸਰਕਾਰ ਵਾਲਿਆਂ 'ਤੇ ਝੂਠਾ ਵਿਸ਼ਵਾਸ ਤਾਂ ਨਹੀਂ ਕਰ ਲੈਣਗੇ ? ਜਿਵੇਂ ਸੰਨ 1947 ਤੋਂ ਪਹਿਲਾਂ ਕਾਂਗਰਸੀ ਨੇਤਾਵਾਂ ਨੇ ਅਕਾਲੀ ਨੇਤਾਵਾਂ ਨਾਲ ਝੂਠੇ ਵਾਅਦੇ ਕੀਤੇ ਸਨ। ਅਕਾਲੀ ਨੇਤਾਵਾਂ ਦੀਆਂ ਇੰਦਰਾ ਗਾਂਧੀ ਅਤੇ ਕਾਂਗਰਸੀ ਨੇਤਾਵਾਂ ਨਾਲ ਜੋ ਮੀਟਿੰਗਾਂ ਹੋਈਆਂ, ਇੰਦਰਾ ਗਾਂਧੀ ਹਰ ਵਾਰ ਇਹੋ ਸ਼ਬਦ ਵਰਤਦੀ ਸੀ, 'ਮੈਂ ਇਖ਼ਲਾਕੀ ਤੌਰ 'ਤੇ ਮੰਨਦੀ ਹਾਂ, ਮੇਰੇ 'ਤੇ ਵਿਸ਼ਵਾਸ ਕਰੋ।' ਇਖ਼ਲਾਕ ਬਾਰੇ ਤਾਂ ਗੁਰੂ ਜਾਣਦਾ ਸੀ ਪਰ ਵਿਸ਼ਵਾਸ ਕਿੰਨਾ ਕੁ ਕੀਤਾ ਜਾ ਸਕਦਾ ਸੀ, ਕਿਉਂਕਿ ਪਹਿਲਾਂ ਕਈ ਵਾਰ ਵਿਸ਼ਵਾਸਘਾਤ ਹੋ ਚੁੱਕਿਆ ਸੀ, ਪਰ ਅਕਾਲੀ ਨੇਤਾ ਫਿਰ ਵੀ ਨਾ ਸਮਝ ਸਕੇ। ਪੰਜਾਬ ਸਰਕਾਰ ਕੇਂਦਰ ਸਰਕਾਰ ਦੀ ਕਠਪੁਤਲੀ ਸੀ। ਪੰਜਾਬ ਸਰਕਾਰ ਉਪਰਲੇ ਮਨੋਂ ਤਾਂ

ਕੇਂਦਰ-ਅਕਾਲੀ ਗੱਲਬਾਤ ਤੇ ਸਮਝੌਤੇ ਲਈ ਸਹਿਮਤ ਸੀ ਪਰ ਦਿਲੋਂ ਪੰਜਾਬ ਸਰਕਾਰ ਦੇ ਕਾਂਗਰਸੀ ਨੇਤਾ ਵੀ ਨਹੀਂ ਚਾਹੁੰਦੇ ਸਨ ਕਿ ਪੰਜਾਬ ਦੀ ਸਰਕਾਰ ਸਾਡੇ ਹੱਥੋਂ ਜਾਂਦੀ ਰਹੇ। ਪੰਜਾਬ ਸਰਕਾਰ ਦੇ ਨੁਮਾਇੰਦੇ ਕੇਂਦਰ ਨੂੰ ਗ਼ਲਤ ਰਿਪੋਰਟਾਂ ਦੇ ਰਹੇ ਸਨ ਪਰ ਪਤਾ ਲੱਗਣ 'ਤੇ ਹਾਲਾਤ ਕੁਝ ਹੋਰ ਹੁੰਦੇ ਸਨ।

ਵਿਰੋਧੀ ਪਾਰਟੀਆਂ ਵੀ ਕੇਂਦਰ ਸਰਕਾਰ 'ਤੇ ਦੋਸ਼ ਲਗਾ ਰਹੀਆਂ ਸਨ। ਸਰਕਾਰ ਨੇ ਆਪਣੇ ਮੁਫ਼ਾਦਾਂ ਨੂੰ ਪਹਿਲ ਦਿੰਦਿਆਂ ਹੋਇਆਂ ਪੰਜਾਬ ਦੇ ਹਾਲਾਤ ਖ਼ਰਾਬ ਕੀਤੇ ਹਨ। ਇਸੇ ਸਮੇਂ ਦੌਰਾਨ ਬੀਬੀ ਇੰਦਰਾ ਗਾਂਧੀ ਨੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਇਕ ਪੱਤਰ ਲਿਖਿਆ, ਜਿਸ ਦਾ ਜਵਾਬ ਸੰਤ ਭਿੰਡਰਾਂਵਾਲਿਆਂ ਨੇ ਕੁਝ ਦਿਨਾਂ ਬਾਅਦ ਦੇ ਦਿੱਤਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ 19 ਫ਼ਰਵਰੀ 1983 ਈ. ਨੂੰ ਇੰਦਰਾ ਗਾਂਧੀ ਦੀ ਚਿੱਠੀ ਦਾ ਜਵਾਬ ਦਿੰਦਿਆਂ ਹੋਇਆਂ ਚਿੱਠੀ ਲਿਖੀ ਜਿਸ ਵਿਚ ਸਿੱਖ ਕੌਮ ਦੇ ਜਜ਼ਬਾਤਾਂ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਸਿੱਖ ਕੌਮ ਨਾਲ ਹੋਈਆਂ ਵਧੀਕੀਆਂ ਦਾ ਜ਼ਿਕਰ ਕੀਤਾ ਗਿਆ ਅਤੇ ਨਾਲ ਹੀ ਇਸ਼ਾਰਾ ਕੀਤਾ ਗਿਆ ਕਿ ਰਾਜ-ਭਾਗ ਦੇ ਨਸ਼ੇ ਵਿਚ ਸਿੱਖਾਂ ਦਾ ਖ਼ਾਤਮਾ ਕਰਨ ਵਾਲੇ ਆਪ ਖ਼ਤਮ ਹੋ ਗਏ ਹਨ ਅਤੇ ਤਾਜ-ਤਖ਼ਤ ਵਾਲੇ ਲੋਕਾਂ ਦਾ ਖੁਰਾ-ਖੋਜ ਮਿਟ ਗਿਆ। ਜੇ ਤੁਸੀਂ ਵੀ ਸਿੱਖ ਕੌਮ 'ਤੇ ਉਸੇ ਤਰ੍ਹਾਂ ਤਾਨਾਸ਼ਾਹੀ ਵਤੀਰਾ, ਵਧੀਕੀਆਂ, ਅੱਤਿਆਚਾਰ ਤੇ ਜ਼ੁਲਮ ਜਾਰੀ ਰੱਖਿਆ ਤਾਂ ਤੁਹਾਡਾ ਵੀ ਕਿਤੇ ਉਹੀ ਹਸ਼ਰ ਨਾ ਹੋਵੇ, ਕਿਉਂਕਿ ਰਾਜਸੀ ਲੋਕ ਰਾਜ-ਭਾਗ ਦੇ ਨਸ਼ੇ ਵਿਚ ਅੰਨ੍ਹੇ ਹੋ ਜਾਂਦੇ ਹਨ। ਸਰਕਾਰੀ ਦਰਿੰਦਿਆਂ ਵੱਲੋਂ ਸਿੱਖ ਕੌਮ 'ਤੇ ਕੀਤੇ ਜਾਂਦੇ ਅੱਤਿਆਚਾਰਾਂ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਗਿਆ ਕਿ ਕਿਵੇਂ ਸਿੱਖ ਨੌਜਵਾਨ, ਵਿਦਿਆਰਥੀਆਂ ਅਤੇ ਜਵਾਨ ਲੜਕੀਆਂ ਨੂੰ ਤਸੀਹੇ ਦੇ ਕੇ ਬੇਪੱਤ ਕੀਤਾ ਜਾਂਦਾ ਹੈ ਅਤੇ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਨੌਜਵਾਨਾਂ ਨੂੰ ਮਾਰਿਆ ਜਾ ਰਿਹਾ ਹੈ। ਇਸ ਚਿੱਠੀ ਵਿਚ ਐਸ.ਪੀ. ਡੀ.ਆਰ. ਭੱਟੀ, ਡੀ.ਆਈ.ਜੀ. ਮਾਂਗਟ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕੀਤਾ ਗਿਆ। ਸੰਤਾਂ ਨੇ ਅਖ਼ੀਰ ਵਿਚ ਇਹ ਵੀ ਲਿਖਿਆ ਕਿ ਸਮਾਂ ਆਉਣ 'ਤੇ ਸਿੱਖਾਂ ਨਾਲ ਕੀਤੇ ਜਾ ਰਹੇ ਵਿਤਕਰਿਆਂ ਅਤੇ ਧੱਕਿਆਂ ਬਾਰੇ ਵਿਸਥਾਰ ਸਹਿਤ ਦੱਸਾਂਗਾ।

ਅਸਲ ਵਿਚ ਕੇਂਦਰ ਸਰਕਾਰ ਸਿੱਖ ਕੌਮ ਨੂੰ ਜ਼ਲੀਲ ਕਰਨਾ ਚਾਹੁੰਦੀ ਸੀ। ਉਹਨਾਂ ਦਾ ਵਿਚਾਰ ਸੀ ਕਿ ਮੰਗਾਂ ਸੰਬੰਧੀ ਲਾਰੇ-ਲੱਪੇ ਲਾ ਕੇ ਸਮਾਂ ਟਪਾਇਆ ਜਾਵੇ। ਹੁਣ ਤਕ 90 ਹਜ਼ਾਰ ਗ੍ਰਿਫ਼ਤਾਰੀਆਂ ਹੋ ਚੁੱਕੀਆਂ ਸਨ। 110 ਸਿੰਘ ਸ਼ਹੀਦੀਆਂ ਪਾ ਚੁੱਕੇ ਸਨ। ਸ਼੍ਰੋਮਣੀ ਅਕਾਲੀ ਦਲ ਹਾਈ ਕਮਾਂਡ ਦੀ ਹੰਗਾਮੀ ਇਕੱਤਰਤਾ 6 ਫ਼ਰਵਰੀ 1983 ਈ. ਨੂੰ ਹੋਈ ਜਿਸ ਵਿਚ ਤਿੰਨ-ਧਿਰੀ ਵਾਰਤਾ ਲਈ ਰਣਨੀਤੀ ਤਿਆਰ ਕੀਤੀ ਗਈ। ਭਾਵੇਂ ਇਹ ਗੱਲ ਸਾਫ਼ ਸੀ ਕਿ ਸ੍ਰੀਮਤੀ ਇੰਦਰਾ ਗਾਂਧੀ ਸਿਰਫ਼ ਗੋਂਗਲੂਆਂ ਤੋਂ ਮਿੱਟੀ ਝਾੜਨ ਲਈ ਹੀ ਗੱਲਬਾਤ ਦਾ ਚੱਕਰ ਚਲਾ ਰਹੀ ਸੀ ਪਰ ਫਿਰ ਵੀ ਅਕਾਲੀ ਦਲ

ਨੇ ਇਸ ਗੱਲਬਾਤ ਵਿਚ ਹਿੱਸਾ ਲਿਆ। ਤਿੰਨ-ਧਿਰੀ ਵਾਰਤਾ ਪਾਰਲੀਮੈਂਟ ਅਨੈਕਸੀ, ਨਵੀਂ ਦਿੱਲੀ ਵਿਖੇ 8, 9, 10, 15, 18, 19, 20 ਫ਼ਰਵਰੀ 1983 ਈ. ਨੂੰ ਹੋਈ। ਇਸ ਤਿੰਨ-ਧਿਰੀ ਵਾਰਤਾ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਸ. ਸੁਰਜੀਤ ਸਿੰਘ ਬਰਨਾਲਾ, ਸ. ਬਲਵੰਤ ਸਿੰਘ ਅਤੇ ਸ. ਰਵੀਇੰਦਰ ਸਿੰਘ ਸ਼ਾਮਲ ਹੁੰਦੇ ਰਹੇ। ਤਿੰਨ-ਧਿਰੀ ਵਾਰਤਾ ਵਿਚ ਹੋਈਆਂ ਲੰਮੀਆਂ ਵਾਰਤਾਵਾਂ ਵੀ ਕੋਈ ਸਿੱਟਾ ਨਾ ਕੱਢ ਸਕੀਆਂ ਅਤੇ ਕਾਂਗਰਸ ਸਰਕਾਰ ਦੇ ਨਿੱਤ ਬਦਲਦੇ ਸਟੈਂਡ ਅਤੇ ਬੇਰੁਖ਼ੀ ਭਰੇ ਵਤੀਰੇ ਕਾਰਨ ਇਹ ਗੱਲਬਾਤ ਵੀ ਫ਼ੇਲ੍ਹ ਹੋ ਗਈ। ਪਰ ਅਕਾਲੀ ਦਲ ਦੇ ਨੁਮਾਇੰਦਿਆਂ ਨੇ ਵਿਰੋਧੀ ਪਾਰਟੀਆਂ ਦੇ ਨੇਤਾਵਾਂ ਨੂੰ ਕਾਇਲ ਕਰ ਲਿਆ। ਸਮੁੱਚੀ ਦੁਨੀਆਂ ਦੇ ਲੋਕਾਂ ਨੂੰ ਪਤਾ ਲੱਗਿਆ ਕਿ ਅਕਾਲੀ ਦਲ ਦੀਆਂ ਮੰਗਾਂ ਜਾਇਜ਼ ਹਨ। ਅਕਾਲੀ ਦਲ ਦੀ ਸਬ-ਕਮੇਟੀ, ਜੋ 26 ਜਨਵਰੀ 1983 ਨੂੰ ਮੰਗਾਂ ਦੀ ਪੂਰਤੀ ਲਈ ਬੜੀ ਆਸਵੰਦ ਸੀ, 20 ਫ਼ਰਵਰੀ ਦੀ ਤਿੰਨ-ਧਿਰੀ ਵਾਰਤਾ ਤੋਂ ਬਾਅਦ ਨਿਰਾਸ਼ ਹੋ ਕੇ 22 ਫ਼ਰਵਰੀ 1983 ਨੂੰ ਅੰਮ੍ਰਿਤਸਰ ਪਹੁੰਚ ਗਈ। ਸੰਤ ਲੌਂਗੋਵਾਲ ਨੇ ਫਿਰ ਕਿਹਾ ਕਿ ਮੰਗਾਂ ਦੀ ਪੂਰਤੀ ਤਕ ਧਰਮ-ਯੁੱਧ ਜਾਰੀ ਰਹੇਗਾ।

ਜਿਹੜੇ ਜੱਥੇ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਜਾਂਦੇ ਸਨ, ਉਹ ਗ੍ਰਿਫ਼ਤਾਰੀ ਦੇਣ ਤੋਂ ਪਹਿਲਾਂ ਸੰਤ ਲੌਂਗੋਵਾਲ ਨੂੰ ਮਿਲਦੇ ਤੇ ਫਿਰ ਸੰਤ ਭਿੰਡਰਾਂਵਾਲਿਆਂ ਕੋਲ ਜਾਂਦੇ। ਸਮੂਹ ਜੱਥਿਆਂ ਦੇ ਸਿੰਘ ਸੰਤ ਭਿੰਡਰਾਂਵਾਲਿਆਂ ਦੇ ਬਚਨ ਸੁਣ ਕੇ ਪ੍ਰਭਾਵਿਤ ਹੁੰਦੇ। ਸੰਤ ਭਿੰਡਰਾਂਵਾਲੇ ਇਕ ਮਿਕਨਾਤੀਸੀ ਸ਼ਖ਼ਸੀਅਤ ਸਨ। ਜਿਹੜਾ ਸਿੱਖ ਨੌਜਵਾਨ ਸੰਤ ਭਿੰਡਰਾਂਵਾਲਿਆਂ ਦਾ ਭਾਸ਼ਨ ਸੁਣ ਲੈਂਦਾ, ਉਹ ਸੰਤਾਂ ਦਾ ਹੋ ਕੇ ਰਹਿ ਜਾਂਦਾ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹੋ ਜਾਂਦਾ। ਟਕਸਾਲੀ ਸਿੰਘ ਸੰਤ ਭਿੰਡਰਾਂਵਾਲਿਆਂ ਦੇ ਇਸ਼ਾਰੇ 'ਤੇ ਜਾਨ ਵਾਰਨ ਲਈ ਤਿਆਰ ਰਹਿੰਦੇ ਸਨ। ਸਰਕਾਰ ਚਾਹੁੰਦੀ ਸੀ ਕਿ ਕਿਸੇ ਤਰ੍ਹਾਂ ਟਕਸਾਲ ਦੇ ਜੱਥੇ ਵਿਚ ਘੁਸਪੈਠ ਕੀਤੀ ਜਾਵੇ ਅਤੇ ਸੰਤ ਭਿੰਡਰਾਂਵਾਲਿਆਂ ਨੂੰ ਨੁਕਸਾਨ ਪਹੁੰਚਾਇਆ ਜਾਵੇ। ਸਰਕਾਰ ਦੇ ਬੰਦਿਆਂ ਨੇ ਘੁਸਪੈਠ ਕੀਤੀ ਵੀ ਪਰ ਉਹਨਾਂ ਦੀ ਹਿੰਮਤ ਨਹੀਂ ਸੀ ਕਿ ਸੰਤ ਭਿੰਡਰਾਂਵਾਲਿਆਂ ਦਾ ਕੋਈ ਨੁਕਸਾਨ ਕਰ ਸਕਦੇ। ਹਾਂ, ਜੇ ਸੰਤ ਭਿੰਡਰਾਂਵਾਲਿਆਂ ਦੇ ਆਸੇ-ਪਾਸੇ ਜੱਥੇ ਦੇ ਪੱਕੇ ਟਕਸਾਲੀ ਸਿੰਘ ਨਾ ਹੁੰਦੇ ਤਾਂ ਸੰਤ ਭਿੰਡਰਾਂਵਾਲਿਆਂ ਦਾ ਨੁਕਸਾਨ ਪਹਿਲਾਂ ਹੀ ਹੋ ਸਕਦਾ ਸੀ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨ ਸੰਤ ਭਿੰਡਰਾਂਵਾਲਿਆਂ ਦਾ ਹਰ ਹੁਕਮ ਮੰਨਣ ਲਈ ਤਿਆਰ ਰਹਿੰਦੇ ਸਨ ਅਤੇ ਸੰਤ ਜੀ ਵੀ ਫ਼ੈਡਰੇਸ਼ਨ ਦੇ ਹਰ ਨੌਜਵਾਨ ਵਰਕਰ ਦਾ ਸਤਿਕਾਰ ਕਰਦੇ ਸਨ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਧਰਮ-ਯੁੱਧ ਅਤੇ ਧਰਮ ਯੁੱਧ ਦੀਆਂ ਮੰਗਾਂ ਤੋਂ ਜਾਣੂ ਕਰਵਾਉਣ ਲਈ ਸਮੇਂ-ਸਮੇਂ ਕੋਈ ਨਾ ਕੋਈ ਪ੍ਰੋਗਰਾਮ ਉਲੀਕਦੀ ਰਹਿੰਦੀ

ਸੀ ਅਤੇ ਫ਼ੈਡਰੇਸ਼ਨ ਦੇ ਮਾਸਿਕ ਪੱਤਰ ਸ਼ਮਸ਼ੀਰਿ-ਦਸਤ ਰਾਹੀਂ ਜਾਣੂ ਕਰਵਾਉਂਦੀ ਰਹਿੰਦੀ ਸੀ। ਫ਼ੈਰਡੇਸ਼ਨ ਦੇ ਨੌਜਵਾਨਾਂ ਵੱਲੋਂ ਹਰਵਿੰਦਰ ਸਿੰਘ ਖ਼ਾਲਸਾ ਦਾ ਲਿਖਿਆ ਨਾਟਕ 'ਕੀ ਅਸੀਂ ਅੱਤਵਾਦੀ ਹਾਂ' ਪਹਿਲਾਂ ਲੁਧਿਆਣਾ ਜੇਲ੍ਹ, ਪਟਿਆਲਾ ਜੇਲ੍ਹ ਅਤੇ ਫਿਰ 12 ਫ਼ਰਵਰੀ 1983 ਈ. ਨੂੰ ਗੁਰੂ ਤੇਗ਼ ਬਹਾਦਰ ਪਾਰਕ, ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਖੇਡਿਆ ਗਿਆ। ਇਸ ਨਾਟਕ ਵਿਚ ਸ. ਕੁਲਦੀਪ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ. ਗੁਰਮੇਜ ਸਿੰਘ ਖੇੜਕੀ, ਸ. ਅਵਤਾਰ ਸਿੰਘ, ਸ. ਰਤਨਜੀਤ ਸਿੰਘ, ਸ. ਕੁਲਵੰਤ ਸਿੰਘ ਕੰਵਲ, ਸ. ਬਹਾਦਰ ਸਿੰਘ ਨਿਰਦੋਸ਼, ਸ. ਨਰਿੰਦਰ ਸਿੰਘ ਚੰਨ, ਸ. ਇਕਬਾਲ ਸਿੰਘ ਜਲਾਲਾਬਾਦ, ਡਾ. ਨਸੀਬ ਸਿੰਘ ਗੋਬਿੰਦਗੜ੍ਹ, ਸ. ਬੀਰਇੰਦਰ ਸਿੰਘ, ਸ. ਸੁਖਵਿੰਦਰ ਸਿੰਘ, ਸ. ਪਰਮਿੰਦਰ ਸਿੰਘ ਫ਼ਤਹਿਗੜ੍ਹ ਸਾਹਿਬ ਅਤੇ ਸ. ਹਰਵਿੰਦਰ ਸਿੰਘ ਖ਼ਾਲਸਾ ਨੇ ਆਪ ਹਿੱਸਾ ਲਿਆ। ਨਾਟਕ ਬਹੁਤ ਸਫਲ ਰਿਹਾ। ਲੋਕਾਂ ਵਿਚ ਉਤਸ਼ਾਹ ਸੀ, ਨਾਟਕ ਦੀ ਹਰ ਪਾਸੇ ਚਰਚਾ ਸੀ। ਸਰਕਾਰ ਵੱਲੋਂ ਸਿਵਲ ਲਾਈਨਜ਼ ਪਟਿਆਲਾ ਵਿਖੇ ਹਰਵਿੰਦਰ ਸਿੰਘ ਖ਼ਾਲਸਾ 'ਤੇ ਨਾਟਕ ਲਿਖੇ ਜਾਣ ਵਿਰੁੱਧ ਕੇਸ ਰਜਿਸਟਰ ਕਰ ਕੇ ਨਾਟਕ ਖੇਡਣ 'ਤੇ ਪਾਬੰਦੀ ਲਾ ਦਿੱਤੀ ਤਾਂ ਜੋ ਇਹ ਨਾਟਕ ਹੋਰ ਥਾਵਾਂ 'ਤੇ ਨਾ ਖੇਡਿਆ ਜਾ ਸਕੇ ਅਤੇ ਲੋਕਾਂ ਨੂੰ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਬਾਰੇ ਪਤਾ ਨਾ ਲੱਗ ਸਕੇ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਜ਼ਿਲ੍ਹਾ ਅੰਮ੍ਰਿਤਸਰ ਵੱਲੋਂ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ 18 ਫ਼ਰਵਰੀ 1983 ਨੂੰ ਜ਼ਿਲ੍ਹਾ ਕਨਵੈਨਸ਼ਨ ਕੀਤੀ ਗਈ। ਫ਼ੈਡਰੇਸ਼ਨ ਦੀਆਂ ਕਨਵੈਨਸ਼ਨਾਂ ਤਾਂ ਭਾਵੇਂ ਜ਼ਿਲ੍ਹੇਵਾਰ ਹਰ ਸਾਲ ਕੀਤੀਆਂ ਜਾਂਦੀਆਂ ਸਨ ਪਰ ਅੰਮ੍ਰਿਤਸਰ ਦੀ ਕਨਵੈਨਸ਼ਨ ਦਾ ਆਪਣਾ ਮਹੱਤਵ ਸੀ, ਕਿਉਂਕਿ ਇਸ ਕਨਵੈਨਸ਼ਨ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਵਿਸ਼ੇਸ਼ ਤੌਰ 'ਤੇ ਸਮਾਂ ਕੱਢ ਕੇ ਪਹੁੰਚਦੇ ਸਨ। ਇਸ ਕਨਵੈਨਸ਼ਨ ਵਿਚ ਇਕ ਚੇਤਾਵਨੀ-ਪੱਤਰ ਪੜ੍ਹਿਆ ਗਿਆ ਜੋ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਅਤੇ ਸਮੂਹ ਨੌਜਵਾਨਾਂ ਵੱਲੋਂ ਰਾਜ-ਸੱਤਾ ਦੇ ਨਸ਼ੇ ਵਿਚ ਨਸ਼ਿਆਈ ਹੋਈ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਭੇਜਿਆ ਗਿਆ। ਉਸ ਚੇਤਾਵਨੀ-ਪੱਤਰ ਦਾ ਮੁੱਖ ਪੱਖ, ਜਿਸ ਦੇ ਆਧਾਰ 'ਤੇ ਸਾਰਾ ਚੇਤਾਵਨੀ-ਪੱਤਰ ਲਿਖਿਆ ਗਿਆ ਸੀ ਕਿ 'ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਮੂੰਹ ਨੌਜਵਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਓਟ ਆਸਰੇ ਅਤੇ ਕੇਸਰੀ ਨਿਸ਼ਾਨ ਦੀ ਛਤਰ-ਛਾਇਆ ਹੇਠ ਭਾਰਤ ਸਰਕਾਰ ਦੀਆਂ ਸਿੱਖ-ਦੁਸ਼ਮਣ ਨੀਤੀਆਂ ਤੇ ਸਾਜ਼ਿਸ਼ਾਂ ਤੋਂ ਸਿੱਖ ਵਿਰਸੇ ਨੂੰ ਸੁਰੱਖਿਅਤ ਰੱਖਣ ਅਤੇ ਸਿੱਖ ਕੌਮ ਦੀ ਅੱਡਰੀ ਤੇ ਆਜ਼ਾਦ ਹਸਤੀ ਨੂੰ ਕਾਇਮ ਰੱਖਣ ਲਈ ਸਿੱਖ-ਦੁਸ਼ਮਣ ਤਾਕਤਾਂ ਦੇ ਖ਼ਿਲਾਫ਼ ਆਪਣੀਆਂ ਖ਼ਾਲਸਾਈ ਪਰੰਪਰਾਵਾਂ ਦੇ ਅਨੁਸਾਰ ਜੁਝਾਰੂ ਘੋਲ ਦੇ ਮੈਦਾਨ ਵਿਚ ਉਤਰਨ ਦਾ ਐਲਾਨ ਕਰਦੇ ਹਨ।' ਇਸ ਚੇਤਾਵਨੀ-ਪੱਤਰ ਦੀ ਇਕ

ਕਾਪੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਵੀ ਭੇਜੀ ਗਈ।

ਸ਼੍ਰੋਮਣੀ ਅਕਾਲੀ ਦਲ ਦੇ ਤਿੰਨ ਐਮ.ਪੀ. ਅਤੇ 35 ਐਮ.ਐਲ.ਏ. ਸਾਹਿਬਾਨ ਨੇ 21 ਫ਼ਰਵਰੀ 1983 ਨੂੰ ਆਪਣੇ ਅਸਤੀਫ਼ੇ ਦੇ ਦਿੱਤੇ ਸਨ ਪਰ ਇਸੇ ਦੌਰਾਨ ਸ੍ਰੀਮਤੀ ਇੰਦਰਾ ਗਾਂਧੀ ਨੇ 27 ਫ਼ਰਵਰੀ 1983 ਈ. ਨੂੰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰਬੰਸ ਸਿੰਘ ਮਨਚੰਦਾ ਦੀ ਅਗਵਾਈ ਹੇਠਲੇ ਕਾਂਗਰਸ-ਪੱਖੀ ਗਰੁੱਪ ਨੂੰ ਸਿੱਖ ਕੌਮ ਵਿਚ ਮਾਨ ਦਿਵਾਉਣ ਵਾਸਤੇ ਸਿੱਖਾਂ ਦੀਆਂ ਕੁਝ ਧਾਰਮਿਕ ਮੰਗਾਂ ਨੂੰ ਅੱਧ-ਪਚੱਧੇ ਤੌਰ 'ਤੇ ਮੰਨਣ ਦਾ ਇਕ-ਤਰਫ਼ਾ ਐਲਾਨ ਕਰ ਦਿੱਤਾ। ਜਿਸ ਤਰ੍ਹਾਂ ਕਿ ਸ੍ਰੀ ਦਰਬਾਰ ਸਾਹਿਬ ਦੇ ਨੇੜਿਉਂ ਦੋ ਸੌ ਗਜ਼ ਤਕ ਮੀਟ, ਸ਼ਰਾਬ, ਸਿਗਰਟ ਦੀਆਂ ਦੁਕਾਨਾਂ ਹਟਾਉਣਾ, ਅਕਾਸ਼ਵਾਣੀ ਜਲੰਧਰ ਵੱਲੋਂ ਸ੍ਰੀ ਦਰਬਾਰ ਸਾਹਿਬ ਤੋਂ ਸਿੱਧਾ ਕੀਰਤਨ ਦਾ ਪ੍ਰਸਾਰਨ ਕਰਨਾ, ਛੇ ਇੰਚ ਬਲੇਡ ਵਾਲੀ ਕਿਰਪਾਨ ਪਾ ਕੇ ਹਵਾਈ ਸਫ਼ਰ ਕਰਨ ਦੀ ਖੁੱਲ੍ਹ। ਇੰਦਰਾ ਗਾਂਧੀ ਨੇ ਐਲਾਨ ਤਾਂ ਕਰ ਦਿੱਤਾ ਪਰ ਅਮਲ ਵਿਚ ਨਾ ਲਿਆ ਸਕੀ। ਇਸ ਐਲਾਨ ਦੇ ਨਾਲ ਇਕ ਹੈਰਾਨਗੀ ਪੈਦਾ ਹੋਈ ਕਿ ਵਿਰੋਧੀ ਪਾਰਟੀਆਂ ਅਤੇ ਵੱਖ-ਵੱਖ ਜੱਥੇਬੰਦੀਆਂ ਵੱਲੋਂ ਅਪੀਲ ਕਰਨ ਦੇ ਬਾਵਜੂਦ ਸਿੱਖਾਂ ਦੀਆਂ ਧਾਰਮਿਕ ਮੰਗਾਂ ਵੱਲ ਕੋਈ ਧਿਆਨ ਨਾ ਦਿੱਤਾ ਗਿਆ ਸਗੋਂ ਇਹੀ ਕਿਹਾ ਗਿਆ ਕਿ 'ਉੱਕਾ-ਪੁੱਕਾ' ਹੀ ਸਮਝੌਤਾ ਹੋਵੇਗਾ। ਇਸ ਗੱਲ ਤੋਂ ਸਪੱਸ਼ਟ ਹੁੰਦਾ ਸੀ ਕਿ ਸਰਕਾਰ ਦਾ ਇਰਾਦਾ ਕੀ ਹੈ।

ਸ਼੍ਰੋਮਣੀ ਅਕਾਲੀ ਦਲ ਦੇ ਸੰਸਦ ਮੈਂਬਰ ਅਤੇ ਵਿਧਾਇਕ 2 ਮਾਰਚ 1983 ਈ. ਨੂੰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਮਿਲਣ ਗਏ ਅਤੇ ਉਹਨਾਂ ਤੋਂ ਮੰਗ ਕੀਤੀ ਕਿ ਉਹ ਕਿਉਂਕਿ ਦੇਸ਼ ਦੇ ਸੰਵਿਧਾਨ ਦੀ ਰੱਖਿਆ ਕਰਨ ਅਤੇ ਬਤੌਰ ਸਿੱਖ ਪ੍ਰਤੀਨਿਧ ਸਿੱਖ ਹਿੱਤਾਂ ਦੀ ਰੱਖਿਆ ਕਰਨ ਵਿਚ ਅਸਫਲ ਰਹੇ ਹਨ, ਇਸ ਲਈ ਉਹ ਆਪਣੇ ਅਹੁਦੇ ਤੋਂ ਅਸਤੀਫ਼ਾ ਦੇਣ ਪਰ ਰਾਸ਼ਟਰਪਤੀ ਨੇ ਇਹ ਮੰਗ ਨਾ ਮੰਨੀ। ਇਧਰ ਪੰਜਾਬ ਵਿਚ ਅਸੈਂਬਲੀ ਇਜਲਾਸ 6 ਮਾਰਚ 1983 ਨੂੰ ਸ਼ੁਰੂ ਹੋ ਰਿਹਾ ਸੀ। ਸ਼੍ਰੋਮਣੀ ਅਕਾਲੀ ਦਲ ਦੇ ਵਿਧਾਇਕਾਂ ਨੇ ਪਾਰਟੀ ਦੇ ਹੁਕਮ ਮੁਤਾਬਕ 6 ਮਾਰਚ ਨੂੰ ਸ਼ੁਰੂ ਹੋ ਰਹੇ ਇਜਲਾਜ ਦਾ ਮੁਕੰਮਲ ਬਾਈਕਾਟ ਕੀਤਾ।

ਸ਼੍ਰੋਮਣੀ ਅਕਾਲੀ ਦਲ ਦੀ ਹਾਈ ਕਮਾਂਡ ਵੱਲੋਂ ਇਕ ਇਕੱਤਰਤਾ 12 ਮਾਰਚ 1983 ਈ. ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿਚ ਪੰਜਾਬ ਭਰ ਅੰਦਰ 21 ਮਾਰਚ ਤੋਂ 6 ਅਪ੍ਰੈਲ 1983 ਈ. ਤਕ ਲੋਕਾਂ ਨੂੰ ਲਾਮਬੰਦ ਕਰਨ ਦਾ ਫ਼ੈਸਲਾ ਕੀਤਾ ਗਿਆ। ਇਸ ਦੇ ਨਾਲ ਹੀ ਸੰਤ ਲੌਂਗੋਵਾਲ ਨੇ 4 ਅਪ੍ਰੈਲ ਨੂੰ ਪੰਜਾਬ ਭਰ ਵਿਚ ਮੁਕੰਮਲ ਟਰੈਫ਼ਿਕ ਜਾਮ ਦਾ ਸੱਦਾ ਦਿੱਤਾ।

ਸਰਕਾਰ ਦੀ ਦਿਲੀ ਮਨਸ਼ਾ ਨਹੀਂ ਸੀ ਕਿ ਪੰਜਾਬ ਵਿਚ ਸ਼ਾਂਤੀ ਹੋਵੇ ਅਤੇ ਅਕਾਲੀ ਦਲ ਤੇ ਕੇਂਦਰ ਸਰਕਾਰ ਵਿਚ ਸਮਝੌਤਾ ਹੋਵੇ। ਸਰਕਾਰ ਵੱਲੋਂ ਦਹਿਸ਼ਤ ਪੈਦਾ ਕਰ

ਕੇ ਸਿੱਖਾਂ ਨੂੰ ਡਰਾਉਣ-ਧਮਕਾਉਣ ਲਈ ਕਈ ਹੱਥਕੰਡੇ ਵਰਤੇ ਗਏ। ਮਾਨਾਂਵਾਲਾ ਕਾਂਡ, ਜਿਸ ਵਿਚ ਇਕ ਨਿਰਦੋਸ਼ ਸਿੰਘ ਸ਼ਹੀਦ ਹੋ ਗਿਆ ਸੀ, ਪਿੱਛੋਂ ਪੁਲਿਸ ਨੇ ਦਰਬਾਰ ਸਾਹਿਬ ਦੀ ਕਰੜੀ ਨਾਕਾਬੰਦੀ ਕਰ ਦਿੱਤੀ ਅਤੇ ਹਰ ਗੱਡੀ ਦੀ ਚੈਕਿੰਗ ਕੀਤੀ ਜਾਣ ਲੱਗੀ। ਕੀ ਪੰਜਾਬ ਜਾਂ ਕੇਂਦਰ ਸਰਕਾਰ ਅੰਨ੍ਹੀ ਸੀ ? ਕੀ ਉਹਨਾਂ ਨੂੰ ਨਹੀਂ ਪਤਾ ਸੀ ਕਿ ਹਥਿਆਰ ਅੰਦਰ ਜਾ ਰਹੇ ਹਨ ਅਤੇ ਕਿਸ ਤਰ੍ਹਾਂ ਜਾ ਰਹੇ ਹਨ? ਕੇਂਦਰ ਸਰਕਾਰ ਦਾ ਤਾਂ ਮਕਸਦ ਹੱਲ ਹੋ ਰਿਹਾ ਸੀ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 28 ਮਾਰਚ ਨੂੰ ਵਾਰਨਿੰਗ ਦਿੱਤੀ ਕਿ ਜੇ ਸਰਕਾਰ ਵੱਲੋਂ 24 ਘੰਟੇ ਦੇ ਅੰਦਰ-ਅੰਦਰ ਬੈਰੀਅਰ ਨਾ ਪੁੱਟੇ ਗਏ ਤਾਂ ਅਕਾਲੀ ਵਰਕਰ ਬੈਰੀਅਰ ਪੁੱਟ ਦੇਣਗੇ। ਸੰਤ ਲੌਂਗੋਵਾਲ ਦੀ ਵਾਰਨਿੰਗ ਦੇ ਕੁਝ ਘੰਟਿਆਂ ਬਾਅਦ ਹੀ ਸਰਕਾਰ ਨੇ ਬੈਰੀਅਰ ਹਟਾ ਲਏ।

ਧਰਮ-ਯੁੱਧ ਮੋਰਚੇ ਵਿਚ ਤੇਜ਼ੀ ਲਿਆਉਣ ਲਈ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਨੇ 4 ਅਪ੍ਰੈਲ ਦੇ ਪ੍ਰੋਗਰਾਮ ਬਾਰੇ ਲੋਕਾਂ ਨੂੰ ਲਾਮਬੰਦ ਕਰਨਾ ਸ਼ੁਰੂ ਕੀਤਾ। ਇਸੇ ਸਮੇਂ ਦੌਰਾਨ ਬੀਬੀ ਇੰਦਰਾ ਗਾਂਧੀ ਨੇ ਇਕ ਹੋਰ ਚਾਲ ਚੱਲੀ। ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਕੋਲ ਕੁਝ ਕਾਂਗਰਸ ਪੱਖੀ ਸਿੱਖ ਦਿੱਲੀ ਤੋਂ ਭੇਜ ਕੇ ਉਹਨਾਂ ਵਿਚ ਇਹ ਪ੍ਰਭਾਵ ਦੇਣਾ ਚਾਹਿਆ ਕਿ ਕਾਂਗਰਸ ਸਰਕਾਰ ਨੇ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨ ਲਈਆਂ ਹਨ ਪਰ ਅਕਾਲੀ ਨੇਤਾ ਆਪਣੀ ਕੁਰਸੀ ਦੀ ਖ਼ਾਤਰ ਮੋਰਚਾ ਚਲਾ ਰਹੇ ਹਨ। ਇਹਨਾਂ ਗੱਲਾਂ ਦਾ ਬਾਹਰਲੇ ਸਿੱਖਾਂ ਨੇ ਵੀ ਕੋਈ ਅਸਰ ਨਾ ਕਬੂਲਿਆ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਜੋ 4 ਅਪ੍ਰੈਲ ਦਾ 'ਰਸਤਾ ਰੋਕੋ' ਪ੍ਰੋਗਰਾਮ ਦਿੱਤਾ ਗਿਆ ਸੀ, ਸਮੁੱਚੇ ਪੰਜਾਬ ਵਾਸੀਆਂ ਨੇ ਸ਼ਾਂਤਮਈ 'ਰਸਤਾ ਰੋਕੋ' ਅੰਦੋਲਨ ਕਰ ਕੇ ਸਾਰੇ ਪੰਜਾਬ ਅੰਦਰ ਆਵਾਜਾਈ ਠੱਪ ਕਰ ਦਿੱਤੀ। ਸਮੁੱਚੇ ਪੰਜਾਬੀਆਂ ਵੱਲੋਂ ਮਿਲੇ ਭਰਵੇਂ ਹੁੰਗਾਰੇ ਨੂੰ ਦੇਖ ਕੇ ਸਰਕਾਰ ਬੌਖਲਾਹਟ ਵਿਚ ਆ ਗਈ। ਪੰਜਾਬ ਪੁਲਿਸ, ਸੀ.ਆਰ.ਪੀ. ਨੇ ਸੜਕਾਂ 'ਤੇ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦੇ ਮਾਸੂਮ ਪੰਜਾਬੀਆਂ ਉੱਤੇ ਅੰਨ੍ਹੀ ਗੋਲੀ ਦੀ ਵਰਖਾ ਕਰ ਕੇ ਪੰਜਾਬੀਆਂ ਦੇ ਖ਼ੂਨ ਦੀ ਹੋਲੀ ਖੇਡੀ। ਪੰਜਾਬ ਵਿਚ ਮਲੇਰਕੋਟਲਾ, ਕੁੱਪ (ਸੰਗਰੂਰ), ਭੁੱਚੋ ਮੰਡੀ (ਬਠਿੰਡਾ), ਫਗਵਾੜਾ, ਡੇਰਾ ਬੱਸੀ, ਪਿਆਰੇਆਣਾ (ਫ਼ਿਰੋਜ਼ਪੁਰ), ਰਾਜਪੁਰਾ, ਭਾਖਰਪੁਰ (ਪਟਿਆਲਾ), ਲੁਧਿਆਣਾ, ਅੰਮ੍ਰਿਤਸਰ ਆਦਿ ਥਾਵਾਂ 'ਤੇ 24 ਸਿੱਖ, ਹਿੰਦੂ, ਮੁਸਲਮਾਨ, ਬੀਬੀਆਂ, ਬੱਚੇ ਪੁਲਿਸ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ। 'ਰਸਤਾ ਰੋਕੋ' ਪ੍ਰੋਗਰਾਮ ਵਿਚ ਸ਼ਹੀਦੀਆਂ ਪਾਉਣ ਵਾਲੇ ਸਾਰੇ ਵਰਗਾਂ ਦੇ ਲੋਕਾਂ ਤੋਂ ਪਤਾ ਲੱਗਦਾ ਸੀ ਕਿ 'ਧਰਮ-ਯੁਧ' ਸਮੁੱਚੇ ਪੰਜਾਬੀਆਂ ਵੱਲੋਂ ਕੇਂਦਰ ਸਰਕਾਰ ਦੀਆਂ ਕੁਟਲ ਨੀਤੀਆਂ ਵਿਰੁੱਧ ਲੜਿਆ ਜਾ ਰਿਹਾ ਸੀ। ਸ਼੍ਰੋਮਣੀ ਅਕਾਲੀ ਦਲ ਵੱਲੋਂ 4 ਅਪ੍ਰੈਲ ਦੇ ਸ਼ਹੀਦਾਂ ਦੇ ਵਾਰਿਸਾਂ, ਜ਼ਖ਼ਮੀਆਂ ਅਤੇ ਉਹਨਾਂ ਕਿਸਾਨਾਂ, ਜਿਨ੍ਹਾਂ ਦੇ ਟਰੈਕਟਰ ਪੁਲਿਸ ਨੇ ਸਾੜ ਦਿੱਤੇ ਸਨ, ਦੀ ਹਰ ਸੰਭਵ ਸਹਾਇਤਾ ਕੀਤੀ ਗਈ। ਮਲੇਰਕੋਟਲੇ ਦੇ ਕੁਝ ਗ਼ਰੀਬ ਦੁਕਾਨਦਾਰਾਂ ਨੂੰ ਮੁਆਵਜ਼ਾ ਦਿੱਤਾ ਗਿਆ।

ਸ਼੍ਰੋਮਣੀ ਅਕਾਲੀ ਦਲ ਨੇ 5 ਲੱਖ ਤੋਂ ਵੱਧ ਰੁਪਏ ਦੀ 4 ਅਪ੍ਰੈਲ ਦੇ 'ਰਸਤਾ ਰੋਕੋ' ਪ੍ਰੋਗਰਾਮ ਨਾਲ ਸਬੰਧਤ ਲੋਕਾਂ ਨੂੰ ਸਹਾਇਤਾ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਸ਼ਹੀਦਾਂ ਦੇ ਪਰਿਵਾਰਾਂ ਦੀ ਸਹਾਇਤਾ ਅਤੇ ਜ਼ਖ਼ਮੀਆਂ ਦੇ ਇਲਾਜ ਵਿਚ ਕਾਫ਼ੀ ਸਹਾਇਤਾ ਕੀਤੀ। ਅੱਜ ਦੇ ਨਵੇਂ ਬਣੇ ਨੇਤਾਵਾਂ ਨੂੰ ਪਤਾ ਹੈ ਕਿ 4 ਅਪ੍ਰੈਲ 1983 ਨੂੰ ਰਸਤਾ ਰੋਕੋ ਪ੍ਰੋਗਰਾਮ ਵਿਚ ਸ਼ਹੀਦੀਆਂ ਪਾਉਣ ਵਾਲੇ 24 ਲੋਕ ਕੌਣ ਸਨ ? ਉਹਨਾਂ ਦੇ ਪਰਿਵਾਰਾਂ ਦਾ ਕੀ ਹਾਲ ਹੈ ? ਅੱਜ ਦੇ ਨੇਤਾਵਾਂ ਦਾ ਇਸ ਪਾਸੇ ਵੱਲ ਕੋਈ ਧਿਆਨ ਨਹੀਂ। ਸ਼ਹੀਦ ਹੋਣ ਵਾਲੇ ਸ਼ਹੀਦ ਹੋ ਗਏ। ਅੱਜ ਕੁਰਸੀ ਅਕਾਲੀ ਦਲ ਲਈ ਕੰਮ ਕਰ ਕੇ, ਜੇਲ੍ਹ ਕੱਟ ਕੇ, ਮਾਰ ਖਾ ਕੇ ਨਹੀਂ ਮਿਲਦੀ। ਅੱਜ ਦਾ ਪੈਮਾਨਾ ਇਹ ਹੈ ਕਿ ਤੁਹਾਡੇ ਕੋਲ ਪੈਸਾ ਕਿੰਨਾ ਹੈ ? ਤੁਸੀਂ ਕਿਹੜੇ ਰਾਜਨੀਤਕ ਨੇਤਾ ਦੇ ਰਿਸ਼ਤੇਦਾਰ ਹੋ ? ਇਹੀ ਕਾਰਨ ਹੈ ਕਿ ਅੱਜ ਅਕਾਲੀ ਦਲ ਤੋਂ ਅਕਾਲੀ ਵਰਕਰ ਦੂਰ ਹੁੰਦੇ ਜਾ ਰਹੇ ਹਨ। ਅਕਾਲੀ ਵਰਕਰ ਵੀ ਸੋਚਣ ਲੱਗ ਪਏ ਹਨ ਕਿ ਜਦ ਸਾਨੂੰ ਪੁੱਛਿਆ ਹੀ ਨਹੀਂ ਜਾਂਦਾ ਤਾਂ ਅਸੀਂ ਆਪਣਾ ਸਮਾਂ ਖ਼ਰਾਬ ਕਿਉਂ ਕਰੀਏ ?

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ 'ਰਸਤਾ ਰੋਕੋ' ਪ੍ਰੋਗਰਾਮ ਸਮੇਂ ਜ਼ਾਲਮ ਦਰਿੰਦਿਆਂ ਵੱਲੋਂ ਕੀਤੇ ਵਹਿਸ਼ੀਆਨਾ ਜ਼ੁਲਮ ਦੀ ਅਦਾਲਤੀ ਜਾਂਚ ਦੀ ਮੰਗ ਕੀਤੀ ਜੋ ਸਰਕਾਰ ਨੂੰ ਮੰਨਣੀ ਪਈ। ਪੰਜਾਬ ਵਿਚ ਹੋਏ ਅੰਨ੍ਹੇ ਤਸ਼ੱਦਦ ਦਾ ਰੌਲਾ ਸਾਰੇ ਪਾਸੇ ਪਿਆ। ਵਿਰੋਧੀ ਪਾਰਟੀ ਨੇਤਾ ਮਧੂ ਦੰਡਵਤੇ ਦੂਖ ਨਿਵਾਰਨ ਸਾਹਿਬ ਪਟਿਆਲਾ ਪਹੁੰਚੇ ਅਤੇ ਪੁਲਿਸ ਵੱਨੋਂ ਚਲਾਈਆਂ ਗੋਲੀਆਂ ਦੇ ਨਿਸ਼ਾਨ ਗੁਰਦੁਆਰਾ ਸਾਹਿਬ ਦੀ ਇਮਾਰਤ 'ਤੇ ਦੇਖੇ। ਜਿਥੇ-ਜਿਥੇ ਵੀ ਗੋਲੀ ਚੱਲਣ ਨਾਲ ਨੁਕਸਾਨ ਹੋਇਆ ਸੀ, ਵਿਰੋਧੀ ਨੇਤਾ ਉਥੇ ਪਹੁੰਚੇ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕੇਂਦਰ ਸਰਕਾਰ ਨਾਲ ਲੰਬੀ ਲੜਾਈ ਲੜਨ ਲਈ ਇਕ ਲੱਖ ਮਰਜੀਵੜਿਆਂ ਦੀ ਮੰਗ ਕੀਤੀ ਜੋ ਕਿ ਆਪਣਾ ਆਪ ਪੰਥ ਨੂੰ ਅਰਪਣ ਕਰਨ ਦਾ ਪ੍ਰਣ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਲੈਣ। ਖ਼ਾਲਸੇ ਦੇ ਜਨਮ ਦਿਹਾੜੇ 'ਤੇ 13 ਅਪ੍ਰੈਲ 1983 ਨੂੰ 33000 ਤੋਂ ਵੱਧ ਮਰਜੀਵੜਿਆਂ ਨੇ ਪੰਥ ਲਈ ਆਪਾ ਕੁਰਬਾਨ ਕਰਨ ਦਾ ਪ੍ਰਣ ਲਿਆ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋ ਕੇ ਤਨ, ਮਨ, ਧਨ ਅਰਪਣ ਕਰਨ ਵਾਲੇ ਮਰਜੀਵੜਿਆਂ ਦੀ ਗਿਣਤੀ 12 ਮਈ 1983 ਤਕ ਇਕ ਲੱਖ ਪੰਜ ਹਜ਼ਾਰ ਹੋ ਚੁੱਕੀ ਸੀ। ਇਸ ਤੋਂ ਬਾਅਦ ਪ੍ਰਣ ਕਰਨ ਵਾਲੇ ਮਰਜੀਵੜਿਆਂ ਲਈ ਤਰੀਕ 31 ਮਈ ਤਕ ਕਰ ਦਿੱਤੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਣ ਕਰਨ ਵਾਲੇ ਮਰਜੀਵੜਿਆਂ ਦਾ ਟ੍ਰੇਨਿੰਗ ਕੈਂਪ ਸ੍ਰੀ ਅਨੰਦਪੁਰ ਸਾਹਿਬ ਵਿਖੇ 6 ਤੋਂ 9 ਜੂਨ 1983 ਈ. ਤਕ ਲਗਾਇਆ ਗਿਆ।

ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਪੀਲ 'ਤੇ 17 ਅਪ੍ਰੈਲ 1983 ਨੂੰ 'ਰਸਤਾ ਰੋਕੋ' ਪ੍ਰੋਗਰਾਮ ਵਿਚ ਪੁਲਿਸ ਵੱਲੋਂ ਪੰਜਾਬੀਆਂ 'ਤੇ ਕੀਤੇ ਅੰਨ੍ਹੇ ਤਸ਼ੱਦਦ ਲਈ ਵਿਸ਼ਵ

ਭਰ ਵਿਚ ਰੋਸ ਦਿਵਸ ਮਨਾਇਆ ਗਿਆ ਅਤੇ ਸਰਕਾਰੀ ਜਬਰ ਦੀ ਨਿੰਦਾ ਕੀਤੀ ਗਈ। ਵਿਦੇਸ਼ਾਂ ਵਿਚ ਬੈਠੇ ਸਿੱਖਾਂ ਨੇ ਧਰਮ-ਯੁੱਧ ਮੋਰਚੇ ਦੀ ਤਨ, ਮਨ, ਧਨ ਨਾਲ ਸੇਵਾ ਕੀਤੀ। ਗ੍ਰਿਫ਼ਤਾਰੀਆਂ ਅਤੇ ਮੋਰਚਾ-ਫੰਡ ਦੇਣ ਤੋਂ ਇਲਾਵਾ ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਨੇ ਯੂ.ਐਨ.ਓ. ਅਤੇ ਭਾਰਤੀ ਸਫ਼ਾਰਤਖ਼ਾਨਿਆਂ ਦੇ ਬਾਹਰ ਪੰਜਾਬ ਦੀਆਂ ਹੱਕੀ ਮੰਗਾਂ ਲਈ ਮੁਜ਼ਾਹਰੇ ਕੀਤੇ ਅਤੇ ਪ੍ਰਧਾਨ ਮੰਤਰੀ ਵਿਰੁੱਧ ਵੀ ਵਿਖਾਵੇ ਕੀਤੇ। ਰਾਜੀਵ ਗਾਂਧੀ 19 ਅਪ੍ਰੈਲ 1983 ਨੂੰ ਚੰਡੀਗੜ੍ਹ ਆਇਆ ਅਤੇ ਕਾਂਗਰਸੀ ਨੇਤਾਵਾਂ ਨੇ ਪੰਜਾਬ ਦੇ ਅਫ਼ਸਰਾਂ ਦੇ ਤਬਾਦਲਿਆਂ ਦੀ ਗੱਲ ਕੀਤੀ। ਉਸ ਸਮੇਂ ਗੱਲ ਆਮ ਚੱਲਦੀ ਸੀ ਕਿ ਹੋ ਸਕਦਾ ਹੈ ਕਿ ਪੰਜਾਬ ਅੰਦਰ ਅਕਾਲੀ-ਕਾਂਗਰਸ ਗਠਜੋੜ ਸਰਕਾਰ ਹੋਂਦ ਵਿਚ ਆ ਜਾਵੇ। ਇਸ ਸਮੇਂ ਰਾਜੀਵ ਗਾਂਧੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਪ੍ਰਸੰਸਾ ਕਰ ਕੇ ਗਿਆ ਸੀ। ਇਸ ਤੋਂ ਦੋ ਦਿਨ ਬਾਅਦ ਹੀ 21 ਅਪ੍ਰੈਲ 1983 ਨੂੰ ਇੰਦਰਾ ਗਾਂਧੀ ਚੰਡੀਗੜ੍ਹ ਆਈ ਅਤੇ ਚੰਡੀਗੜ੍ਹ ਹਵਾਈ ਅੱਡੇ 'ਤੇ ਅਕਾਲੀ ਨੇਤਾਵਾਂ ਨੂੰ ਗੱਲਬਾਤ ਲਈ ਸੱਦਿਆ। ਪਹਿਲਾਂ ਵੀ ਦੱਸ ਚੁੱਕਿਆ ਹਾਂ ਕਿ ਦਰਬਾਰਾ ਸਰਕਾਰ ਨਹੀਂ ਚਾਹੁੰਦੀ ਸੀ ਕਿ ਅਕਾਲੀ ਦਲ ਅਤੇ ਕੇਂਦਰ ਦੀ ਸਰਕਾਰ ਵਿਚ ਕੋਈ ਸਮਝੌਤਾ ਹੋਵੇ। ਧਰਮ-ਯੁੱਧ ਮੋਰਚਾ ਅਤੇ ਅਕਾਲੀ ਦਲ ਨੂੰ ਬਦਨਾਮ ਕਰਨ, ਪੰਜਾਬ ਦੇ ਲੋਕਾਂ ਵਿਚ ਪਾੜਾ ਪਾਉਣ ਲਈ ਸਰਕਾਰ ਨੇ ਸਾਜ਼ਿਸ਼ ਅਧੀਨ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਪੁਲਿਸ ਦੇ ਡੀ.ਆਈ.ਜੀ. ਅਟਵਾਲ ਦਾ ਕਤਲ ਕਰਵਾਇਆ ਤੇ ਫਿਰ ਕੇਂਦਰੀ ਗ੍ਰਹਿ ਮੰਤਰੀ ਨੇ ਦਰਬਾਰ ਸਾਹਿਬ ਵਿਚ ਪੁਲਿਸ ਦਾਖ਼ਲ ਕਰਨ ਲਈ ਇਕ ਹਫ਼ਤੇ ਦਾ ਅਲਟੀਮੇਟਮ ਦਿੱਤਾ। ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸਮੂਹ ਅਕਾਲੀ ਨੇਤਾਵਾਂ ਨੇ ਇਸ ਬੁਜ਼ਦਿਲਾਨਾ ਕਤਲ ਦੀ ਨਿੰਦਾ ਕਰਦਿਆਂ ਕਿਹਾ ਕਿ ਕੋਈ ਸਿੱਖ ਸ੍ਰੀ ਹਰਿਮੰਦਰ ਸਾਹਿਬ ਦੀ ਹਦੂਦ ਵਿਚ ਇਹ ਕੁਕਰਮ ਤੇ ਪਾਪ ਨਹੀਂ ਕਰ ਸਕਦਾ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਕਿਹਾ ਕਿ 'ਉਹ ਸਰਕਾਰ ਦਾ ਇਕ ਚੰਗਾ ਅਫ਼ਸਰ ਸੀ। ਸਿੱਖ ਕਦੇ ਵੀ ਹਿੰਸਾ ਵਿਚ ਵਿਸ਼ਵਾਸ ਨਹੀਂ ਰੱਖਦਾ ਅਤੇ ਖ਼ਾਸ ਕਰਕੇ ਦਰਬਾਰ ਸਾਹਿਬ ਦੀ ਹੱਦ ਵਿਚ ਅਜਿਹੀ ਘਟਨਾ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ। ਇਹ ਘਟਨਾ ਸਰਕਾਰ ਦੀ ਡੂੰਘੀ ਸਾਜ਼ਿਸ਼ ਦਾ ਸਿੱਟਾ ਹੈ ਅਤੇ ਕੇਵਲ ਸਿੱਖ ਪੰਥ ਤੇ ਦਰਬਾਰ ਸਾਹਿਬ ਦੀ ਮਹਾਨਤਾ ਨੂੰ ਛੁਟਿਆਉਣ ਤੇ ਅਕਾਲੀ ਆਗੂਆਂ ਵੱਲੋਂ ਲਾਏ ਮੋਰਚੇ ਨੂੰ ਬਦਨਾਮ ਕਰਨ ਦੀ ਕੋਝੀ ਹਰਕਤ ਹੈ।'

ਸਰਕਾਰ ਨੇ ਇਸ ਕਤਲ ਦੀ ਆੜ ਵਿਚ ਸ੍ਰੀ ਹਰਿਮੰਦਰ ਸਾਹਿਬ ਅੰਦਰ ਵੜਨ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਸਰਕਾਰ ਨੇ ਇਕ ਪਾਸੇ ਤਾਂ ਕਤਲ-ਕੇਸ ਦੀ ਜਾਂਚ ਸੀ.ਬੀ.ਆਈ. ਨੂੰ ਦੇ ਦਿੱਤੀ ਤੇ ਦੂਜੇ ਪਾਸੇ ਜਾਂਚ ਮੁਕੰਮਲ ਹੋਣ ਤੋਂ ਪਹਿਲਾਂ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ 7 ਦਿਨ ਦਾ ਅਲਟੀਮੇਟਮ ਦੇ ਦਿੱਤਾ ਕਿ ਜੇ ਕਾਤਲ ਨਾ ਦਿੱਤੇ ਤਾਂ ਸਰਕਾਰ ਸ੍ਰੀ ਹਰਿਮੰਦਰ ਸਾਹਿਬ ਅੰਦਰ ਦਾਖ਼ਲ ਹੋਵੇਗੀ।

ਇਸ 'ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਰਕਾਰ ਨੂੰ ਸਖ਼ਤ ਤਾੜਨਾ ਕੀਤੀ ਕਿ ਜੇ ਪੁਲਿਸ ਸ੍ਰੀ ਹਰਿਮੰਦਰ ਸਾਹਿਬ ਦਾਖ਼ਲ ਹੋਈ ਤਾਂ ਇਸ ਦੇ ਭੈੜੇ ਨਤੀਜੇ ਨਿਕਲਣਗੇ। ਸਰਕਾਰ ਨੂੰ ਕਾਨੂੰਨੀ ਤੇ ਇਖ਼ਲਾਕੀ ਤੌਰ 'ਤੇ ਗ਼ਲਤ ਹੋਣ ਕਾਰਨ ਆਪਣਾ ਅਲਟੀਮੇਟਮ ਵਾਪਸ ਲੈਣਾ ਪਿਆ। ਡੀ.ਆਈ.ਜੀ. ਅਵਤਾਰ ਸਿੰਘ ਅਟਵਾਲ ਦੇ ਕਤਲ ਤੋਂ ਬਾਅਦ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿਚਲੀਆਂ ਕੰਧਾਂ ਅਤੇ ਸਰਾਵਾਂ ਵਾਲੇ ਪਾਸੇ ਅਟਵਾਲ ਦੇ ਕਤਲ ਦਾ ਸਵਾਗਤ ਲਿਖ ਕੇ ਹੱਥ-ਲਿਖੇ ਪੋਸਟਰ ਲਗਾਏ ਗਏ ਅਤੇ ਪੋਸਟਰਾਂ ਵਿਚ ਹੇਠਾਂ ਲਾਲ ਸਲਾਮ ਲਿਖਿਆ ਗਿਆ। ਉਸ ਸਮੇਂ ਕੁਝ ਸਾਬਕਾ ਨਕਸਲਬਾੜੀਆਂ ਨੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨਾਲ ਸੰਪਰਕ ਬਣਾ ਲਿਆ ਸੀ। ਸੰਤ ਭਿੰਡਰਾਂਵਾਲੇ ਗੁਰੂ ਨਾਨਕ ਨਿਵਾਸ ਵਿਚ ਰਹਿੰਦੇ ਸਨ। ਦਰਬਾਰਾ ਸਿੰਘ ਪੁਲਿਸ ਦਰਬਾਰ ਸਾਹਿਬ ਅੰਦਰ ਭੇਜਣਾ ਚਾਹੁੰਦਾ ਸੀ ਪਰ ਕੇਂਦਰ ਸਰਕਾਰ ਇਸ ਸਮੇਂ ਇਸ ਗੱਲ ਦੀ ਆਗਿਆ ਨਹੀਂ ਸੀ ਦੇ ਰਹੀ ਕਿਉਂਕਿ ਕੇਂਦਰ ਸਰਕਾਰ ਤਾਂ ਕੋਈ ਵੱਡਾ ਕੰਮ ਕਰ ਕੇ ਸਿੱਖਾ ਨੂੰ ਦਬਾਉਣਾ ਚਾਹੁੰਦੀ ਸੀ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਸ਼ੁਰੂ ਕੀਤਾ ਗਿਆ ਧਰਮ-ਯੁੱਧ ਕਿਸੇ ਵੀ ਪੱਖ ਤੋਂ ਪੰਜਾਬ ਦੇ ਹਿੰਦੂਆਂ ਦੇ ਵਿਰੁੱਧ ਨਹੀਂ ਸੀ ਪਰ ਫਿਰ ਵੀ ਪੰਜਾਬ ਅੰਦਰ ਹਿੰਦੂ-ਸਿੱਖਾਂ ਦੇ ਰਿਸ਼ਤਿਆਂ ਉੱਤੇ ਮਾੜਾ ਪ੍ਰਭਾਵ ਦੇਖਣ ਨੂੰ ਮਿਲਿਆ। ਪਟਿਆਲੇ ਦੇ ਪਵਨ ਕੁਮਾਰ ਵੱਲੋਂ 'ਪੰਜਾਬ ਹਿੰਦੂ ਸੁਰੱਖਿਆ ਸਮਿਤੀ' ਬਣਾਈ ਗਈ। ਇਸ ਸਮਿਤੀ ਵਿਚ ਭਾਰਤੀ ਜਨਤਾ ਪਾਰਟੀ, ਕਾਂਗਰਸ ਆਈ, ਜਨਤਾ ਪਾਰਟੀ ਅਤੇ ਹੋਰ ਕਈ ਰਾਜਨੀਤਕ ਪਾਰਟੀਆਂ ਦੇ ਨੇਤਾ ਮੈਂਬਰ ਬਣੇ। ਪਵਨ ਕੁਮਾਰ ਨੇ ਪੰਜਾਬ ਵਿਚ ਫ਼ਿਰਕੂ ਅੱਗ ਲਗਾਉਣ ਵਿਚ ਕੋਈ ਕਸਰ ਨਹੀਂ ਛੱਡੀ। ਇਕ ਵਾਰ ਇੰਦਰਾ ਗਾਂਧੀ ਨੇ ਪੰਜਾਬ ਦੇ ਕਾਂਗਰਸੀ ਵਿਧਾਇਕਾਂ ਨੂੰ ਨਵੀਂ ਦਿੱਲੀ ਵਿਖੇ ਸੰਬੋਧਨ ਕਰਦਿਆਂ ਕਿਹਾ ਕਿ "ਸਾਡੇ ਸਾਰਿਆਂ ਦਾ ਸਿਰ ਸ਼ਰਮ ਨਾਲ ਨੀਵਾਂ ਹੋ ਜਾਂਦਾ ਹੈ ਜਦੋਂ ਅਸੀਂ ਆਪਣੇ ਵਿਰੋਧੀਆਂ ਤੋਂ ਇਹ ਸੁਣਦੇ ਹਾਂ ਕਿ ਪੰਜਾਬ ਦੀ ਸਮੱਸਿਆ ਦਾ ਮੁੱਖ ਕਾਰਨ ਪੰਜਾਬ ਦੇ ਕਾਂਗਰਸੀਆਂ ਦੀ ਅੰਦਰੂਨੀ ਲੜਾਈ ਹੈ।" ਸ੍ਰੀਮਤੀ ਇੰਦਰਾ ਗਾਂਧੀ ਦੀ ਇਸ ਗੱਲ ਵਿਚ ਵਜ਼ਨ ਸੀ ਕਿਉਂਕਿ ਇਕ ਪਾਸੇ ਪੰਜਾਬ ਦੀ ਸਥਿਤੀ ਬਹੁਤ ਗੰਭੀਰ ਹੋ ਚੁੱਕੀ ਸੀ ਅਤੇ ਦੂਜੇ ਪਾਸੇ ਪੰਜਾਬ ਦੇ ਕਾਂਗਰਸੀਆਂ ਵਿਚ 'ਕੁਰਸੀ ਯੁੱਧ' ਚੱਲ ਰਿਹਾ ਸੀ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਪੰਜਾਬ ਦੀਆਂ ਯੂਨੀਵਰਸਿਟੀਆਂ, ਕਾਲਜਾਂ, ਸਕੂਲਾਂ ਵਿਚ ਜ਼ੋਰ ਫੜ ਰਹੀ ਸੀ। ਮੈਂ 1978 ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਐਮ.ਏ. ਵਿਚ ਦਾਖ਼ਲਾ ਲਿਆ ਅਤੇ ਭਾਈ ਵੀਰ ਸਿੰਘ ਹੋਸਟਲ ਦੇ ਕਮਰਾ ਨੰਬਰ 78-ਡੀ ਵਿਚ ਰਹਿਣ ਲੱਗਾ। ਮੈਂ ਆਪਣੇ ਕਮਰਾ ਨੰਬਰ 78-ਡੀ ਨੂੰ ਨਾ ਭੁੱਲਿਆ ਹਾਂ ਅਤੇ ਨਾ ਹੀ ਕਦੇ ਭੁੱਲ ਸਕਾਂਗਾ। ਉਸ ਸਮੇਂ ਯੂਨੀਵਰਸਿਟੀ ਵਿਚ ਫ਼ੈਡਰੇਸ਼ਨ ਦੀ ਗੱਲ ਕਰਨੀ ਤਾਂ ਪਾਸੇ ਰਹੀ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਉੱਤਰ ਭਾਰਤ

ਦੀ ਲਾਲ ਯੂਨੀਵਰਸਿਟੀ ਕਿਹਾ ਜਾਂਦਾ ਸੀ। ਯੂਨੀਵਰਸਿਟੀ ਵਿਚ ਪੜ੍ਹਦੇ ਬਠਿੰਡੇ ਦੇ ਵਿਦਿਆਰਥੀਆਂ ਨੇ ਮੇਰੇ ਵੱਡੇ ਭਾਈ ਸਾਹਿਬ ਸ. ਇਕਬਾਲ ਸਿੰਘ ਨੂੰ ਕਿਹਾ ਕਿ ਉਹ ਖ਼ਾਲਸੇ ਨੂੰ ਸਮਝਾਉਣ ਕਿ ਉਹ ਯੂਨੀਵਰਸਿਟੀ ਵਿਚ ਫ਼ੈਡਰੇਸ਼ਨ ਬਾਰੇ ਕੋਈ ਗੱਲ ਨਾ ਕਰੇ। ਮੇਰੇ ਵੱਡੇ ਭਾਈ ਸਾਹਿਬ ਨੇ ਮੈਨੂੰ ਜਦ ਇਹ ਗੱਲ ਦੱਸੀ ਤਾਂ ਮੈਂ ਸੋਚਣ ਲਈ ਮਜਬੂਰ ਹੋ ਗਿਆ ਅਤੇ ਯੂਨੀਵਰਸਿਟੀ ਦੇ ਕੁਝ ਨੌਜਵਾਨਾਂ ਨੂੰ ਨਾਲ ਲੈ ਕੇ ਫ਼ੈਡਰੇਸ਼ਨ ਦੀ ਸਥਾਪਨਾ ਕੀਤੀ। ਉਸ ਸਮੇਂ ਮੇਰੇ ਨਾਲ ਗੁਰਮੇਜ ਸਿੰਘ ਖੇੜਕੀ, ਜਤਿੰਦਰਪਾਲ ਸਿੰਘ ਜੇ.ਪੀ., ਨਸ਼ਿੰਦਰਦੀਪ ਸਿੰਘ ਰਾਜਪੁਰਾ, ਕੁਲਦੀਪ ਸਿੰਘ (ਅਮਰੀਕਾ), ਸਤਨਾਮ ਸਿੰਘ (ਅਮਰੀਕਾ), ਪੂਰਨ ਸਿੰਘ ਐਡਵੋਕੇਟ, ਜਗਿੰਦਰ ਸਿੰਘ ਸਨੌਰ, ਉਰਵਿੰਦਰਪਾਲ ਸਿੰਘ ਮਦਾਨ, ਬਰਜਿੰਦਰ ਸਿੰਘ ਪਟਿਆਲਾ, ਜਤਿੰਦਰਪਾਲ ਸਿੰਘ ਭਾਟੀਆ, ਜਸਜੀਤ ਸਿੰਘ ਪੀਟਰ, ਕੁਲਦੀਪ ਸਿੰਘ ਉਗਾਣੀ ਵਰਗੇ ਲੰਬੀ ਸੋਚ ਰੱਖਣ ਵਾਲੇ ਨੌਜਵਾਨ ਸਨ ਜਿਨ੍ਹਾਂ ਨੇ ਫ਼ੈਡਰੇਸ਼ਨ ਨੂੰ ਮਜ਼ਬੂਤ ਕਰਨ ਲਈ ਰਾਤ-ਦਿਨ ਕੰਮ ਕੀਤਾ ਪਰ ਬਾਅਦ ਵਿਚ ਤਾਂ ਇਕ ਬਹੁਤ ਹੀ ਵੱਡਾ ਕਾਫ਼ਲਾ ਬਣ ਗਿਆ ਸੀ। ਅਸੀਂ ਕਦੇ ਨਹੀਂ ਭੁੱਲ ਸਕਦੇ ਡਾ. ਤਾਰਨ ਸਿੰਘ ਨੂੰ, ਜਿਨ੍ਹਾਂ ਨੇ ਹੌਲੀ-ਹੌਲੀ ਸਹਿਜ ਨਾਲ ਗੱਲ ਕਰ ਕੇ ਗੁਰਮਤਿ ਦੀ ਸੋਝੀ ਕਰਵਾਉਣੀ, ਪ੍ਰੋ. ਕੁਲਵੰਤ ਸਿੰਘ ਗਰੇਵਾਲ ਦੀਆਂ ਜਜ਼ਬਾਤੀ ਗੱਲਾਂ, ਪ੍ਰੋ. ਹਰਬੰਸ ਸਿੰਘ ਜੀ ਦਾ ਮਿੱਠ-ਬੋਲੜਾ ਸੁਭਾਅ, ਪ੍ਰੋ. ਪਿਆਰਾ ਸਿੰਘ ਪਦਮ ਵੱਲੋਂ ਦੱਸੀਆਂ ਇਤਿਹਾਸਕ ਘਟਨਾਵਾਂ, ਡਾ. ਕੇਹਰ ਸਿੰਘ, ਡਾ. ਬਲਕਾਰ ਸਿੰਘ, ਪ੍ਰੋ. ਸੁਰਿੰਦਰ ਸਿੰਘ ਖੈਹਰਾ, ਡਾ. ਕੁਲਦੀਪ ਸਿੰਘ ਧੀਰ, ਪ੍ਰੋ. ਸੁਖਦਿਆਲ ਸਿੰਘ, ਡਾ. ਬਲਵੀਰ ਸਿੰਘ ਨੰਦਾ, ਡਾ. ਹਰਪਾਲ ਸਿੰਘ ਪੰਨੂੰ ਵੱਲੋਂ ਸਮੇਂ-ਸਮੇਂ 'ਤੇ ਦਿੱਤੀ ਯੋਗ ਅਗਵਾਈ ਅਤੇ ਸੁਚੱਜੀ ਸਲਾਹ ਨੂੰ ਕਦੇ ਨਹੀਂ ਭੁਲਾਇਆ ਜਾ ਸਕਦਾ। ਚੇਤੇ ਆਉਂਦਾ ਹੈ 78-ਡੀ, ਜਿਥੇ ਕਦੇ ਭਗਤ ਪੂਰਨ ਸਿੰਘ ਪਿੰਗਲਵਾੜਾ ਅਤੇ ਉਹਨਾਂ ਦਾ ਬਹੁਤ ਹੀ ਪਿਆਰਾ, ਪਿਆਰਾ ਸਿੰਘ ਕਈ ਦਿਨ ਰਹੇ। ਉਸ ਕਮਰੇ ਵਿਚ ਸ. ਭਾਨ ਸਿੰਘ, ਭਾਈ ਅਮਰੀਕ ਸਿੰਘ, ਸ. ਹਰਮਿੰਦਰ ਸਿੰਘ ਸੰਧੂ, ਸ. ਗਜਿੰਦਰ ਸਿੰਘ, ਸ. ਮਨਮੋਹਣ ਸਿੰਘ, ਅਨੇਕਾਂ ਸੰਤ ਮਹਾਂਪੁਰਸ਼, ਵਿਦਵਾਨਾਂ ਅਤੇ ਉੱਚੇ ਜੀਵਨ ਵਾਲੇ ਸਿੰਘਾਂ ਦੇ ਚਰਨ ਪਏ।

ਮੈਂ ਐਮ.ਫਿਲ. ਕਰਨ ਤੋਂ ਬਾਅਦ ਪੱਤਰਕਾਰੀ ਵਿਚ ਦਾਖ਼ਲਾ ਲੈ ਲਿਆ ਪਰ ਐਮ.ਫਿਲ. ਦਾ ਥੀਸਿਸ ਦਾਖ਼ਲ ਨਾ ਕਰਵਾ ਸਕਿਆ ਕਿਉਂਕਿ ਲਗਾਤਾਰ ਡੇਢ ਸਾਲ ਜੇਲ੍ਹ ਵਿਚ ਰਹਿਣਾ ਪੈ ਗਿਆ। ਪੱਤਰਕਾਰੀ ਸਮੇਂ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ, ਸ. ਵਰਿੰਦਰ ਸਿੰਘ ਵਾਲੀਆ, ਕੈਪਟਨ ਯੂਰਿੰਦਰ ਸਿੰਘ ਮਾਟਾ, ਅਮਰਜੀਤ ਸਿੰਘ ਵੜੈਚ, ਭੁਪਿੰਦਰ ਸਿੰਘ ਬਸਰਾ, ਮੇਰੇ ਨਾਲ ਹੀ ਪੱਤਰਕਾਰੀ ਦੇ ਵਿਦਿਆਰਥੀ ਸਨ। ਮੈਂ ਚਾਹੁੰਦਾ ਸੀ ਕਿ ਐਮ.ਫਿਲ. ਦਾ ਥੀਸਿਸ ਛੇਤੀ ਦੇ ਦੇਵਾਂ। ਇਸੇ ਸਮੇਂ 24 ਅਪ੍ਰੈਲ 1983 ਈ. ਨੂੰ ਡਾ. ਸਰਦਾਰਾ ਸਿੰਘ ਜੌਹਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਬਣੇ। ਭਾਵੇਂ ਮੈਂ ਜੇਲ੍ਹ ਤੋਂ ਬਾਹਰ ਆ ਗਿਆ ਸੀ ਪਰ ਪੁਲਿਸ ਮੇਰਾ

ਪਿੱਛਾ ਨਹੀਂ ਛੱਡ ਰਹੀ ਸੀ।

ਡਾ. ਸਰਦਾਰਾ ਸਿੰਘ ਜੌਹਲ ਵਾਈਸ ਚਾਂਸਲਰ ਅਨੁਸਾਰ, 'ਮੈਂ ਹਾਲੇ ਯੂਨੀਵਰਸਿਟੀ ਚਾਲੂ ਹੀ ਕੀਤੀ ਸੀ ਕਿ ਇਕ ਦਿਨ ਸਵੇਰੇ ਪੁਲਿਸ ਦੇ ਦੋ ਅਫ਼ਸਰ ਅਤੇ ਤਿੰਨ-ਚਾਰ ਸਿਪਾਹੀ ਮੇਰੇ ਕੋਲ ਆ ਗਏ। ਕਹਿੰਦੇ ਕਿ ਜੀ ਤੁਹਾਡਾ ਇਥੇ ਇਕ ਵਿਦਿਆਰਥੀ ਹੈ ਹਰਵਿੰਦਰ ਸਿੰਘ ਖ਼ਾਲਸਾ, ਅਸੀਂ ਉਸ ਨੂੰ ਗ੍ਰਿਫ਼ਤਾਰ ਕਰਨਾ ਹੈ, ਉਹ ਸਰਕਾਰ ਦੇ ਵਿਰੁੱਧ ਬਿਆਨ ਦੇ ਰਿਹਾ ਹੈ। ਮੈਂ ਕਿਹਾ, ਭਲੇਮਾਣਸੋ, ਡੇਢ ਮਹੀਨੇ ਤੋਂ ਵੀ ਵੱਧ ਯੂਨੀਵਰਸਿਟੀ ਬੰਦ ਪਈ ਰਹੀ ਹੈ। ਉਦੋਂ ਫੜ ਲੈਂਦੇ। ਹੁਣ ਮੈਂ ਏਨੀ ਸਦਭਾਵਨਾ ਪੈਦਾ ਕਰ ਕੇ ਮਿਹਨਤ ਨਾਲ ਯੂਨੀਵਰਸਿਟੀ ਖੋਲ੍ਹੀ ਹੈ। ਤੁਹਾਨੂੰ ਯੂਨੀਵਰਸਿਟੀ ਖੁੱਲ੍ਹੀ ਚੰਗੀ ਨਹੀਂ ਲੱਗਦੀ ? ਹੁਣ ਜੇ ਤੁਸੀਂ ਇੰਜ ਇਹ ਵਿਦਿਆਰਥੀ ਫੜ ਲਿਆ ਤਾਂ ਹੜਤਾਲ ਫੇਰ ਹੋ ਜਾਵੇਗੀ ਅਤੇ ਗੱਲ ਫਿਰ ਉਹੀ ਆਨੇ ਵਾਲੀ ਥਾਂ 'ਤੇ ਆ ਜਾਵੇਗੀ। ਮੈਂ ਇੰਜ ਤੁਹਾਨੂੰ ਵਿਦਿਆਰਥੀ ਗ੍ਰਿਫ਼ਤਾਰ ਨਹੀਂ ਕਰਨ ਦੇਣਾ। ਉਹ ਕਹਿਣ ਲੱਗੇ ਕਿ ਜੀ ਸਾਡੀ ਮਜਬੂਰੀ ਹੈ। ਸਾਨੂੰ ਤਾਂ ਉਪਰੋਂ ਮੁੱਖ ਮੰਤਰੀ ਤੋਂ ਹੁਕਮ ਆਏ ਹਨ। ਮੈਂ ਕਿਹਾ ਕਿ ਮਾਫ਼ ਕਰਨਾ, ਅਸੂਲਾਂ ਤੇ ਕਾਨੂੰਨਾਂ ਦੀ ਕੁਝ ਜਾਣਕਾਰੀ ਮੈਨੂੰ ਵੀ ਹੈ। ਮੁੱਖ ਮੰਤਰੀ ਇੰਜ ਤੁਹਾਨੂੰ ਹੁਕਮ ਕਿਵੇਂ ਦੇ ਸਕਦਾ ਹੈ ਅਤੇ ਫੇਰ ਸਰਦਾਰ ਦਰਬਾਰਾ ਸਿੰਘ ? ਮੇਰੇ ਇਹ ਗੱਲ ਮੰਨਣ ਵਿਚ ਨਹੀਂ ਆਉਂਦੀ। ਮੈਂ ਹੁਣੇ ਮੁੱਖ ਮੰਤਰੀ ਨੂੰ ਪੁੱਛ ਲੈਂਦਾ ਹਾਂ। ਮੈਂ ਆਪਣੇ ਪ੍ਰਾਈਵੇਟ ਸੈਕਟਰੀ ਨੂੰ ਮੁੱਖ ਮੰਤਰੀ ਨਾਲ ਟੈਲੀਫ਼ੋਨ ਮਿਲਾਉਣ ਲਈ ਕਿਹਾ ਤਾਂ ਕਹਿਣ ਲੱਗੇ ਕਿ ਨਹੀਂ-ਨਹੀਂ, ਇਹਦੀ ਲੋੜ ਨਹੀਂ, ਅਸੀਂ ਫੇਰ ਆ ਜਾਵਾਂਗੇ। ਮੈਂ ਉਹਨਾਂ ਨੂੰ ਕਿਹਾ ਕਿ ਜੇ ਕੋਈ ਵਿਦਿਆਰਥੀ ਤੁਸਾਂ ਵਾਕਈ ਕਿਸੇ ਦੋਸ਼ ਵਿਚ ਫੜਨਾ ਹੈ ਤਾਂ ਬਾਹਰ ਫੜ ਲੈਣਾ। ਯੂਨੀਵਰਸਿਟੀ ਦੇ ਵਿਚੋਂ ਕੋਈ ਗ੍ਰਿਫ਼ਤਾਰੀ ਨਹੀਂ ਹੋਣੀ ਚਾਹੀਦੀ। ਜੇ ਤੁਸੀਂ ਇੰਜ ਗ੍ਰਿਫ਼ਤਾਰੀ ਕੀਤੀ ਤਾਂ ਉਸ ਦੇ ਨਤੀਜਿਆਂ ਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ।"

"ਪੁਲਿਸ ਦੇ ਜਾਣ ਤੋਂ ਬਾਅਦ ਮੈਂ ਹਰਵਿੰਦਰ ਸਿੰਘ ਖ਼ਾਲਸਾ ਨੂੰ ਆਪਣੇ ਦਫ਼ਤਰ ਵਿਚ ਸੱਦਿਆ। ਬੜਾ ਪਿਆਰਾ ਤੇ ਸਮਝਦਾਰ ਨੌਜਵਾਨ ਲੱਗਾ ਮੈਨੂੰ। ਮੈਂ ਉਸ ਨੂੰ ਸਮਝਾਇਆ ਕਿ ਮੈਨੂੰ ਤੇਰੇ ਲੀਡਰੀ ਕਰਨ ਵਿਚ ਕੋਈ ਇਤਰਾਜ਼ ਨਹੀਂ। ਪਰ ਜੇ ਤੂੰ ਸਿਆਸੀ ਲੀਡਰ ਬਣਨਾ ਹੀ ਹੈ ਤਾਂ ਐਸਾ ਬਣ ਜਿਸ 'ਤੇ ਇਹ ਯੂਨੀਵਰਸਿਟੀ ਮਾਣ ਕਰੇ ਅਤੇ ਮੈਂ ਵੀ ਕਹਿ ਸਕਾਂ ਸਿਰ ਉੱਚਾ ਕਰ ਕੇ ਕਿ ਹਰਵਿੰਦਰ ਸਾਡਾ ਵਿਦਿਆਰਥੀ ਹੈ। ਇਹ ਤਾਂ ਗੱਲ ਨਹੀਂ ਬਣਦੀ ਕਿ ਬਿਆਨ ਦਿੱਤਾ ਤੇ ਲੁਕ ਗਏ। ਲੀਡਰ ਲੁਕਦੇ ਨਹੀਂ ਹੁੰਦੇ ਅਤੇ ਭੱਜਦੇ ਨਹੀਂ ਹੁੰਦੇ। ਸੁਕਰਾਤ ਵੀ ਜੇਲ੍ਹ ਵਿਚੋਂ ਭੱਜ ਸਕਦਾ ਸੀ ਪਰ ਉਸ ਨੇ ਜ਼ਹਿਰ ਪੀਣਾ ਕਬੂਲ ਕੀਤਾ ਤਾਂ ਜੋ ਸਟੇਟ ਦੀ ਵਿਰੋਧਤਾ ਅਸੂਲਾਂ 'ਤੇ ਕਾਇਮ ਰਹੇ। ਅੱਜ ਅਸੀਂ ਉਸ ਸੁਕਰਾਤ ਨੂੰ ਯਾਦ ਕਰਦੇ ਹਾਂ। ਜੇ ਉਹ ਜੇਲ੍ਹ ਤੋਂ ਬੱਚ ਜਾਂਦਾ ਤਾਂ ਚਾਰ ਦਿਨ ਹੋਰ ਜੀ ਲੈਂਦਾ, ਪਰ ਅੱਜ ਉਸ ਸੁਕਰਾਤ ਨੂੰ ਕੋਈ ਜਾਣਦਾ ਵੀ ਨਾ

ਹੁੰਦਾ। ਹਰਵਿੰਦਰ ਕਹਿਣ ਲੱਗਾ ਕਿ ਪ੍ਰੋਫ਼ੈਸਰ ਸਾਹਿਬ, ਮੈਨੂੰ ਦੋ ਦਿਨ ਹੋਰ ਦੇ ਦਿਉ। ਮੈਂ ਆਪਣਾ ਐਮ.ਫਿਲ ਦਾ ਥੀਸਿਸ ਮੁਕੰਮਲ ਕਰ ਲਵਾਂ, ਫਿਰ ਤੁਹਾਨੂੰ ਮੇਰੇ 'ਤੇ ਕਦੇ ਕੋਈ ਸ਼ਿਕਾਇਤ ਨਹੀਂ ਰਹੇਗੀ। ਮੈਂ ਕੈਂਪਸ ਛੱਡ ਜਾਵਾਂਗਾ। ਉਸ ਇਸ ਸੁਹਿਰਦਤਾ ਨਾਲ ਇਹ ਗੱਲ ਕਹੀ ਕਿ ਮੇਰੇ ਅੰਦਰ ਤਕ ਉਤਰ ਗਈ। ਮੈਂ ਸੋਚਿਆ, ਇਹ ਸਮਾਜ ਅਤੇ ਪ੍ਰਸ਼ਾਸਕੀ ਢਾਂਚਾ ਕਿੰਨਾ ਨੁਕਸਦਾਰ ਹੈ ਕਿ ਇਹੋ ਜਿਹੇ ਵਿਦਿਆਰਥੀ ਅਤੇ ਨੌਜਵਾਨ ਨੂੰ ਬਦੋ-ਬਦੀ ਅਪਰਾਧੀ ਕਰਾਰ ਦਿੱਤਾ ਜਾ ਰਿਹਾ ਹੈ। ਹੋ ਸਕਦਾ ਹੈ ਇਕ ਸਿਰ-ਕੱਢ ਸ਼ਹਿਰੀ ਬਣਨ ਦੀ ਥਾਂ ਇਹ ਸਿਸਟਮ ਇਸ ਨੂੰ ਅਪਰਾਧ ਜਾਂ ਉਗਰਵਾਦ ਵੱਲ ਧੱਕ ਦੇਵੇ। ਮੈਨੂੰ ਡਰ ਸੀ ਕਿ ਪੁਲਿਸ ਉਸ ਨੂੰ ਇੰਜ ਨਾ ਫੜ ਲਵੇ। ਮੈਂ ਉਸ ਨੂੰ ਪੇਸ਼ਕਸ਼ ਕੀਤੀ ਕਿ ਤੂੰ ਦੋ ਦਿਨ ਮੇਰੀ ਕੋਠੀ ਵਿਚ ਬੈਠ ਕੇ ਥੀਸਿਸ ਮੁਕੰਮਲ ਕਰ ਲੈ। ਹੋ ਸਕਦਾ ਹੈ ਹੋਸਟਲ 'ਤੇ ਛਾਪਾ ਮਾਰ ਕੇ ਪੁਲਿਸ ਤੈਨੂੰ ਫੜ ਲਵੇ। ਉਸ ਨੇ ਧੰਨਵਾਦ ਕੀਤਾ ਅਤੇ ਚਲਾ ਗਿਆ। ਮੇਰੀ ਕੋਠੀ ਤਾਂ ਨਹੀਂ ਆਇਆ ਪਰ ਤੀਜੇ ਦਿਨ ਹੀ ਟੈਲੀਫ਼ੋਨ ਕੀਤਾ ਕਿ ਪ੍ਰੋਫ਼ੈਸਰ ਸਾਹਿਬ ਮੈਂ ਥੀਸਿਸ ਦੇ ਦਿੱਤਾ ਹੈ। ਹੁਣ ਮੈਂ ਯੂਨੀਵਰਸਿਟੀ ਨਹੀਂ ਆਵਾਂਗਾ। ਤੁਹਾਡੇ ਇਸ ਪਿਆਰ ਦਾ ਧੰਨਵਾਦੀ ਹਾਂ। ਉਸ ਤੋਂ ਬਾਅਦ ਇਸ ਸਾਰੇ ਘੱਲੂਘਾਰੇ ਵਿਚ ਉਹ ਕਿਥੇ ਗਿਆ ਜਾਂ ਉਸ ਦਾ ਕੀ ਬਣਿਆ, ਕੋਈ ਪਤਾ ਨਹੀਂ। ਜੇ ਮਾਰਿਆ ਗਿਆ ਹੈ ਤਾਂ ਮੈਨੂੰ ਦੁੱਖ ਹੈ, ਜੇ ਜੀਉਂਦਾ ਹੈ ਤਾਂ ਮੈਂ ਸਮਝਦਾ ਹਾਂ ਦੇਸ਼ ਦਾ ਇਕ ਬਹੁਤ ਹੀ ਸੂਝਵਾਨ ਨੌਜਵਾਨ ਹੈ। ਜੇ ਕਿਸੇ ਜ਼ਿੰਮੇਵਾਰੀ 'ਤੇ ਹੋਵੇ ਤਾਂ ਕਈ ਆਸਾਂ ਰੱਖੀਆਂ ਜਾ ਸਕਦੀਆਂ ਹਨ।" ('ਰੰਗਾਂ ਦੀ ਗਾਗਰ' ਸਰਦਾਰਾ ਸਿੰਘ ਜੌਹਲ, ਪੰਨੇ 248-50)

ਡਾਕਟਰ ਸਾਹਿਬ ਜੀ ਦੀ ਕਿਤਾਬ ਛਪਣ ਤੋਂ ਬਾਅਦ ਜਦ ਉਹਨਾਂ ਨੂੰ ਮੇਰੇ ਬਾਰੇ ਪਤਾ ਲੱਗਿਆ ਤਾਂ ਬਹੁਤ ਖ਼ੁਸ਼ ਹੋਏ ਅਤੇ ਕਿਤਾਬ ਦੀ ਦੂਜੀ ਐਡੀਸ਼ਨ ਵਿਚ ਬਠਿੰਡਾ ਵਿਚ ਰਹਿਣ ਬਾਰੇ ਲਿਖ ਦਿੱਤਾ। ਪੁਲਿਸ ਸਿੱਖ ਨੌਜਵਾਨਾਂ ਦੇ ਮਗਰ ਹੱਥ ਧੋ ਕੇ ਪੈ ਚੁੱਕੀ ਸੀ। ਪੰਜਾਬ ਪੁਲਿਸ ਦੇ ਮੁਲਾਜ਼ਮਾਂ ਦੇ ਮਨਾਂ ਉਪਰ ਬ੍ਰਾਹਮਣਵਾਦੀ ਸੋਚ ਭਾਰੂ ਹੋ ਚੁੱਕੀ ਸੀ ਅਤੇ ਗੰਗੂ ਦੀ ਰੂਹ ਉਹਨਾਂ ਨੂੰ ਗ਼ਲਤ ਕੰਮ ਕਰਨ ਲਈ ਪ੍ਰੇਰ ਰਹੀ ਸੀ। ਉਸ ਸਮੇਂ ਡਾਕਟਰ ਸਰਦਾਰਾ ਸਿੰਘ ਜੌਹਲ ਵਰਗੇ ਵੀ ਟਾਵੇਂ-ਟਾਵੇਂ ਸਨ, ਜੋ ਸਿੱਖ ਨੌਜਵਾਨਾਂ ਨੂੰ ਬਲਦੀ ਅੱਗ 'ਚੋਂ ਬਚਾਉਣਾ ਚਾਹੁੰਦੇ ਸਨ।

•

# (6)

ਸ਼੍ਰੋਮਣੀ ਅਕਾਲੀ ਦਲ ਦੇ 'ਰਸਤਾ ਰੋਕੂ' ਅੰਦੋਲਨ ਸਮੇਂ ਸ਼ਹੀਦ ਹੋਣ ਵਾਲੇ ਸੂਰਬੀਰਾਂ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਸ਼ਹੀਦ-ਸ਼ਰਧਾਂਜਲੀ ਜਲੂਸ ਕੱਢਣ ਦਾ ਫ਼ੈਸਲਾ ਕੀਤਾ ਗਿਆ ਤਾਂ ਜੋ ਇਹਨਾਂ ਸ਼ਹੀਦਾਂ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਨ ਅਤੇ ਸ਼ਰਧਾਂਜਲੀ ਅਰਪਣ ਕਰਨ ਲਈ ਵੱਧ ਤੋਂ ਵੱਧ ਸੰਗਤਾਂ ਨੂੰ ਮੌਕਾ ਪ੍ਰਾਪਤ ਹੋ ਸਕੇ। ਸ਼ਹੀਦ-ਸ਼ਰਧਾਂਜਲੀ ਜਲੂਸ ਦੀ ਰੂਪ-ਰੇਖਾ ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦੇ ਦੱਸਣ ਮੁਤਾਬਕ ਤਿਆਰ ਕੀਤੀ ਗਈ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਆਪ 30 ਅਪ੍ਰੈਲ 1983 ਨੂੰ ਦੁਪਹਿਰ ਦੇ ਢਾਈ ਵਜੇ ਅਰਦਾਸ ਕਰ ਕੇ ਗੁਰਦੁਆਰਾ ਨਥਾਣਾ ਸਾਹਿਬ ਲਈ ਸ਼ਹੀਦ-ਸ਼ਰਧਾਂਜਲੀ ਜਲੂਸ ਦੀ ਤਿਆਰੀ ਕਰਨ ਵਾਸਤੇ ਸਿੰਘਾਂ ਨੂੰ ਤੋਰਿਆ। ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਹਾਨ ਪਵਿੱਤਰ ਅਸਥਾਨ ਗੁਰਦੁਆਰਾ ਸ੍ਰੀ ਨਥਾਣਾ ਸਾਹਿਬ ਜ਼ਿਲ੍ਹਾ ਬਠਿੰਡਾ ਵਿਖੇ ਸ਼ਹੀਦਾਂ ਨਮਿੱਤ ਰੱਖੇ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ 1 ਮਈ 1983 ਨੂੰ ਸਵੇਰੇ ਨੌਂ ਵਜੇ ਪਿਆ। ਭੋਗ ਉਪਰੰਤ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਪ੍ਰਕਾਸ਼ ਸਿੰਘ ਬਾਦਲ, ਸ. ਸੁਰਜੀਤ ਸਿੰਘ ਬਰਨਾਲਾ, ਪ੍ਰਿੰਸੀਪਲ ਸਤਿਬੀਰ ਸਿੰਘ ਅਤੇ ਹੋਰ ਉੱਘੇ ਪੰਥਕ ਮੁਖੀਆਂ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕੀਤੀ ਤੇ ਮੌਜੂਦਾ ਹਾਲਾਤ 'ਤੇ ਰੌਸ਼ਨੀ ਪਾਈ।

ਠੀਕ ਸਵਾ ਗਿਆਰਾਂ ਵਜੇ ਗੁਰਦੁਆਰਾ ਨਥਾਣਾ ਸਾਹਿਬ ਤੋਂ ਬੈਂਡ ਦੀਆਂ ਮਾਤਮੀ ਧੁਨਾਂ ਨਾਲ ਸ਼ਹੀਦ-ਸ਼ਰਧਾਂਜਲੀ ਜਲੂਸ ਆਰੰਭ ਹੋਇਆ। ਸਭ ਤੋਂ ਅੱਗੇ ਨਗਾਰਾ, ਫਿਰ ਪੰਜ ਨਿਸ਼ਾਨਚੀ, ਪੰਜ ਪਿਆਰੇ, ਸੁਨਹਿਰੀ ਪਾਲਕੀ ਵਿਚ ਜੁਗੋ-ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ, ਸ਼ਹੀਦੀ ਕਲਸ਼ ਵਾਲਾ ਟਰੱਕ, 4 ਅਪ੍ਰੈਲ 1983 ਈ. ਦੇ ਸ਼ਹੀਦਾਂ ਦੀਆਂ ਫ਼ੋਟੋਆਂ ਵਾਲਾ ਟਰੱਕ, ਤਰਨ ਤਾਰਨ ਦੇ ਰੇਲ-ਹਾਦਸੇ ਦੇ ਸ਼ਹੀਦਾਂ ਦੀਆਂ ਫ਼ੋਟੋਆਂ ਵਾਲਾ ਟਰੱਕ, ਅਖੌਤੀ ਤੇ ਝੂਠੇ ਪੁਲਿਸ ਮੁਕਾਬਲਿਆਂ ਵਿਚ ਸ਼ਹੀਦ ਹੋਏ ਸ਼ਹੀਦਾਂ ਦੀਆਂ ਫ਼ੋਟੋਆਂ ਵਾਲੇ ਟਰੱਕ ਅਤੇ 13 ਅਪ੍ਰੈਲ

1978 ਨੂੰ ਅੰਮ੍ਰਿਤਸਰ ਵਿਖੇ ਸ਼ਹੀਦ ਹੋਏ ਸਿੰਘਾਂ ਦੀਆਂ ਫ਼ੋਟੋਆਂ ਵਾਲੇ ਟਰੱਕ, ਇਸ ਪਿੱਛੇ ਉਹਨਾਂ ਸ਼ਹੀਦ ਸਿੰਘਾਂ ਦੀਆਂ ਤਸਵੀਰਾਂ ਵਾਲਾ ਟਰੱਕ ਸੀ, ਜਿਨ੍ਹਾਂ ਦਾ ਜ਼ਿਕਰ ਸਿੱਧਾ ਅਰਦਾਸ ਵਿਚ ਹੈ। ਜਲੂਸ ਵਿਚ ਸ਼ਹੀਦਾਂ ਦੇ ਪਰਿਵਾਰਾਂ ਅਤੇ ਸੰਗਤਾਂ ਨਾਲ ਭਰੇ ਹੋਏ ਟਰੱਕ, ਟੈਂਪੂ, ਟਰਾਲੀਆਂ ਅਤੇ ਕਾਰਾਂ ਦਾ ਲੰਬਾ ਕਾਫ਼ਲਾ ਸੀ। ਇਕ ਖੁੱਲ੍ਹੀ ਜੀਪ ਵਿਚ ਸ. ਪ੍ਰਕਾਸ਼ ਸਿੰਘ ਬਾਦਲ, ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਰਜੀਤ ਸਿੰਘ ਬਰਨਾਲਾ ਜਲੂਸ ਨਾਲ ਸ਼ਾਮਲ ਰਹੇ। ਇਹ ਸ਼ਹੀਦ-ਸ਼ਰਧਾਂਜਲੀ ਜਲੂਸ ਇਕ ਅਲੌਕਿਕ ਦ੍ਰਿਸ਼ ਪੇਸ਼ ਕਰ ਰਿਹਾ ਸੀ। ਇਹ ਜਲੂਸ ਭਗਤਾ, ਬਾਘਾ ਪੁਰਾਣਾ, ਮੋਗਾ, ਧਰਮਕੋਟ, ਮਲਸੀਆਂ, ਲੋਹੀਆਂ ਹੁੰਦਾ ਹੋਇਆ ਰਾਤ ਦੇ ਅੱਠ ਵਜੇ ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ ਪਹੁੰਚਿਆ ਅਤੇ ਰਾਤ ਵਿਸਰਾਮ ਕੀਤਾ। ਅਗਲੇ ਦਿਨ 2 ਮਈ ਨੂੰ ਗੁਰਦੁਆਰਾ ਬੇਰ ਸਾਹਿਬ ਤੋਂ ਸਵੇਰੇ 9 ਵਜੇ ਤਰਤੀਬ ਨਾਲ ਆਰੰਭ ਹੋ ਕੇ ਜਲੂਸ ਕਪੂਰਥਲਾ, ਕਰਤਾਰਪੁਰ, ਜਲੰਧਰ, ਫਗਵਾੜਾ, ਗੋਰਾਇਆ, ਫ਼ਿਲੌਰ ਤੋਂ ਹੁੰਦਾ ਹੋਇਆ ਸ਼ਾਮ ਦੇ 7 ਵਜੇ ਗੁਰਦੁਆਰਾ ਕਲਗੀਧਰ ਸ੍ਰੀ ਗੁਰੂ ਸਿੰਘ ਸਭਾ ਲੁਧਿਆਣੇ ਪਹੁੰਚਿਆ ਅਤੇ ਰਾਤ ਵਿਸਰਾਮ ਕੀਤਾ।

ਅਗਲੇ ਦਿਨ 3 ਮਈ ਸਵੇਰੇ ਨੌਂ ਵਜੇ ਜਲੂਸ ਲੁਧਿਆਣੇ ਤੋਂ ਆਰੰਭ ਹੋ ਕੇ ਮੰਡੀ ਅਹਿਮਦਗੜ੍ਹ, ਕੁੱਪ, ਮਲੇਰਕੋਟਲਾ, ਅਮਰਗੜ੍ਹ, ਨਾਭਾ ਹੁੰਦਾ ਹੋਇਆ ਰਾਤ ਦਸ ਵਜੇ ਦੇ ਕਰੀਬ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਪਹੁੰਚਿਆ, ਜਿਥੇ ਵੱਡੀ ਗਿਣਤੀ ਵਿਚ ਸੰਗਤਾਂ ਇਕੱਠੀਆਂ ਹੋਈਆਂ ਸਨ। ਸੰਗਤਾਂ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਉਪਰੰਤ ਜਲੂਸ ਵਿਚ ਸ਼ਾਮਲ ਸੰਗਤਾਂ ਨੇ ਵਿਸਰਾਮ ਕੀਤਾ। ਸ਼ਰਧਾਂਜਲੀ-ਜਲੂਸ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਤੋਂ ਸਵੇਰੇ ਨੌਂ ਵਜੇ ਚੱਲ ਕੇ ਬਹਾਦਰਗੜ੍ਹ, ਰਾਜਪੁਰਾ, ਅੰਬਾਲਾ, ਬਲਦੇਵ ਨਗਰ, ਡੇਰਾ ਬੱਸੀ, ਚੰਡੀਗੜ੍ਹ, ਖਰੜ, ਕੁਰਾਲੀ ਤੋਂ ਹੁੰਦਾ ਹੋਇਆ ਰਾਤ ਦੇ ਗਿਆਰਾਂ ਵਜੇ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਰੋਪੜ ਪਹੁੰਚਿਆ। ਸ਼ਹੀਦੀ ਜਲੂਸ ਸਵੇਰੇ ਨੌਂ ਵਜੇ ਆਰੰਭ ਹੋ ਕੇ ਸਾਢੇ ਗਿਆਰਾਂ ਵਜੇ ਗੁਰਦੁਆਰਾ ਸ੍ਰੀ ਪਤਾਲਪੁਰੀ ਕੀਰਤਪੁਰ ਸਾਹਿਬ ਪਹੁੰਚਿਆ। ਹਜ਼ਾਰਾਂ ਸੰਗਤਾਂ ਦੇ ਇਕੱਠ ਵਿਚ ਸ਼ਹੀਦੀ ਕਲਸ਼ ਨੂੰ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਆਪਣੇ ਸੀਸ 'ਤੇ ਰੱਖ ਕੇ ਘਾਟ ਤਕ ਲੈ ਕੇ ਗਏ। ਕੌਮੀ ਸ਼ਹੀਦਾਂ ਦੇ ਪਰਿਵਾਰਾਂ ਅਤੇ ਭਾਰੀ ਸੰਗਤਾਂ ਦੀ ਹਾਜ਼ਰੀ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ ਅਤੇ ਜ਼ਿਲ੍ਹਾ ਜੱਥੇਦਾਰਾਂ ਨੇ ਸੱਜਲ ਨੇਤਰਾਂ ਨਾਲ ਸ਼ਹੀਦਾਂ ਦੀਆ ਅਸਥੀਆਂ ਆਪਣੇ ਹੱਥੀਂ ਜਲ-ਪ੍ਰਵਾਹ ਕੀਤੀਆਂ। ਉਪਰੰਤ ਪਤਾਲਪੁਰੀ ਵਿਚ ਦੀਵਾਨ ਸਜਿਆ ਜਿਸ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਕੱਲੇ-ਇਕੱਲੇ ਸ਼ਹੀਦ ਦੇ ਜੀਵਨ 'ਤੇ ਰੌਸ਼ਨੀ ਪਾਈ ਅਤੇ ਸ਼ਹੀਦਾਂ ਦੇ ਪਰਿਵਾਰਾਂ

ਨਾਲ ਹਮਦਰਦੀ ਪ੍ਰਗਟ ਕੀਤੀ। ਇਸ ਸਮੇਂ ਸਜੇ ਦੀਵਾਨ ਵਿਚ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਐਲਾਨ ਕੀਤਾ ਕਿ ਇਹ ਕੌਮ ਦੇ ਸ਼ਹੀਦ ਹਨ, ਕੌਮ ਨੂੰ ਇਹਨਾਂ 'ਤੇ ਮਾਣ ਰਹੇਗਾ ਅਤੇ ਕੌਮ ਇਹਨਾਂ ਸ਼ਹੀਦਾਂ ਦੇ ਪਰਿਵਾਰਾਂ ਦੀ ਦੇਖ-ਭਾਲ ਲਈ ਸਦਾ ਵਚਨਬੱਧ ਹੈ। ਇਸੇ ਤਰ੍ਹਾਂ ਪ੍ਰਕਾਸ਼ ਸਿੰਘ ਬਾਦਲ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੱਤੀ ਅਤੇ ਸ਼ਹੀਦਾਂ ਦੇ ਪਰਿਵਾਰਾਂ ਦੀ ਦੇਖ-ਭਾਲ ਲਈ ਇਕ ਟਰੱਸਟ ਕਾਇਮ ਕਰਨ ਦਾ ਵਚਨ ਦਿੱਤਾ।

ਰਸਤਾ-ਰੋਕੂ ਅੰਦੋਲਨ ਵਿਚ ਸ਼ਹੀਦ ਹੋਣ ਵਾਲਿਆਂ ਨੂੰ 27 ਸਾਲ ਬੀਤ ਚੁੱਕੇ ਹਨ ਅਤੇ 4 ਅਪ੍ਰੈਲ 2008 ਨੂੰ 25ਵੀਂ ਵਰ੍ਹੇਗੰਢ ਸੀ। ਅੱਜ ਪੰਜਾਬ ਵਿਚ ਅਕਾਲੀ ਸਰਕਾਰ ਹੈ, ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਹਨ। ਸ. ਬਾਦਲ ਵੱਲੋਂ ਸ਼ਹੀਦ ਪਰਿਵਾਰਾਂ ਦੀ ਸੰਭਾਲ ਲਈ ਟਰੱਸਟ ਬਣਾਉਣ ਦਾ ਵਚਨ ਦਿੱਤਾ ਗਿਆ ਸੀ। ਟਰੱਸਟ ਬਣਨਾ ਤਾਂ ਦੂਰ ਦੀ ਗੱਲ, ਇਹਨਾਂ ਸ਼ਹੀਦਾਂ ਦੀ 25ਵੀਂ ਵਰ੍ਹੇਗੰਢ 'ਤੇ ਕਿਸੇ ਨੇ ਅਖੰਡ ਪਾਠ ਸਾਹਿਬ ਦਾ ਭੋਗ ਪਾਉਣ ਬਾਰੇ ਵੀ ਨਹੀਂ ਸੋਚਿਆ। ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਰਾਜਨੀਤਕ ਨੁਮਾਇੰਦਾ ਜੱਥੇਬੰਦੀ ਹੈ। ਧਰਮ-ਯੁੱਧ ਮੋਰਚੇ ਦੌਰਾਨ ਜੋ ਸ਼ਹੀਦ ਹੋਏ, ਉਹਨਾਂ ਦੇ ਪਰਿਵਾਰਾਂ ਦੀ ਪੁੱਛ-ਪ੍ਰਤੀਤ ਕਰਨਾ ਸ਼੍ਰੋਮਣੀ ਅਕਾਲੀ ਦਲ ਦਾ ਫ਼ਰਜ਼ ਬਣਦਾ ਹੈ। ਚਲੋ ਕੋਈ ਨਹੀਂ, ਗੁਰੂ ਰਾਖਾ। ਇਸ ਸ਼ਹੀਦ-ਸ਼ਰਧਾਂਜਲੀ ਜਲੂਸ ਵਿਚ ਇਕ ਗੱਲ ਦੇਖਣ ਨੂੰ ਮਿਲੀ ਕਿ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਪ੍ਰਕਾਸ਼ ਸਿੰਘ ਬਾਦਲ 1 ਮਈ ਤੋਂ 5 ਮਈ 1983 ਤਕ ਪੰਜੇ ਦਿਨ ਸਾਰਾ-ਸਾਰਾ ਦਿਨ ਜਲੂਸ ਵਿਚ ਹਾਜ਼ਰ ਰਹਿ ਕੇ ਪ੍ਰਬੰਧਕਾਂ ਨੂੰ ਯੋਗ ਅਗਵਾਈ ਦਿੰਦੇ ਰਹੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਈ ਚੌਰ ਦੀ ਸੇਵਾ ਜਲੂਸ ਦੇ ਆਰੰਭ ਤੋਂ ਲੈ ਕੇ ਭੱਠਾ ਸਾਹਿਬ ਤਕ ਜੱਥੇਦਾਰ ਲੱਖਾ ਸਿੰਘ ਜੀ ਜੱਥੇਦਾਰ ਤਖ਼ਤ ਦਮਦਮਾ ਸਾਹਿਬ ਤਲਵੰਡੀ ਸਾਬੋ ਕਰਦੇ ਰਹੇ ਅਤੇ ਭੱਠਾ ਸਾਹਿਬ ਤੋਂ ਕੀਰਤਪੁਰ ਸਾਹਿਬ ਤਕ ਸਿੰਘ ਸਾਹਿਬ ਗਿਆਨੀ ਹਰਚਰਨ ਸਿੰਘ ਮਹਾਲੋਂ ਜੱਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਵੀ ਜਲੂਸ ਦੇ ਨਾਲ ਹੀ ਰਹੇ। ਗੁਰਦੁਆਰਾ ਨਥਾਣਾ ਸਾਹਿਬ ਤੋਂ ਲੈ ਕੇ ਕੀਰਤਪੁਰ ਸਾਹਿਬ ਤਕ ਸਾਰੇ ਰਸਤੇ ਇਲਾਕੇ ਦੀਆਂ ਸੰਗਤਾਂ ਨੇ ਜਲੂਸ ਵਿਚ ਸ਼ਾਮਲ ਸੰਗਤਾਂ ਦੀ ਪੂਰੀ ਸੇਵਾ ਕੀਤੀ। ਸੰਗਤਾਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਦੇਰ ਰਾਤ ਤਕ ਸੜਕਾਂ 'ਤੇ ਖੜੀਆਂ ਰਹਿੰਦੀਆਂ। ਕਈ ਥਾਵਾਂ 'ਤੇ ਤਾਂ ਸੰਗਤਾਂ ਦਾ ਇਤਨਾ ਇਕੱਠ ਹੋ ਜਾਂਦਾ ਕਿ ਰਸ਼ ਨੂੰ ਸੰਭਾਲਣਾ ਔਖਾ ਹੋ ਜਾਂਦਾ।

ਸ਼ਹੀਦਾਂ ਦੇ ਪਰਿਵਾਰਾਂ ਦੀ ਸਹਾਇਤਾ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੀਯਤ ਕੀਤੇ ਸ਼ਹੀਦੀ-ਫ਼ੰਡ ਵਿਚ ਦਾਨੀ ਸੱਜਣਾਂ ਨੇ ਦਿਲ ਖੋਲ੍ਹ ਕੇ ਹਿੱਸਾ ਪਾਇਆ। ਪੰਜੇ ਦਿਨ ਸ਼ਹੀਦੀ ਜਲੂਸ ਇਕਸਾਰਤਾ ਨਾਲ ਚੱਲਦਾ ਰਿਹਾ ਅਤੇ ਕਿਸੇ

ਕਿਸਮ ਦਾ ਕੋਈ ਵਿਘਨ ਨਾ ਪਿਆ। ਇਸ ਜਲੂਸ ਲਈ ਸਾਰੇ ਪੰਜਾਬ ਵਾਸੀਆਂ ਦਾ ਪੂਰਾ ਉਤਸ਼ਾਹ ਸੀ ਕਿਉਂਕਿ ਰਸਤਾ ਰੋਕੂ ਅੰਦੋਲਨ ਸਮੇਂ ਹਿੰਦੂ, ਸਿੱਖ, ਮੁਸਲਮਾਨ ਸ਼ਹੀਦ ਹੋਏ ਸਨ। ਪੰਜਾਬ ਦੀਆਂ ਸੜਕਾਂ 'ਤੇ ਚੱਲ ਰਿਹਾ ਜਲੂਸ ਆਪਣੇ ਆਪ ਵਿਚ ਇਕ ਅਨੋਖਾ ਦ੍ਰਿਸ਼ ਪੇਸ਼ ਕਰ ਰਿਹਾ ਸੀ। ਇਸ ਸਮੇਂ ਸਿੱਖ ਸੰਗਤਾਂ ਅੰਦਰ ਉਤਸ਼ਾਹ ਠਾਠਾਂ ਮਾਰ ਰਿਹਾ ਸੀ, ਕੁਰਬਾਨੀ ਕਰਨ ਦੀ ਭਾਵਨਾ ਪੈਦਾ ਹੋ ਰਹੀ ਸੀ।

ਪੰਜਾਬ ਦਾ ਮਾਹੌਲ ਸ਼ਾਂਤਮਈ ਸੀ, ਪਰੰਤੂ ਕੁਝ ਫ਼ਿਰਕਾਪ੍ਰਸਤ ਤਾਕਤਾਂ ਪੰਜਾਬ ਵਿਚਲੀ ਸ਼ਾਂਤੀ ਦੇਖ ਕੇ ਖ਼ੁਸ਼ ਨਹੀਂ ਸਨ। ਉਹ ਨਹੀਂ ਚਾਹੁੰਦੀਆਂ ਸਨ ਕਿ ਪੰਜਾਬ ਸ਼ਾਂਤ ਰਹੇ। ਪੰਜਾਬ ਵਿਚ ਕਈ ਫ਼ਿਰਕੂ ਜੱਥੇਬੰਦੀਆਂ ਪੈਦਾ ਹੋ ਚੁੱਕੀਆਂ ਸਨ। ਕਾਂਗਰਸ ਵੱਲੋਂ ਵਿਸ਼ੇਸ਼ ਤੌਰ 'ਤੇ ਇਹਨਾਂ ਫ਼ਿਰਕਾਪ੍ਰਸਤ ਜੱਥੇਬੰਦੀਆਂ ਦੀ ਸਹਾਇਤਾ ਕੀਤੀ ਜਾ ਰਹੀ ਸੀ। ਪੰਜਾਬ ਦੇ ਪਿੰਡਾਂ ਵਿਚ ਇਹੋ ਜਿਹੀ ਕੋਈ ਸਮੱਸਿਆ ਨਹੀਂ ਸੀ, ਇਹ ਸਾਰਾ ਕੰਮ ਸ਼ਹਿਰਾਂ ਵਿਚ ਹੀ ਸੀ।

ਪਟਿਆਲੇ ਦੇ ਹਿੰਦੂ ਸੁਰੱਖਿਆ ਸਮਿਤੀ ਵਾਲੇ ਪੰਜਾਬ ਵਿਚ ਫ਼ਿਰਕੂ ਅੱਗ ਲਗਾਉਣ ਲਈ ਹਮੇਸ਼ਾ ਤਿਆਰ ਰਹਿੰਦੇ ਸਨ। ਕਦੇ ਰਾਮ ਨੌਮੀ ਦੇ ਤਿਉਹਾਰ 'ਤੇ ਹਥਿਆਰਾਂ ਦਾ ਪ੍ਰਦਰਸ਼ਨ ਕਰ ਕੇ ਜਲੂਸ ਕੱਢਣਾ, ਕਦੇ ਗੁਰਬਾਣੀ ਦੇ ਗੁਟਕੇ ਪਾੜ ਕੇ ਸੁੱਟਣਾ, ਇਹ ਉਹਨਾਂ ਦਾ ਆਮ ਸ਼ੁਗਲ ਸੀ। ਪਟਿਆਲੇ ਬਜ਼ਾਰਾਂ ਵਿਚ ਸਪੀਕਰ ਲੱਗੇ ਹੋਏ ਸਨ ਅਤੇ ਉਹਨਾਂ ਸਪੀਕਰਾਂ ਰਾਹੀਂ ਗੁਰਬਾਣੀ ਦੇ ਕੀਰਤਨ ਦੀਆਂ ਧੁੰਨਾਂ ਸੁਣਾਈ ਦੇ ਰਹੀਆਂ ਸਨ ਪਰ ਕੁਝ ਫ਼ਿਰਕਾਪ੍ਰਸਤ ਸ਼ਰਾਰਤੀ ਅਨਸਰਾਂ ਨੇ ਗੰਦੀ ਖੇਡ ਖੇਡਦਿਆਂ ਹੋਇਆਂ ਲਾਊਡ ਸਪੀਕਰਾਂ ਦੀਆਂ ਤਾਰਾਂ ਕੱਢ ਦਿੱਤੀਆਂ, ਜਿਸ ਨਾਲ ਰੌਲਾ ਪੈ ਗਿਆ ਅਤੇ ਅੱਗਾਂ ਲਾਉਣ ਦੀਆਂ ਕਾਰਵਾਈਆਂ ਸ਼ੁਰੂ ਹੋ ਗਈਆਂ। ਸ਼ਹਿਰ ਵਿਚ ਕਰਫ਼ਿਊ ਲੱਗ ਗਿਆ ਪਰ ਕਰਫ਼ਿਊ ਦੌਰਾਨ ਹੀ ਸਿੱਖਾਂ ਦੀਆਂ ਦੁਕਾਨਾਂ ਸਾੜੀਆਂ ਗਈਆਂ। ਪੰਜਾਬ ਵਿਚ ਕਾਂਗਰਸ ਦਾ ਰਾਜ ਸੀ ਅਤੇ ਇਹ ਸਾਰਾ ਕੁਝ ਸੋਚੀ-ਸਮਝੀ ਸਾਜ਼ਿਸ਼ ਅਧੀਨ ਹੋ ਰਿਹਾ ਸੀ। ਇਸ ਘਟਨਾ ਦੌਰਾਨ ਹੀ ਇਕ ਨੌਜਵਾਨ ਅਸ਼ੋਕ ਕੁਮਾਰ ਪੁਲਿਸ ਦੀ ਗੋਲੀ ਨਾਲ ਮਾਰਿਆ ਗਿਆ। ਇਸ ਘਟਨਾ ਦੀ ਸਾਰੀਆਂ ਪਾਰਟੀਆਂ ਨੇ ਨਿਖੇਧੀ ਕੀਤੀ। ਭਾਰਤ ਦਾ ਗ੍ਰਹਿ ਮੰਤਰੀ ਸੇਠੀ, ਕੌਸ਼ਕ ਤੇ ਚਤੁਰਵੇਦੀ ਤੁਰੰਤ ਪਟਿਆਲੇ ਪਹੁੰਚੇ। ਅਸ਼ੋਕ ਕੁਮਾਰ ਦਾ ਪੋਸਟ ਮਾਰਟਮ ਕਰਨ ਤੋਂ ਬਾਅਦ ਲਾਸ਼ ਉਸ ਦੇ ਵਾਰਸਾਂ ਨੂੰ ਦੇ ਦਿੱਤੀ ਗਈ ਅਤੇ ਦੂਜੇ ਦਿਨ ਸਸਕਾਰ ਕੀਤਾ ਗਿਆ। ਸਸਕਾਰ ਤੋਂ ਅਗਲੇ ਦਿਨ ਸਰਕਾਰ ਨੇ ਇਸ ਘਟਨਾ ਦੀ ਜੁਡੀਸ਼ੀਅਲ ਜਾਂਚ ਦੇ ਹੁਕਮ ਦੇ ਦਿੱਤੇ ਅਤੇ ਇਸ ਇਨਕੁਆਇਰੀ ਲਈ ਜੱਜ ਨਿਯੁਕਤ ਕੀਤਾ ਗਿਆ। ਪੰਜਾਬ ਵਿਚ ਹਰ ਰੋਜ਼ ਸਿੱਖ ਨੌਜਵਾਨਾਂ ਨੂੰ ਝੂਠੇ ਪੁਲਿਸ-ਮੁਕਾਬਲੇ ਬਣਾ ਕੇ ਸ਼ਹੀਦ ਕੀਤਾ ਜਾਂਦਾ, ਧੀਆਂ-ਭੈਣਾਂ, ਬਜ਼ੁਰਗਾਂ ਦੀ ਬੇਪਤੀ ਹੁੰਦੀ, ਕੋਈ ਇਨਕੁਆਇਰੀ ਨਹੀਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੇਂਦਰ ਵਿਚਲੀ ਕਾਂਗਰਸ ਸਰਕਾਰ ਸਿੱਖਾਂ ਨਾਲ ਦੇਸ਼ ਆਜ਼ਾਦ

ਹੋਣ ਤੋਂ ਲੈ ਕੇ ਹੁਣ ਤਕ ਧੱਕਾ ਕਰਦੀ ਆਈ ਹੈ, ਪਰ ਸਿੱਖ ਕੌਮ ਦੇ ਨੇਤਾ ਕਿਹੜਾ ਸੁਚੇਤ ਹਨ ? ਉਹਨਾਂ ਨੂੰ ਕੌਮ ਦੀਆਂ ਮੰਗਾਂ ਨਾਲ ਕੋਈ ਵਾਸਤਾ ਨਹੀਂ, ਪੰਜਾਬ ਵਿਚਲੀ ਸਮੱਸਿਆ ਨਾਲ ਕੋਈ ਵਾਸਤਾ ਨਹੀਂ, ਉਹਨਾਂ ਨੂੰ ਤਾਂ ਆਪਣਾ ਜਾਂ ਆਪਣੇ ਪਰਿਵਾਰ ਦਾ ਫ਼ਿਕਰ ਹੈ। ਕੌਮ ਡਿੱਗੇ ਢੱਠੇ ਖੂਹ ਵਿਚ, ਉਹਨਾਂ ਨੂੰ ਤਾਂ ਆਪਣੀ ਸੰਤੁਸ਼ਟੀ ਚਾਹੀਦੀ ਹੈ। ਸੱਚ ਜਾਣਿਓ ? ਸਿੱਖ ਕੌਮ ਵੀ ਸੁਚੇਤ ਨਹੀਂ ਹੈ, ਜੇ ਕੌਮ ਸੁਚੇਤ ਹੋਵੇ ਤਾਂ ਨੇਤਾਵਾਂ ਦੀ ਹਿੰਮਤ ਨਹੀਂ ਕਿ ਕੌਮ ਨੂੰ ਆਪਣੀਆਂ ਕੁਰਸੀਆਂ ਖ਼ਾਤਰ ਦਿੱਲੀ ਕੋਲ ਵੇਚ ਆਉਣ। ਇਹ ਕਮਜ਼ੋਰੀ ਕੌਮ ਦੀ ਹੈ।

ਧਰਮ-ਯੁੱਧ ਮੋਰਚੇ ਦੌਰਾਨ ਸ਼੍ਰੋਮਣੀ ਅਕਾਲੀ ਦਲ ਨੇ ਵੱਖੋ-ਵੱਖ ਪ੍ਰੋਗਰਾਮ ਦਿੱਤੇ ਅਤੇ ਪ੍ਰੋਗਰਾਮ ਸਫਲ ਰਹੇ, ਪਰ ਇਹਨਾਂ ਪ੍ਰੋਗਰਾਮਾਂ ਦੇ ਐਕਸ਼ਨਾਂ ਦਾ ਸਰਕਾਰ 'ਤੇ ਕੋਈ ਅਸਰ ਨਾ ਹੋਇਆ। ਦਰਬਾਰਾ ਸਿੰਘ ਕਹੇ ਕਿ ਮੋਰਚਾ ਫ਼ੇਲ੍ਹ ਹੈ ਤੇ ਪੰਜਾਬ ਸ਼ਾਂਤ ਹੈ। ਪੰਜਾਬ ਅਤੇ ਕੇਂਦਰ ਵਿਚਲੀ ਕਾਂਗਰਸ ਸਰਕਾਰ ਨੂੰ ਪਟਿਆਲਾ ਵਿਖੇ 2 ਮਈ 1983 ਨੂੰ ਅਸ਼ੋਕ ਕੁਮਾਰ ਦਾ ਪੁਲਿਸ ਦੀ ਗੋਲੀ ਨਾਲ ਮਾਰੇ ਜਾਣ ਦਾ ਬਹੁਤ ਦੁੱਖ ਹੋਇਆ। ਪਹਿਲਾਂ ਕੇਂਦਰੀ ਮੰਤਰੀ ਪਟਿਆਲੇ ਆਏ, ਫਿਰ 29 ਮਈ 1983 ਨੂੰ ਪੰਜਾਬ ਦਾ ਕੌਰਾ ਕੀਤਾ। ਇੰਦਰਾ ਗਾਂਧੀ ਪਟਿਆਲੇ ਤਾਂ ਨਾ ਆਈ ਪਰ ਨਾਭਾ, ਲੁਧਿਆਣਾ ਤੇ ਗੁਰਦਾਸਪੁਰ ਗਈ ਅਤੇ ਲੋਕਾਂ ਨੂੰ ਸੰਬੋਧਨ ਕੀਤਾ। ਦਰਬਾਰਾ ਸਿੰਘ ਇਹ ਦੱਸਣਾ ਚਾਹੁੰਦਾ ਸੀ ਕਿ ਪੰਜਾਬ ਦੇ ਲੋਕ ਸ਼ਾਂਤਮਈ ਰਹਿ ਰਹੇ ਹਨ ਤੇ ਉਸ ਦੇ ਨਾਲ ਹਨ ਅਤੇ ਅਕਾਲੀ ਦਲ ਦੇ ਮੁੱਠੀ ਭਰ ਲੋਕ ਐਵੇਂ ਹੀ ਰੌਲਾ ਪਾਉਂਦੇ ਫ਼ਿਰਦੇ ਹਨ। ਜਦ ਇੰਦਰਾ ਗਾਂਧੀ ਨਾਭੇ ਬੋਲ ਰਹੀ ਸੀ ਤਾਂ ਨੌਜਵਾਨ ਜੁਝਾਰੂ ਵੀਰਾਂ ਨੇ ਸਰਕਾਰ ਵਿਰੁੱਧ ਨਾਹਰੇ ਲਗਾਉਣੇ ਸ਼ੁਰੂ ਕਰ ਦਿੱਤੇ ਅਤੇ ਨਾਹਰੇ ਮਾਰਦੇ ਨੌਜਵਾਨਾਂ ਹਰਚੰਦ ਸਿੰਘ ਧਬਲਾਨ, ਅਮਰੀਕ ਸਿੰਘ ਲੰਗ, ਮੇਜਰ ਸਿੰਘ ਦਿੱਤੂਪੁਰ ਜੱਟਾਂ, ਦਰਸ਼ਨ ਸਿੰਘ ਰੱਖੜਾ, ਬੁੱਧ ਸਿੰਘ ਖਰੌੜਾ ਤੇ ਰਾਏ ਸਿੰਘ ਬਾਗੜੀਆ ਨੂੰ ਫੜ ਕੇ ਗ੍ਰਿਫ਼ਤਾਰ ਕਰ ਲਿਆ। ਇਹਨਾਂ ਨੌਜਵਾਨਾਂ ਨੂੰ ਬਹੁਤ ਤਸੀਹੇ ਦਿੱਤੇ ਗਏ ਅਤੇ ਇਸੇ ਤਰ੍ਹਾਂ ਗੁਰਦਾਸਪੁਰ ਬੀਬੀ ਜਸਬੀਰ ਕੌਰ (ਹੁਣ ਪੰਜਾਬੀ ਯੂਨੀਵਰਸਿਟੀ ਪਟਿਆਲਾ) ਅਤੇ ਉਸ ਦੀਆਂ ਸਾਥਣਾਂ ਨੇ ਮੁਜ਼ਾਹਰਾ ਕੀਤਾ। ਇੰਦਰਾ ਗਾਂਧੀ ਨੇ ਆਪਣੇ ਭਾਸ਼ਣਾਂ ਵਿਚ ਪੰਜਾਬ ਦੀ ਕਿਸੇ ਸਮੱਸਿਆ ਦਾ ਜ਼ਿਕਰ ਨਹੀਂ ਕੀਤਾ ਅਤੇ ਨਾ ਹੀ 4 ਅਪ੍ਰੈਲ 1983 ਨੂੰ ਪੁਲਿਸ ਦੀਆਂ ਗੋਲੀਆਂ ਨਾਲ ਮਾਰੇ ਗਏ 24 ਹਿੰਦੂ, ਸਿੱਖ, ਮੁਸਲਮਾਨਾਂ ਬਾਰੇ ਅਫ਼ਸੋਸ ਪ੍ਰਗਟ ਕੀਤਾ। ਹਾਂ, ਪਟਿਆਲੇ ਦੇ ਅਸ਼ੋਕ ਕੁਮਾਰ ਦਾ ਪੁਲਿਸ ਦੀ ਗੋਲੀ ਨਾਲ ਮਾਰੇ ਜਾਣ ਦਾ ਜ਼ਰੂਰ ਉਸ ਨੂੰ ਦੁੱਖ ਹੋਇਆ।

ਉਸੇ ਦਿਨ 29 ਮਈ 1983 ਨੂੰ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਦੀਵਾਨ ਹਾਲ ਮੰਜੀ ਸਾਹਿਬ ਅੰਮ੍ਰਿਤਸਰ ਭਾਸ਼ਨ ਕਰਦਿਆਂ ਕਿਹਾ ਕਿ "ਪੰਜਾਬ ਦਾ ਦੌਰਾ ਕਰ ਕੇ ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਫ਼ਿਰਕਾਪ੍ਰਸਤੀ ਦਾ ਜੋ ਨੰਗਾ

ਨਾਚ ਸ਼ੁਰੂ ਕਰ ਰਹੀ ਹੈ, ਉਸ ਨਾਲ ਹੁਣ ਸਿੰਘਾਂ ਨੂੰ ਕਿਸੇ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ। ਪ੍ਰਧਾਨ ਮੰਤਰੀ ਦੇ ਫ਼ਿਰਕਾਪ੍ਰਸਤ ਹੋਣ ਸਬੰਧੀ ਹੁਣ ਕਿਸੇ ਦੇ ਦਿਲ ਵਿਚ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ। ਕੇਂਦਰ ਸਰਕਾਰ ਵੱਲੋਂ ਮੈਨੂੰ ਹਿੰਦੂਆਂ ਦਾ ਕੱਟੜ ਦੁਸ਼ਮਣ ਸਾਬਤ ਕਰਨ ਦਾ ਪ੍ਰਚਾਰ ਕੀਤਾ ਜਾ ਰਿਹੈ, ਪਰ ਮੈਂ ਆਪਣੇ ਪਿੰਡ ਦਾ ਸਰਪੰਚ ਖ਼ੁਦ ਇਕ ਹਿੰਦੂ ਨੂੰ ਬਣਵਾਇਆ ਹੈ। ਅੰਮ੍ਰਿਤਸਰ ਸ਼ਹਿਰ ਦੇ ਕਿੰਨੇ ਹੀ ਹਿੰਦੂਆਂ ਦੀਆਂ ਕੁੜੀਆਂ ਨੂੰ ਉਹਨਾਂ ਦੇ ਸਹੁਰੀਂ ਵਸਾਇਆ ਹੈ, ਜਿਨ੍ਹਾਂ ਨੂੰ ਦਾਸ ਦੇ ਲਾਲਚੀ ਸਹੁਰੇ ਨਹੀਂ ਸਨ ਵਸਾਉਂਦੇ। ਬਹੁਤ ਸਾਰੇ ਹਿੰਦੂਆਂ ਦੀ ਆਰਥਿਕ ਮਦਦ ਵੀ ਮੈਂ ਆਪਣੇ ਹੱਥੀਂ ਕੀਤੀ ਹੈ। ਚੰਦੋ ਕਲਾਂ ਤੇ ਹੋਰ ਥਾਵਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਪਮਾਨ ਹੋਇਆ ਪਰ ਪ੍ਰਧਾਨ ਮੰਤਰੀ ਜਾਂ ਉਸ ਦੇ ਕਿਸੇ ਮੰਤਰੀ ਦੇ ਕੰਨ 'ਤੇ ਜੂੰ ਨਾ ਸਰਕੀ। ਥਾਂ-ਥਾਂ 'ਤੇ ਬੇਗੁਨਾਹ ਸਿੰਘ ਪੁਲਿਸ ਨੇ ਝੂਠੇ ਮੁਕਾਬਲੇ ਬਣਾ ਕੇ ਸ਼ਹੀਦ ਕੀਤੇ। ਕਿਸੇ ਮੰਤਰੀ ਨੇ ਉਥੇ ਜਾਣ ਦੀ ਲੋੜ ਨਹੀਂ ਸਮਝੀ ਪਰ ਪਟਿਆਲੇ ਵਿਚ ਇਕ ਅਸ਼ੋਕ ਕੁਮਾਰ ਨਾਂ ਦਾ ਲਾਲਾ ਜੋ ਹਿੰਦੂ ਬਹੁ-ਸੰਮਤੀ ਨਾਲ ਸਬੰਧਿਤ ਸੀ, ਪੁਲਿਸ ਦੀ ਗੋਲੀ ਨਾਲ ਮਾਰਿਆ ਗਿਆ ਤਾਂ ਕੇਂਦਰੀ ਗ੍ਰਹਿ ਮੰਤਰੀ ਸ੍ਰੀ ਪੀ.ਸੀ. ਸੇਠੀ ਨੂੰ ਪਟਿਆਲੇ ਆਉਣਾ ਪਿਆ ਅਤੇ ਇੰਦਰਾ ਗਾਂਧੀ ਖ਼ੁਦ ਆਈ। ਇਸ ਨਾਲੋਂ ਫ਼ਿਰਕਾਪ੍ਰਸਤੀ ਦਾ ਵੱਡਾ ਸਬੂਤ ਹੋਰ ਕੀ ਹੋ ਸਕਦਾ ਹੈ? ਅਸੀਂ ਦੇਸ਼ ਦੀ ਅਖੰਡਤਾ ਦੇ ਹਾਮੀ ਹਾਂ ਪਰ ਗ਼ੁਲਾਮ ਬਣ ਕੇ ਰਹਿਣ ਦੇ ਹਾਮੀ ਨਹੀਂ। ਜਿੰਨਾ ਚਿਰ ਅਨੰਦਪੁਰ ਸਾਹਿਬ ਦੇ ਮਤੇ 'ਤੇ ਅਮਲ ਨਹੀਂ ਹੋ ਜਾਂਦਾ, ਉੱਨਾ ਚਿਰ ਪੰਜਾਬ ਵਿਚ ਸ਼ਾਂਤੀ ਕਾਇਮ ਨਹੀਂ ਹੋ ਸਕਦੀ। ਜੇ ਸਰਕਾਰ ਸ਼ਾਂਤੀ ਕਾਇਮ ਕਰਨਾ ਚਾਹੁੰਦੀ ਹੈ ਤਾਂ ਉਸ ਨੂੰ ਮਤੇ 'ਤੇ ਅਮਲ ਕਰਨਾ ਪਊਗਾ। ਇਹ ਇਕ ਇਤਿਹਾਸਕ ਸਚਾਈ ਹੈ ਕਿ ਸਿੱਖ ਇਕ ਵੱਖਰੀ ਕੌਮ ਹੈ ਪਰ ਸਰਕਾਰ ਤੋਂ ਇਹ ਗੱਲ ਮਨਾਉਣ ਦੀ ਲੋੜ ਪਈ ਹੈ ਕਿਉਂਕਿ ਜੋ ਮੰਦ-ਭਾਸ਼ਾ ਬੋਲਣੀ ਹੁੰਦੀ ਹੈ ਤਾਂ ਸਿੱਖਾਂ ਦਾ ਨਾਂ ਲਿਆ ਜਾਂਦਾ ਹੈ ਅਤੇ ਜੇ ਕੁਝ ਦੇਣਾ ਹੁੰਦਾ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਸਿੱਖ ਹਿੰਦੂਆਂ ਦਾ ਇਕ ਹਿੱਸਾ ਹਨ। ਜੇ ਛਾਤੀ ਵਿਚ ਗੋਲੀ ਖਾਣੀ ਹੈ ਤਾਂ 'ਸਿੱਖ ਕੌਮ' ਹੈ, ਪਰ ਜੇ ਪ੍ਰਾਪਤੀ ਤੋਂ ਸਿੱਖ ਹਿੱਸਾ ਮੰਗਦਾ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਸਿੱਖ ਹਿੰਦੂਆਂ ਦਾ 'ਅੰਗ' ਹਨ। ਮੈਂ ਪੁੱਛਦਾ ਹਾਂ ਕਿ ਸਿੱਖ ਵੱਖਰੀ ਕੌਮ ਨਹੀਂ ਤਾਂ ਦੇਸ਼ ਦੀ ਵੰਡ ਪਿੱਛੋਂ ਸਿੱਖਾਂ ਨੂੰ ਜਰਾਇਮ ਪੇਸ਼ਾ ਕਰਾਰ ਦਿੱਤਾ ਗਿਆ, ਇਹ ਕਿਉਂ ਨਹੀਂ ਕਿਹਾ ਗਿਆ ਕਿ ਹਿੰਦੂ ਜਰਾਇਮ ਪੇਸ਼ਾ ਹਨ? ਜੇ ਸਿੱਖ ਹਿੰਦੂਆਂ ਦਾ ਹਿੱਸਾ ਹਨ ਤਾਂ ਫਿਰ ਹਿੰਦੂ ਅੱਤਵਾਦੀ ਕਿਉਂ ਨਹੀਂ? ਸਿੱਖ ਹੀ ਇਕੱਲੇ ਕਿਉਂ? ਅਸੀਂ ਸ਼ਾਂਤਮਈ ਦੇ ਹਾਮੀ ਹਾਂ ਤੇ ਇਹ ਵੀ ਚਾਹੁੰਦੇ ਹਾਂ ਕਿ ਸ਼ਾਂਤਮਈ ਰਹਿਣਾ ਚਾਹੀਦਾ ਹੈ ਲੇਕਿਨ ਅਸੀਂ ਅਜਿਹੀ ਸ਼ਾਂਤੀ ਦੇ ਹਾਮੀ ਨਹੀਂ ਹਾਂ ਕਿ ਕੋਈ ਸਿੱਖਾਂ ਦੇ ਇਸ਼ਟ ਦੀ ਬੇਅਦਬੀ ਕਰੀ ਜਾਵੇ। ਜੋ ਆਪਣੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਾਉਂਦਾ ਹੈ, ਉਸ ਨੂੰ ਗੁਰੂ ਦਾ ਪੁੱਤ ਅਖਵਾਉਣ ਦਾ ਕੋਈ ਹੱਕ ਨਹੀਂ। ਲਾਹਨਤ ਹੈ, ਧਿੱਕਾਰ

ਹੈ ਉਸ ਦੇ ਜੀਵਨ 'ਤੇ ਜੋ ਆਪਣੇ ਇਸ਼ਟ ਦੀ ਬੇਅਦਬੀ ਸਹਿਣ ਕਰਦਾ ਹੈ।"

ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਜਦ ਮੰਜੀ ਸਾਹਿਬ ਦੀਵਾਨ ਹਾਲ ਵਿਚ ਸੰਗਤਾਂ ਨੂੰ ਸੰਬੋਧਨ ਕਰਦੇ ਸਨ ਤਾਂ ਮਰਿਆਂ ਵਿਚ ਜਾਨ ਪੈ ਜਾਂਦੀ ਸੀ, ਸੰਗਤਾਂ ਦੇ ਚਿਹਰਿਆਂ 'ਤੇ ਜਲਾਲ ਆ ਜਾਂਦਾ ਸੀ ਅਤੇ ਹਰ ਨੌਜਵਾਨ ਕੁਰਬਾਨੀ ਕਰਨ ਲਈ ਤਿਆਰ ਹੋ ਜਾਂਦਾ ਸੀ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਏ ਜਾ ਰਹੇ ਧਰਮ-ਯੁੱਧ ਮੋਰਚੇ ਦੀ ਹਮਾਇਤ ਕਰਨ ਲਈ ਵਿਰੋਧੀ ਪਾਰਟੀਆਂ ਦੇ ਨੇਤਾ ਵੀ ਅੰਮ੍ਰਿਤਸਰ ਪੁੱਜੇ। ਸ੍ਰੀ ਸੁਬਰਾਮਨੀਅਮ ਸੁਆਮੀ ਅਤੇ ਚੰਦਰਜੀਤ ਯਾਦਵ ਨੇ ਧਰਮ-ਯੁੱਧ ਮੋਰਚੇ ਦੀ ਹਮਾਇਤ ਕਰਦੇ ਹੋਏ ਮਸਲੇ ਨੂੰ ਹੱਲ ਨਾ ਕਰਨ ਲਈ ਕੇਂਦਰ ਸਰਕਾਰ ਨੂੰ ਦੋਸ਼ੀ ਠਹਿਰਾਇਆ। ਧਰਮ-ਯੁੱਧ ਮੋਰਚੇ ਵਿਚ ਹਰ ਪੰਥਕ ਜੱਥੇਬੰਦੀ ਨੇ ਪੂਰਾ ਸਾਥ ਦਿੱਤਾ। ਸਮੂੰਹ ਸੰਤ, ਮਹਾਤਮਾ, ਨਿਹੰਗ ਸਿੰਘ ਜੱਥੇਬੰਦੀਆਂ, ਤਰਨਾ ਦਲ, ਹਰੀਆਂ ਵੇਲਾਂ ਵਾਲੇ, ਬਿਧੀ ਚੰਦੀਏ, ਅਖੰਡ ਕੀਰਤਨੀ ਜੱਥਾ ਅਤੇ ਸਮੂੰਹ ਸਿੱਖ ਸੰਪਰਦਾਵਾਂ, ਗੁਰੂ ਨਾਨਕ ਨਾਮ ਲੇਵਾ ਨੇ ਧਰਮ-ਯੁੱਧ ਮੋਰਚੇ ਵਿਚ ਸਾਥ ਦਿੱਤਾ। ਸੰਤ ਮੱਖਣ ਸਿੰਘ ਗਲੀ ਸੱਤੋ ਵਾਲੀ ਅੰਮ੍ਰਿਤਸਰ ਜਿਨ੍ਹਾਂ ਦਾ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ ਬਹੁਤ ਹੀ ਪਿਆਰ ਸੀ, ਏਸ਼ੀਆਈ ਖੇਡਾਂ ਸਮੇਂ ਪੈਂਟ ਕੋਟ ਪਾ ਕੇ ਦਿੱਲੀ ਪਹੁੰਚੇ ਸਨ। ਸ਼੍ਰੋਮਣੀ ਅਕਾਲੀ ਦਲ, ਕੇਂਦਰ ਸਰਕਾਰ ਦੀਆਂ ਸਿੱਖ-ਮਾਰੂ ਤੇ ਪੰਜਾਬ ਵਿਰੋਧੀ ਚਾਲਾਂ ਤੋਂ ਪਹਿਲਾਂ ਹੀ ਜਾਣੂ ਸੀ। ਸ਼੍ਰੋਮਣੀ ਅਕਾਲੀ ਦਲ ਨੇ ਜ਼ਿਲ੍ਹਾ ਜੱਥੇਦਾਰ ਸਾਹਿਬ ਦੀ ਬੇਨਤੀ ਨੂੰ ਮੰਨਦੇ ਹੋਏ ਮਰਜੀਵੜਿਆਂ ਦੀ ਭਰਤੀ 31 ਮਈ ਤਕ ਕਰ ਦਿੱਤੀ ਸੀ। ਮਰਜੀਵੜਿਆਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ 12 ਮਈ ਵਾਲੇ ਦਿਨ ਸੰਤ ਲੌਂਗੋਵਾਲ ਜ਼ੀ ਨੇ ਐਲਾਨ ਕੀਤਾ ਕਿ 6 ਤੋਂ 9 ਜੂਨ ਤਕ ਸ੍ਰੀ ਅਨੰਦਪੁਰ ਸਾਹਿਬ ਵਿਖੇ ਮਰਜੀਵੜਿਆਂ ਦਾ ਕੈਂਪ ਲਗਾਇਆ ਜਾਵੇਗਾ ਅਤੇ 17 ਜੂਨ ਤੋਂ ਧਰਮ-ਯੁੱਧ ਮੋਰਚੇ ਦਾ ਤੀਜਾ ਦੌਰ ਸ਼ੁਰੂ ਹੋਵੇਗਾ, ਜਿਸ ਵਿਚ ਮਰਜੀਵੜੇ ਭਾਗ ਲੈ ਕੇ ਕਾਰਵਾਈ ਕਰਨਗੇ। ਪਰ ਇਹਨਾਂ ਮਰਜੀਵੜਿਆਂ ਨੇ ਮਰਜੀਵੜਿਆਂ ਵਾਲਾ ਕੋਈ ਕੰਮ ਕਰ ਕੇ ਨਹੀਂ ਦਿਖਾਇਆ। ਇਹ ਰਸਮੀ ਕਾਰਵਾਈ ਜ਼ਰੂਰ ਸੀ। ਸ਼੍ਰੋਮਣੀ ਅਕਾਲੀ ਦਲ ਵੱਲੋਂ ਅਨੰਦਪੁਰ ਸਾਹਿਬ 6 ਤੋਂ 9 ਜੂਨ 1983 ਤਕ ਲਗਾਇਆ ਗਿਆ ਮਰਜੀਵੜਿਆਂ ਦਾ ਕੈਂਪ ਅਕਾਲੀ ਨੇਤਾਵਾਂ ਦੇ ਭਾਸ਼ਣਾਂ ਨਾਲ ਸਮਾਪਤ ਹੋ ਗਿਆ। ਇਹ ਕੈਂਪ ਕਿਲ੍ਹਾ ਅਨੰਦਗੜ੍ਹ ਸਾਹਿਬ ਵਿਖੇ ਲਗਾਇਆ ਗਿਆ। ਇਸ ਕੈਂਪ ਵਿਚ ਅਕਾਲੀ ਨੇਤਾਵਾਂ ਤੋਂ ਬਿਨਾਂ ਸਿੱਖ ਵਿਦਵਾਨਾਂ ਅਤੇ ਸਾਬਕਾ ਫ਼ੌਜੀ ਜਰਨੈਲਾਂ ਨੇ ਵੀ ਆਪਣੇ ਵਿਚਾਰ ਰੱਖੇ।

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਧਰਮ-ਯੁੱਧ ਮੋਰਚਾ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਕੇਂਦਰ ਸਰਕਾਰ ਵਿਰੁੱਧ ਲੜੀ ਜਾ ਰਹੀ ਲੜਾਈ ਲਈ ਗੰਭੀਰਤਾ ਨਾਲ ਵਿਚਾਰ ਕਰ ਰਹੇ ਸਨ। ਇਸ ਸਮੇਂ ਅਕਾਲੀ ਦਲ ਅੰਦਰ ਕੇਂਦਰ ਵਿਰੁੱਧ

ਲੜਾਈ ਲੜਨ ਲਈ ਵੱਖ-ਵੱਖ ਤਰ੍ਹਾਂ ਦੇ ਵਿਚਾਰ ਚੱਲ ਰਹੇ ਸਨ। ਅਕਾਲੀ ਦਲ ਦੇ ਸੋਚਵਾਨਾਂ ਵੱਲੋਂ ਇਕ ਵਿਚਾਰ ਸੀ ਕਿ ਚੰਡੀਗੜ੍ਹ ਦਾ ਘੇਰਾਓ ਕਰ ਕੇ ਮੰਗਾਂ ਦੀ ਪੂਰਤੀ ਤਕ ਜਾਰੀ ਰੱਖਿਆ ਜਾਵੇ। ਦੂਜਾ ਵਿਚਾਰ ਇਹ ਕੀਤਾ ਜਾ ਰਿਹਾ ਸੀ ਕਿ ਘੇਰਾਓ ਤੋਂ ਬਾਅਦ ਅਗਲਾ ਕਦਮ ਡਾਇਰੈਕਟ ਐਕਸ਼ਨ ਦਾ ਪੁੱਟਿਆ ਜਾਵੇ ਅਤੇ ਪੰਜਾਬ ਤੋਂ ਬਾਹਰ ਜਾ ਰਹੇ ਪੰਜਾਬ ਦੇ ਪਾਣੀ ਤੇ ਬਿਜਲੀ ਨੂੰ ਰੋਕ ਦਿੱਤਾ ਜਾਵੇ। ਇਸੇ ਤਰ੍ਹਾਂ ਤੀਜੀ ਕਿਸਮ ਦੇ ਵਿਚਾਰਵਾਨ ਇਹ ਵਿਚਾਰ ਦੇ ਰਹੇ ਸਨ ਕਿ ਅਕਾਲੀ ਦਲ ਨੇ ਵਿਧਾਨਕ ਮੰਗਾਂ ਦੀ ਪੂਰਤੀ ਲਈ ਵਿਧਾਨਕ ਢੰਗ ਅਪਣਾ ਕੇ ਇਕ ਲੱਖ ਤੋਂ ਵੱਧ ਸਿੰਘਾਂ ਦੀ ਸ਼ਾਂਤਮਈ ਗ੍ਰਿਫ਼ਤਾਰੀ ਦੇ ਕੇ ਦੁਨੀਆਂ ਦੀਆਂ ਵਿਧਾਨਕ ਲੜਾਈਆਂ ਦਾ ਰਿਕਾਰਡ ਤੋੜ ਦਿੱਤਾ ਹੈ। ਪਰ ਕੇਂਦਰ ਸਰਕਾਰ ਦੇ ਹਾਕਮਾਂ ਨੇ ਆਪਣੇ ਪੰਜਾਬ ਦੇ ਸੂਬੇਦਾਰ ਤੋਂ ਨਾਦਰ ਸ਼ਾਹੀ ਢੰਗ ਦੁਆਰਾ ਡੇਢ ਸੌ ਤੋਂ ਉਪਰ ਸਿੰਘਾਂ ਨੂੰ ਸ਼ਹੀਦ ਕਰਵਾ ਦਿੱਤਾ। ਇਸੇ ਲਈ ਅਕਾਲੀ ਦਲ ਦੇ ਵਿਧਾਇਕਾਂ ਅਤੇ ਐਮ.ਪੀ. ਸਾਹਿਬ ਨੇ ਆਪਣੇ ਅਸਤੀਫ਼ੇ ਦਿੱਤੇ। ਇਸ ਸਾਰੀ ਸਥਿਤੀ ਨੂੰ ਮੱਦੇਨਜ਼ਰ ਰੱਖ ਕੇ ਸਮਾਂ ਮੰਗ ਕਰਦਾ ਹੈ ਕਿ ਜਿਹੜਾ ਵਿਧਾਨ ਲੋਕਾਂ ਦੀ ਜਾਨ, ਮਾਲ ਤੇ ਹੱਕਾਂ ਦੀ ਰਾਖੀ ਨਹੀਂ ਕਰਦਾ, ਉਸ 'ਤੇ ਅਕਾਲੀ ਦਲ ਨੂੰ ਚਾਹੀਦਾ ਹੈ ਕਿ ਅਜਿਹੇ ਵਿਧਾਨ 'ਤੇ ਬੇਵਿਸ਼ਵਾਸੀ ਪ੍ਰਗਟ ਕਰ ਦੇਵੇ।

ਕਾਂਗਰਸ ਦੀ ਨੀਤੀ ਸ਼ੁਰੂ ਤੋਂ ਹੀ ਪੰਜਾਬ ਵਿਰੋਧੀ ਰਹੀ ਹੈ। ਧਰਮ-ਯੁੱਧ ਮੋਰਚੇ ਨੂੰ ਫ਼ੇਲ੍ਹ ਕਰਨ ਦੇ ਲਈ ਕਾਂਗਰਸ ਵੱਲੋਂ ਚਾਲਾਂ ਚੱਲੀਆਂ ਜਾ ਰਹੀਆਂ ਸਨ। ਕੁਝ ਕਾਂਗਰਸੀ ਵਿਚਾਰਵਾਨਾਂ ਦਾ ਖ਼ਿਆਲ ਸੀ ਕਿ ਪੰਜਾਬ ਵਿਚ ਨਫ਼ਰਤ ਭਰਿਆ ਫ਼ਿਰਕੂ ਮਾਹੌਲ ਬਣਾ ਕੇ ਹਿੰਦੂ ਸਿੱਖਾਂ ਵਿਚ ਫ਼ਸਾਦ ਕਰਾਉਣੇ ਚਾਹੀਦੇ ਹਨ। ਦੂਜੀ ਵਿਚਾਰਧਾਰਾ ਵਾਲਿਆਂ ਦਾ ਵਿਚਾਰ ਸੀ ਕਿ ਅਕਾਲੀ ਦਲ ਦੀਆਂ ਮੰਗਾਂ ਦਾ ਇਕ-ਪਾਸੜ ਐਲਾਨ ਕਰਵਾ ਕੇ ਪੂਰਾ ਪ੍ਰਚਾਰ ਕੀਤਾ ਜਾਵੇ ਅਤੇ ਕੁਝ ਅਨਸਰਾਂ ਨੂੰ ਖ਼ਰੀਦ ਕੇ ਉਹਨਾਂ ਤੋਂ ਗਰਮ ਨਾਅਰਾ ਲਗਵਾਇਆ ਜਾਵੇ। ਇਸ ਤਰ੍ਹਾਂ ਅਕਾਲੀ ਦਲ ਅਤੇ ਪੰਥਕ ਸ਼ਕਤੀ ਦੋਫਾੜ ਹੋ ਜਾਵੇਗੀ ਅਤੇ ਮੰਗਾਂ ਤੋਂ ਮੁਕਰਿਆ ਜਾ ਸਕੇਗਾ। ਤੀਜਾ ਵਿਚਾਰ ਇਹ ਚੱਲ ਰਿਹਾ ਸੀ ਕਿ ਜਿਸ ਤਰ੍ਹਾਂ ਅੰਗਰੇਜ਼ਾਂ ਨੇ ਸਿੱਖ ਰਾਜ ਵਿਚ ਫੁੱਟ ਪਾ ਕੇ ਭਰਾ-ਮਾਰੂ ਜੰਗ ਸ਼ੁਰੂ ਕਰਵਾ ਦਿੱਤੀ ਸੀ, ਉਸੇ ਤਰ੍ਹਾਂ ਅਕਾਲੀ ਦਲ ਵਿਚ ਵੀ ਭਰਾ-ਮਾਰੂ ਜੰਗ ਸ਼ੁਰੂ ਕਰਵਾਈ ਜਾਵੇ। ਇਸ ਤਰ੍ਹਾਂ ਪੰਥਕ ਸ਼ਕਤੀ ਨਸ਼ਟ ਹੋ ਜਾਵੇਗੀ।

ਦਿੱਲੀ ਦੇ ਤਾਜਦਾਰ ਦੇਸ਼ ਦੀ ਆਜ਼ਾਦੀ ਤੋਂ ਹੀ ਸਿੱਖ ਕੌਮ ਨੂੰ ਜ਼ਲੀਲ ਕਰਨ 'ਤੇ ਤੁਲੇ ਹੋਏ ਹਨ। ਸਰਕਾਰਾਂ ਦੀ ਨੀਤੀ ਹੁੰਦੀ ਹੈ ਕਿ ਜੰਗਜੂ ਕੌਮਾਂ ਨੂੰ ਗ਼ੁਲਾਮ ਬਣਾਈ ਰੱਖਣ ਲਈ ਕੌਮੀ ਗ਼ੱਦਾਰਾਂ ਨੂੰ ਪਿੰਜਰੇ ਵਿਚ ਪਾਉਣਾ, ਖ਼ੁਦਗਰਜ਼ ਰਾਜਨੀਤਕ ਨੇਤਾਵਾਂ ਨੂੰ ਕੁਰਸੀਆਂ 'ਤੇ ਬਿਠਾਉਣਾ, ਕੌਮ ਲਈ ਜੂਝ ਰਹੇ ਕੌਮੀ ਪ੍ਰਵਾਨਿਆਂ ਨੂੰ ਜੇਲ੍ਹਾਂ ਦੀਆਂ

ਕਾਲ-ਕੋਠੜੀਆਂ ਵਿਚ ਸੁੱਟਣਾ, ਇਹ ਪੁਰਾਣੀਆਂ ਰਾਜਨੀਤਕ ਚਾਲਾਂ ਹਨ। ਦਿੱਲੀ ਦੇ ਤਾਜਦਾਰ ਵੀ ਇਹਨਾਂ ਲੀਹਾਂ 'ਤੇ ਚੱਲਦੇ ਹੋਏ ਸਿੱਖ ਕੌਮ ਦਾ ਬਹੁਤ ਨੁਕਸਾਨ ਕਰ ਚੁੱਕੇ ਹਨ। ਦਿੱਲੀ ਦੇ ਤਾਜਦਾਰਾਂ ਵੱਲੋਂ ਸਿੱਖ ਕੌਮ ਦੁਆਰਾ ਦੇਸ਼ ਦੀ ਆਜ਼ਾਦੀ ਖ਼ਾਤਰ ਪਾਏ ਯੋਗਦਾਨ ਬਦਲੇ ਕੀ ਮਿਲਿਆ ?—ਸਮੇਂ-ਸਮੇਂ 'ਤੇ ਦਿੱਤੀ ਸੁਗਾਤ ਡਾਂਗਾਂ ! ਜੇਲ੍ਹਾਂ !! ਗੋਲੀਆਂ !!!

ਅੱਜ ਵੀ ਪੰਜਾਬ ਦੇ ਸਿਰ 'ਤੇ ਕਰਜ਼ਾ ਹੈ। ਪੰਜਾਬ ਇਕ ਅਜਿਹਾ ਰਾਜ ਹੈ, ਜਿਸ ਦੇ ਪਿੰਡਾਂ ਨੂੰ ਉਜਾੜ ਕੇ ਚੰਡੀਗੜ੍ਹ ਰਾਜਧਾਨੀ ਸਥਾਪਤ ਕੀਤੀ ਗਈ। ਜਿਸ ਪੰਜਾਬ ਦੀ ਰਾਜਧਾਨੀ ਤਾਂ ਚੰਡੀਗੜ੍ਹ ਹੈ ਪਰ ਚੰਡੀਗੜ੍ਹ ਪੰਜਾਬ ਨੂੰ ਅਜੇ ਤਕ ਨਹੀਂ ਮਿਲ ਸਕਿਆ।

ਸਰਕਾਰ ਮੋਰਚੇ ਨੂੰ ਹਰ ਕੀਮਤ 'ਤੇ ਫ਼ੇਲ੍ਹ ਕਰਨਾ ਚਾਹੁੰਦੀ ਸੀ, ਪਰ ਮੋਰਚਾ ਦਿਨੋ-ਦਿਨ ਭਖਦਾ ਜਾ ਰਿਹਾ ਸੀ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਨੌਜਵਾਨ ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਤੇ ਹਰ ਪ੍ਰੋਗਰਾਮ ਵਿਚ ਵਧ-ਚੜ੍ਹ ਕੇ ਹਿੱਸਾ ਲੈ ਰਹੇ ਸਨ। ਜਿਹੜੇ ਪਰਿਵਾਰਾਂ ਦੇ ਨੌਜਵਾਨ ਸ਼ਹੀਦ ਹੋ ਚੁੱਕੇ ਸਨ, ਉਹ ਪਰਿਵਾਰ ਜੱਥੇ ਲੈ ਕੇ ਮੋਰਚੇ ਵਿਚ ਗ੍ਰਿਫ਼ਤਾਰੀਆਂ ਦੇ ਰਹੇ ਸਨ। ਨਾਗੋਕੇ ਪਿੰਡ ਦੇ ਅੰਮ੍ਰਿਤਧਾਰੀ ਸਿੰਘ ਭਾਈ ਕੁਲਵੰਤ ਸਿੰਘ ਨਾਗੋਕੇ ਨੂੰ 27 ਮਈ 1982 ਨੂੰ ਘਰੋਂ ਚੁੱਕ ਕੇ ਉਸ ਉਪਰ ਅੰਨ੍ਹਾ ਤਸ਼ੱਦਦ ਕੀਤਾ ਗਿਆ ਅਤੇ 11 ਜੂਨ 1982 ਨੂੰ ਅੰਮ੍ਰਿਤਸਰ ਪੁਲਿਸ ਵੱਲੋਂ ਗਰਮ ਸਲਾਖ਼ਾਂ ਨਾਲ ਸਰੀਰ ਵਿੰਨ੍ਹਣ ਤੋਂ ਬਾਅਦ ਝੂਠੇ ਪੁਲਿਸ-ਮੁਕਾਬਲੇ ਵਿਚ ਸ਼ਹੀਦ ਕਰ ਦਿੱਤਾ ਗਿਆ। ਭਾਈ ਕੁਲਵੰਤ ਸਿੰਘ ਨਾਗੋਕੇ ਦੀ ਪਹਿਲੀ ਬਰਸੀ 11 ਜੂਨ 1983 ਈ. ਨੂੰ ਸ਼ਹੀਦ ਦੇ ਜੱਦੀ ਪਿੰਡ ਨਾਗੋਕੇ ਵਿਖੇ ਮਨਾਈ ਗਈ। ਇਸ ਸਮੇਂ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਸੰਗਤ ਨੂੰ ਸੰਬੋਧਨ ਕੀਤਾ। ਬਰਸੀ ਤੋਂ ਇਕ ਹਫ਼ਤਾ ਬਾਅਦ ਹੀ ਸ਼ਹੀਦ ਦੀ ਪਤਨੀ ਬੀਬੀ ਜਸਬੀਰ ਕੌਰ ਜੀ ਨੇ ਬੀਬੀਆਂ ਦੇ ਇਕ ਵੱਡੇ ਜੱਥੇ ਨਾਲ ਮੋਰਚੇ ਵਿਚ ਗ੍ਰਿਫ਼ਤਾਰੀ ਦਿੱਤੀ। ਮੋਰਚੇ ਦੀ ਸਫ਼ਲਤਾ ਤੋਂ ਘਬਰਾ ਕੇ ਸਰਕਾਰ ਨੇ ਫ਼ੈਡਰੇਸ਼ਨ ਦੇ ਨੌਜਵਾਨ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕੀਤਾ। ਪੁਲਿਸ ਨੇ ਫ਼ੈਡਰੇਸ਼ਨ ਦੇ ਆਰਗੇਨਾਈਜ਼ਰ ਸਕੱਤਰ ਰਾਜਿੰਦਰ ਸਿੰਘ ਮਹਿਤਾ ਦੇ ਘਰ ਪਿੰਡ ਮਹਿਤਾ ਵਿਖੇ ਉਹਨਾਂ ਦੇ ਪਿਤਾ ਜੀ ਨੂੰ ਫੜਨ ਲਈ ਛਾਪਾ ਮਾਰਿਆ ਪਰ ਉਹ ਘਰ ਨਾ ਮਿਲੇ। ਅੰਮ੍ਰਿਤਸਰ ਸ਼ਹਿਰ ਦੇ ਪ੍ਰਧਾਨ ਸਤਿੰਦਰਜੀਤ ਸਿੰਘ ਦੇ ਘਰ ਪੁਲਿਸ ਨੇ ਛਾਪਾ ਮਾਰਿਆ ਅਤੇ ਉਸ ਦੇ ਦੋ ਭਰਾਵਾਂ ਨੂੰ ਫੜ ਕੇ ਲੈ ਗਈ। ਇਸੇ ਤਰ੍ਹਾਂ ਗੁਰਦਾਸਪੁਰ ਜ਼ਿਲ੍ਹੇ ਦੇ ਪ੍ਰਧਾਨ ਜਸਬੀਰ ਸਿੰਘ ਘੁੰਮਣ, ਜ਼ਿਲ੍ਹਾ ਹੁਸ਼ਿਆਰਪੁਰ ਦੇ ਪ੍ਰਧਾਨ ਸੁਖਜੀਤ ਸਿੰਘ ਢੱਟ, ਜ਼ਿਲ੍ਹਾ ਅੰਮ੍ਰਿਤਸਰ ਦੇ ਪ੍ਰਚਾਰ ਸਕੱਤਰ ਵਿਰਸਾ ਸਿੰਘ ਵਲਟੋਹਾ ਦੇ ਘਰਦਿਆਂ ਨੂੰ ਪੁਲਿਸ ਫੜ ਕੇ ਲੈ ਗਈ।

ਮੁਕਤਸਰ ਪੁਲਿਸ ਨੇ ਰਣਜੀਤ ਸਿੰਘ, ਮਨਜੀਤ ਸਿੰਘ, ਗੁਰਿੰਦਰ ਸਿੰਘ ਸੋਢੀ

'ਤੇ ਬੰਬ ਧਮਾਕੇ ਦੇ ਝੂਠੇ ਕੇਸ ਦੀ ਆੜ ਵਿਚ ਅਸਹਿ ਤਸ਼ੱਦਦ ਕੀਤਾ। ਰਣਜੀਤ ਸਿੰਘ ਨੂੰ ਪੁਲਿਸ ਨੇ ਇੰਨਾ ਜ਼ਿਆਦਾ ਕੁੱਟਿਆ ਕਿ ਉਸ ਨੂੰ ਹਸਪਤਾਲ ਦਾਖ਼ਲ ਕਰਵਾਉਣਾ ਪਿਆ, ਜਿਥੇ ਪੁਲਿਸ ਦੇ ਸਖ਼ਤ ਪਹਿਰੇ ਹੇਠ ਉਸ ਦੇ ਸਰੀਰ ਦੇ ਜ਼ਖ਼ਮਾਂ ਦਾ ਇਲਾਜ ਕੀਤਾ ਗਿਆ। ਸਰਕਾਰ ਨੇ ਦਿੱਲੀ ਪਾਲਿਕਾ ਬਾਜ਼ਾਰ ਵਿਚ ਹੋਏ ਬੰਬ ਧਮਾਕਿਆਂ ਦੇ ਸੰਬੰਧ ਵਿਚ ਫ਼ੈਡਰੇਸ਼ਨ ਦੇ ਆਗੂ ਹਰਮਿੰਦਰ ਸਿੰਘ ਸੰਧੂ, ਜ਼ਿਲ੍ਹਾ ਅੰਮ੍ਰਿਤਸਰ ਦੇ ਪ੍ਰਧਾਨ ਹਰਪ੍ਰੀਤ ਸਿੰਘ ਵਿਛੋਆ, ਸ਼ਹਿਰ ਦੇ ਪ੍ਰਧਾਨ ਸਤਿੰਦਰਜੀਤ ਸਿੰਘ, ਜ਼ਿਲ੍ਹਾ ਪ੍ਰਚਾਰ ਸਕੱਤਰ ਵਿਰਸਾ ਸਿੰਘ ਵਲਟੋਹਾ ਅਤੇ ਅਕਾਲੀ ਦਲ ਸ਼ਹਿਰੀ ਦੇ ਪ੍ਰਧਾਨ ਹਰਭਜਨ ਸਿੰਘ ਸੰਧੂ ਦੇ ਬਿਨਾਂ ਜ਼ਮਾਨਤੀ ਵਾਰੰਟ ਜਾਰੀ ਕਰ ਕੇ ਘਰਾਂ 'ਤੇ ਛਾਪੇ ਮਾਰੇ ਗਏ ਪਰ ਕੋਈ ਵੀ ਮੈਂਬਰ ਘਰ ਨਾ ਮਿਲਣ ਕਰਕੇ ਪੁਲਿਸ ਨੂੰ ਨਿਰਾਸ਼ਾ ਦਾ ਮੂੰਹ ਦੇਖਣਾ ਪਿਆ। ਪਰ ਇਹਨਾਂ ਦੇ ਘਰਾਂ ਮੂਹਰੇ ਪੁਲਿਸ ਨੇ ਇਸ਼ਤਿਹਾਰੀ ਭਗੌੜੇ ਕਰਾਰ ਦੇ ਕੇ ਇਸ਼ਤਿਹਾਰ ਲਗਾ ਦਿੱਤੇ।

ਸਰਕਾਰ ਨੇ ਸੈਂਕੜੇ ਨੌਜਵਾਨ ਵਿਦਿਆਰਥੀਆਂ ਨੂੰ ਗ੍ਰਿਫ਼ਤਾਰ ਕਰ ਕੇ ਝੂਠੇ ਕੇਸਾਂ ਰਾਹੀਂ ਜੇਲ੍ਹਾਂ ਵਿਚ ਸੁੱਟਿਆ ਪਰ ਕੋਈ ਵੀ ਕੇਸ ਸੱਚਾ ਸਾਬਤ ਨਾ ਹੋਇਆ। ਫ਼ੈਡਰੇਸ਼ਨ ਜ਼ਿਲ੍ਹਾ ਫ਼ਰੀਦਕੋਟ ਦੇ ਪ੍ਰਧਾਨ ਸ. ਅਮਰਜੀਤ ਸਿੰਘ ਚਾਵਲਾ ਨੂੰ ਸੈਸ਼ਨ ਕੋਰਟ ਫ਼ਰੀਦਕੋਟ ਨੇ ਐਸ.ਡੀ.ਐਮ. ਮੋਗਾ ਦੇ ਘਰ ਬੰਬ ਸੁਟੇ ਜਾਣ ਦੇ ਕਥਿਤ ਦੋਸ਼ ਵਿਚੋਂ ਸਾਫ਼ ਬਰੀ ਕਰ ਦਿੱਤਾ। ਇਸੇ ਕੇਸ ਵਿਚੋਂ ਹਰਮਿੰਦਰ ਸਿੰਘ ਸੰਧੂ ਨੂੰ ਵੀ ਬਰੀ ਕੀਤਾ ਗਿਆ। ਇਸੇ ਤਰ੍ਹਾਂ ਪੱਟੀ ਦੇ ਇਕ ਵਪਾਰੀ ਨੂੰ ਲੁੱਟੇ ਜਾਣ ਦੇ ਕਥਿਤ ਕੇਸ ਵਿਚ ਹਰਮਿੰਦਰ ਸਿੰਘ ਗਿੱਲ ਨੂੰ ਐਡੀਸ਼ਨਲ ਸੈਸ਼ਨ ਜੱਜ ਅੰਮ੍ਰਿਤਸਰ ਨੇ ਬਾਇੱਜ਼ਤ ਬਰੀ ਕੀਤਾ। ਸ. ਨਰਿੰਦਰ ਸਿੰਘ ਤੇ ਬੂਆ ਸਿੰਘ ਨੂੰ ਅਦਾਲਤਾਂ ਨੇ ਕੇਸਾਂ ਵਿਚੋਂ ਬਰੀ ਕਰ ਦਿੱਤਾ ਪਰ ਸਰਕਾਰ ਨੇ ਦੁਬਾਰਾ ਫਿਰ ਐਨ.ਐਸ.ਏ. ਲਗਾ ਦਿੱਤੀ। ਫ਼ੈਡਰੇਸ਼ਨ ਦੇ ਜ਼ਿਲ੍ਹਾ ਪ੍ਰਧਾਨਾਂ ਨੇ ਵੱਡੇ ਜੱਥਿਆਂ ਨਾਲ ਗ੍ਰਿਫ਼ਤਾਰੀਆਂ ਦਿੱਤੀਆਂ। ਹੁਸ਼ਿਆਰਪੁਰ ਤੋਂ ਸੁਖਜੀਤ ਸਿੰਘ ਢੱਟ, ਲੁਧਿਆਣਾ ਦੇ ਪ੍ਰਧਾਨ ਮਨਿੰਦਰ ਸਿੰਘ, ਸੁਰਿੰਦਰਪਾਲ ਸਿੰਘ ਬੱਲੂ, ਸੁਖਵੰਤ ਸਿੰਘ ਢਿੱਲੋਂ ਅਤੇ ਅੰਮ੍ਰਿਤਸਰ ਸ਼ਹਿਰ ਤੋਂ ਜੱਥੇਦਾਰ ਹਰਚਰਨ ਸਿੰਘ ਜੱਜ, ਜੱਥੇਦਾਰ ਵਰਿੰਦਰਜੀਤ ਸਿੰਘ, ਸ. ਹਰਵਿੰਦਰਪਾਲ ਸਿੰਘ, ਰਾਜਿੰਦਰ ਸਿੰਘ,. ਜਸਬੀਰ ਸਿੰਘ, ਗੁਰਿੰਦਰਪਾਲ ਸਿੰਘ, ਗੁਰਚਰਨ ਸਿੰਘ ਦੇ ਜੱਥਿਆਂ ਨੇ ਗ੍ਰਿਫ਼ਤਾਰੀ ਦਿੱਤੀ। ਇਸ ਤੋਂ ਇਲਾਵਾ ਫ਼ੈਡਰੇਸ਼ਨ ਦੀ ਗਰਲਜ਼ ਵਿੰਗ ਦੀ ਪਾਪਿੰਦਰ ਕੌਰ ਪ੍ਰਧਾਨ ਬੀੜ ਸਾਹਿਬ ਕਾਲਜ ਦੀ ਅਗਵਾਈ ਵਿਚ ਬੀਬੀਆਂ ਦੇ ਵੱਡੇ ਜੱਥੇ ਨੇ ਗ੍ਰਿਫ਼ਤਾਰੀ ਦਿੱਤੀ।

ਸ਼੍ਰੋਮਣੀ ਅਕਾਲੀ ਦਲ ਨੂੰ ਧਰਮ-ਯੁੱਧ ਮੋਰਚਾ ਸ਼ੁਰੂ ਕੀਤਿਆਂ ਤਕਰੀਬਨ ਗਿਆਰਾਂ ਮਹੀਨੇ ਹੋਣ ਵਾਲੇ ਸਨ। ਇਸ ਮੋਰਚੇ ਨੂੰ ਜਿਵੇਂ ਸ਼ਾਂਤਮਈ ਢੰਗ ਨਾਲ ਚਲਾਇਆ ਗਿਆ ਅਤੇ ਸੰਗਤਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ, ਇਸ ਨੇ ਇਕ ਅਨੋਖੀ ਮਿਸਾਲ ਕਾਇਮ ਕਰ ਦਿੱਤੀ। ਸਰਕਾਰ ਨੇ ਸਿਆਸੀ ਚਾਲਾਂ ਚੱਲ ਕੇ ਇਕ ਪਾਸੇ ਤਾਂ ਪੰਜਾਬ

ਦੇ ਮਸਲੇ ਦੇ ਹੱਲ ਲਈ ਗੱਲਬਾਤ ਦਾ ਤਰੀਕਾ ਅਪਣਾਇਆ ਪਰ ਪਰਦੇ ਪਿੱਛੇ ਧਰਮ-ਯੁੱਧ ਮੋਰਚੇ ਵਿਰੁੱਧ ਪ੍ਰਚਾਰ ਲਈ ਸਾਰੀ ਮਸ਼ੀਨਰੀ ਝੋਂਕ ਦਿੱਤੀ। ਅਸਲ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੀ ਨੀਤੀ ਸ਼ੁਰੂ ਤੋਂ ਹੀ ਪੰਜਾਬ ਮਸਲੇ ਨੂੰ ਸੁਲਝਾਉਣ ਜਾਂ ਮੁਕਾਉਣ ਦੀ ਥਾਂ ਲਮਕਾਉਣ ਦੀ ਸੀ। ਸ਼ਾਇਦ ਇਸ ਸਾਰੀ ਚਾਲ ਦੇ ਪਿੱਛੇ ਉਸ ਦੇ ਕੁਝ ਨਿੱਜੀ ਤੇ ਸਿਆਸੀ ਲਾਭ ਉਸ ਨੂੰ ਪ੍ਰਾਪਤ ਹੁੰਦੇ ਹੋਣ। ਉਸ ਨੂੰ ਯਕੀਨ ਸੀ ਕਿ ਗੱਲ ਲਮਕਾਉਣ ਨਾਲ ਸਿੱਖ ਆਪਣੇ ਆਪ ਥੱਕ-ਟੁੱਟ ਕੇ ਬੈਠ ਜਾਣਗੇ। ਪਰ ਧਰਮ-ਯੁੱਧ ਦੇ ਦਿਨ-ਬ-ਦਿਨ ਚੜ੍ਹਦੀ ਕਲਾ ਵਿਚ ਜਾਣ ਅਤੇ ਸਮੁੱਚੇ ਪੰਜਾਬੀਆਂ ਵੱਲੋਂ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਇਸ ਸੰਘਰਸ਼ ਵਿਚ ਤਨ, ਮਨ ਤੇ ਧਨ ਨਾਲ ਵੱਧ ਤੋਂ ਵੱਧ ਹਿੱਸਾ ਪਾਉਣ ਨਾਲ ਇੰਦਰਾ ਗਾਂਧੀ ਦਾ ਭੁਲੇਖਾ ਦੂਰ ਹੋਇਆ ਅਤੇ ਸਰਕਾਰ ਦੇ ਅੰਦਾਜ਼ੇ ਗ਼ਲਤ ਨਿਕਲੇ।

ਧਰਮ-ਯੁੱਧ ਮੋਰਚੇ ਦੇ ਸ਼ੁਰੂ ਹੋਣ 'ਤੇ ਸਰਕਾਰ ਨੇ ਪ੍ਰਚਾਰਨਾ ਸ਼ੁਰੂ ਕੀਤਾ ਕਿ ਅਕਾਲੀ ਦਲ ਜਿੰਨੇ ਮਰਜ਼ੀ ਜੱਥੇ ਭੇਜੇ, ਸਭ ਨੂੰ ਜੇਲ੍ਹਾਂ ਵਿਚ ਡੱਕ ਦਿੱਤਾ ਜਾਵੇਗਾ। ਸਰਕਾਰ ਦੀਆਂ ਗਿੱਦੜ-ਭਬਕੀਆਂ ਤਾਂ ਉਸ ਸਮੇਂ ਖ਼ਤਮ ਹੋ ਗਈਆਂ ਜਦੋਂ ਸੰਗਤਾਂ ਨੇ ਸਰਕਾਰ ਦਾ ਚੈਲੰਜ ਕਬੂਲ ਕਰਦਿਆਂ, ਹਜ਼ਾਰਾਂ ਦੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਦਿੱਤੀਆਂ ਅਤੇ ਚਾਰ ਮਹੀਨਿਆਂ ਵਿਚ ਹੀ ਕੇਵਲ ਜੇਲ੍ਹਾਂ ਹੀ ਨਹੀਂ, ਬਲਕਿ ਪੰਜਾਬ ਦੇ ਕਈ ਸਕੂਲਾਂ ਦੀਆਂ ਇਮਾਰਤਾਂ, ਕਈ ਹਸਪਤਾਲਾਂ ਦੇ ਕਮਰੇ, ਪੁਰਾਣੇ ਕਿਲ੍ਹੇ, ਓਪਨ ਜੇਲ੍ਹਾਂ ਭਰ ਦਿੱਤੀਆਂ। ਦਬਕੇ ਮਾਰਨ ਵਾਲੀ ਸਰਕਾਰ ਨੂੰ ਬਾਹਾਂ ਖੜੀਆਂ ਕਰਨੀਆਂ ਪਈਆਂ, ਹਾਰ ਮੰਨੀ ਤੇ ਜੇਲ੍ਹਾਂ ਵਿਚ ਬੰਦ ਸਿੰਘਾਂ ਨੂੰ ਜਬਰੀ ਬਾਹਰ ਕੱਢਿਆ।

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਮੋਰਚਾ-ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਰਕਾਰ ਵੱਲੋਂ ਪੰਜਾਬ ਅਤੇ ਸਿੱਖਾਂ ਨਾਲ ਕੀਤੇ ਜਾਂਦੇ ਅਨਿਆ ਵਿਰੁੱਧ 17 ਜੂਨ 1983 ਨੂੰ ਰੇਲ ਦਾ ਪਹੀਆ ਜਾਮ ਕਰਨ ਦਾ ਸੱਦਾ ਦਿੱਤਾ ਅਤੇ ਪੰਜਾਬ ਭਰ ਵਿਚ ਸਵੇਰੇ 9 ਵਜੇ ਤੋਂ ਸ਼ਾਮ ਦੇ 3 ਵਜੇ ਤਕ ਸਮੁੱਚੇ ਅਕਾਲੀ ਵਰਕਰਾਂ, ਮਰਜੀਵੜਿਆਂ, ਪੰਜਾਬ ਵਾਸੀਆਂ ਨੂੰ ਰੇਲ-ਪਟੜੀਆਂ 'ਤੇ ਬੈਠਣ ਅਤੇ ਰੇਲਵੇ ਸਟੇਸ਼ਨਾਂ 'ਤੇ ਪਹੁੰਚਣ ਲਈ ਕਿਹਾ। ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਸ਼੍ਰੋਮਣੀ ਅਕਾਲੀ ਦਲ ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਕੁਝ ਵਿਸ਼ੇਸ਼ ਜੱਥੇ ਤਿਆਰ ਕਰਵਾ ਕੇ ਕੁਝ ਖ਼ਾਸ ਥਾਵਾਂ 'ਤੇ ਰੋਕਾਂ ਲਾਉਣ ਲਈ ਗੁਪਤ ਹਦਾਇਤਾਂ ਭੇਜੀਆਂ। ਇਹ ਪ੍ਰਬੰਧ ਇੰਨੀ ਛੇਤੀ ਅਤੇ ਸਹੀ ਤਰੀਕੇ ਨਾਲ ਹੋਇਆ ਕਿ ਸਰਕਾਰ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਇਸ ਯੋਜਨਾ ਬਾਰੇ ਸਰਕਾਰ ਦੇ ਚਿੱਤ-ਚੇਤੇ ਵੀ ਨਹੀਂ ਸੀ।

ਸਰਕਾਰ ਨੇ 4 ਅਪ੍ਰੈਲ ਨੂੰ ਪੰਜਾਬੀਆਂ ਉਪਰ ਅੰਨ੍ਹਾ ਤਸ਼ੱਦਦ ਕਰ ਕੇ ਦੇਖ ਲਿਆ ਸੀ। ਸਰਕਾਰ ਸਮਝਦੀ ਸੀ ਕਿ ਸਿੰਘਾਂ ਅਤੇ ਪੰਜਾਬੀਆਂ 'ਤੇ ਤਸ਼ੱਦਦ ਕਰਨ ਨਾਲ ਧਰਮ-ਯੁੱਧ ਮੋਰਚੇ 'ਤੇ ਕੋਈ ਅਸਰ ਨਹੀਂ ਹੋਇਆ ਸੀ, ਸਗੋਂ ਸਰਕਾਰ ਵਿਰੁੱਧ ਲੋਕਾਂ

ਅੰਦਰ ਨਫ਼ਰਤ ਪੈਦਾ ਹੋਈ ਸੀ। ਸਰਕਾਰ ਨੇ ਸੋਚ-ਵਿਚਾਰ ਤੋਂ ਬਾਅਦ ਸ਼੍ਰੋਮਣੀ ਅਕਾਲੀ ਦਲ ਦੇ 'ਰੇਲ ਰੋਕੋ' ਅੰਦੋਲਨ ਵਿਚ ਕੋਈ ਹਿੱਸਾ ਨਾ ਲੈਣ ਦਾ ਫ਼ੈਸਲਾ ਕੀਤਾ ਅਤੇ ਪੰਜਾਬ ਵਿਚ 17 ਜੂਨ ਨੂੰ ਇਕ ਦਿਨ ਲਈ ਸਮੁੱਚੀਆਂ ਰੇਲ-ਗੱਡੀਆਂ ਚੱਲਣ ਦੇ ਪ੍ਰੋਗਰਾਮ ਮਨਸੂਖ਼ ਕਰ ਦਿੱਤੇ। ਸਰਕਾਰ ਨੇ ਤਾਂ ਸਮੁੱਚੇ ਪੰਜਾਬ ਵਿਚ ਉਸ ਦਿਨ ਬੱਸਾਂ ਵੀ ਚੱਲਣ 'ਤੋਂ ਰੋਕ ਦਿੱਤੀਆਂ। ਸਰਕਾਰ ਦੀ ਇਕ ਚਾਲ ਸੀ ਕਿ ਬੱਸਾਂ ਰੋਕ ਦਿੰਦੇ ਹਾਂ, ਲੋਕਾਂ ਨੂੰ ਆਉਣ-ਜਾਣ ਦੀ ਸਮੱਸਿਆ ਆਵੇਗੀ, ਹਰ ਪਾਸੇ ਹਾਹਾਕਾਰ ਮੱਚੇਗੀ ਅਤੇ ਸਰਕਾਰ ਇਸ ਦੀ ਜ਼ਿੰਮੇਵਾਰੀ ਸ਼੍ਰੋਮਣੀ ਅਕਾਲੀ ਦਲ ਉੱਤੇ ਸੁੱਟ ਦੇਵੇਗੀ। ਸਮੁੱਚੇ ਪੰਜਾਬੀ ਸਰਕਾਰ ਦੀਆਂ ਚਾਲਾਂ ਤੋਂ ਸੁਚੇਤ ਸਨ ਅਤੇ ਸਰਕਾਰ ਦੀਆਂ ਨੀਤੀਆਂ ਨੂੰ ਸਮਝਦੇ ਸਨ। ਇਸੇ ਲਈ ਲੋਕਾਂ ਨੇ ਸਰਕਾਰ ਨੂੰ ਬੱਸਾਂ ਬੰਦ ਕਰਨ 'ਤੇ ਦੋਸ਼ੀ ਠਹਿਰਾਇਆ।

17 ਜੂਨ ਦੇ 'ਰੇਲ ਰੋਕੋ' ਪ੍ਰੋਗਰਾਮ ਦੀ ਜਿੱਤ 'ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਸਮੁੱਚੇ ਪੰਜਾਬੀਆਂ ਦਾ ਧੰਨਵਾਦ ਕਰਦਿਆਂ ਉਹਨਾਂ ਨੂੰ ਇਸ ਜਿੱਤ 'ਤੇ ਮੁਬਾਰਕਬਾਦ ਦਿੱਤੀ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਉਲੀਕੇ ਹਰ ਪ੍ਰੋਗਰਾਮ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ। ਇਸੇ ਸਮੇਂ ਦੌਰਾਨ ਫ਼ੈਡਰੇਸ਼ਨ ਨੇ ਸਿੱਖ ਨੌਜਵਾਨ ਵਿਦਿਆਰਥੀਆਂ ਨੂੰ ਗੁਰਮਤਿ ਦੀ ਸੋਝੀ ਕਰਵਾਉਣ ਲਈ ਅਤੇ ਸਿੱਖ ਇਤਿਹਾਸ, ਸਿੱਖ ਰਹਿਤ-ਮਰਿਆਦਾ ਤੋਂ ਜਾਣੂ ਕਰਵਾਉਣ ਦੇ ਲਈ 25 ਤੋਂ 30 ਜੂਨ 1983 ਨੂੰ ਪਾਉਂਟਾ ਸਾਹਿਬ ਗੁਰਮਤਿ ਟ੍ਰੇਨਿੰਗ ਕੈਂਪ ਲਾਉਣ ਦਾ ਫ਼ੈਸਲਾ ਕੀਤਾ। ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ 19 ਜੁਲਾਈ 1982 ਈ. ਤੋਂ ਗੁਰਦਾਸਪੁਰ ਜੇਲ੍ਹ ਵਿਚ ਬੰਦ ਸਨ। ਸਰਕਾਰ ਭਾਈ ਸਾਹਿਬ ਉਪਰ ਪਾਏ ਕੇਸਾਂ ਨੂੰ ਸਿੱਧ ਨਾ ਕਰ ਸਕੀ ਅਤੇ ਭਾਈ ਸਾਹਿਬ ਛੇਤੀ ਹੀ ਜੇਲ੍ਹ ਤੋਂ ਰਿਹਾਅ ਹੋਣ ਵਾਲੇ ਸਨ ਤਾਂ ਸਰਕਾਰ ਨੇ ਭਾਈ ਅਮਰੀਕ ਸਿੰਘ ਜੀ ਉਪਰ 124ਏ ਅਤੇ ਧਾਰਾ 153 ਆਈ.ਪੀ.ਸੀ. ਦੇ ਅਧੀਨ ਖ਼ਾਲਿਸਤਾਨ ਦਾ ਕੇਸ ਪਾ ਦਿੱਤਾ। ਭਾਈ ਸਾਹਿਬ 'ਤੇ ਇਹ ਦੋਸ਼ ਲਗਾਇਆ ਗਿਆ ਕਿ ਭਾਈ ਸਾਹਿਬ ਨੇ ਕਚਹਿਰੀ ਵਿਚ ਜਾ ਕੇ ਖ਼ਾਲਿਸਤਾਨ ਪੱਖੀ ਨਾਅਰੇ ਲਗਾਏ ਸਨ। ਸਰਕਾਰ ਵੱਲੋਂ ਇਹ ਨਿਰਾ ਝੂਠ ਬੋਲਿਆ ਜਾ ਰਿਹਾ ਸੀ। ਫ਼ੈਡਰੇਸ਼ਨ ਦੀਆਂ ਵੱਖ-ਵੱਖ ਯੂਨਿਟਾਂ ਵੱਲੋਂ ਵੱਖ-ਵੱਖ ਗੁਰਮਤਿ ਕੈਂਪਾਂ ਦਾ ਪ੍ਰਬੰਧ ਕੀਤਾ ਗਿਆ। ਭੋਪਾਲ ਸਰਕਲ ਵੱਲੋਂ ਲੜਕਿਆਂ ਦਾ ਕੈਂਪ ਉਜੈਨ ਵਿਖੇ ਅਤੇ ਲੜਕੀਆਂ ਦਾ ਕੈਂਪ ਡੇਹਰਾਦੂਨ ਵਿਖੇ ਲਗਾਇਆ ਗਿਆ। ਇਸੇ ਤਰ੍ਹਾਂ ਜੰਮੂ-ਕਸ਼ਮੀਰ ਸਰਕਲ ਵੱਲੋਂ ਪੁਣਛ ਅਤੇ ਸ੍ਰੀਨਗਰ ਵਿਖੇ ਕੈਂਪ ਲਗਾਇਆ ਗਿਆ। ਫ਼ੈਡਰੇਸ਼ਨ ਵੱਲੋਂ ਲਗਾਏ ਜਾ ਰਹੇ ਕੈਂਪਾਂ ਵਿਚ ਸਾਰੇ ਸਰਕਲਾਂ ਦੇ ਨੌਜਵਾਨ ਵਿਦਿਆਰਥੀ ਪਹੁੰਚੇ।

ਪਾਉਂਟਾ ਸਾਹਿਬ ਦਾ ਸਿੱਖ ਇਤਿਹਾਸ ਵਿਚ ਇਕ ਵਿਸ਼ੇਸ਼ ਅਸਥਾਨ ਹੈ ਜਿਥੇ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੀਵਨ ਦੇ ਸਾਢੇ ਚਾਰ ਸਾਲ ਬਿਤਾਏ। ਗੁਰੂ ਸਾਹਿਬ ਜੀ ਨੇ ਇਸੇ ਅਸਥਾਨ 'ਤੇ ਜਾਪੁ ਸਾਹਿਬ, ਅਕਾਲ ਉਸਤਤਿ ਦੀ ਰਚਨਾ ਕੀਤੀ। ਗੁਰੂ ਸਾਹਿਬ ਨੇ ਆਪਣੇ ਦਰਬਾਰ ਵਿਚ 52 ਕਵੀ ਰੱਖੇ। ਇਥੇ ਹੀ ਚੰਦਨ ਕਵੀ ਦਾ ਮਾਣ ਧੰਨਾ ਸਿੰਘ ਨਾਮੀ ਸਿੰਘ ਤੋਂ ਤੁੜਵਾਇਆ ਸੀ। ਇਸੇ ਅਸਥਾਨ 'ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਹੋਇਆ। ਪਹਿਲਾ ਯੁੱਧ ਮਹਾਰਾਜ ਨੇ ਇਸੇ ਅਸਥਾਨ ਤੋਂ ਥੋੜ੍ਹੀ ਦੂਰ ਭੰਗਾਣੀ ਦੇ ਮੈਦਾਨ ਵਿਚ ਲੜਿਆ ਅਤੇ ਜਿੱਤ ਪ੍ਰਾਪਤ ਕੀਤੀ। ਪੀਰ ਬੁੱਧੂ ਸ਼ਾਹ ਪੁੱਤਰਾਂ ਸਮੇਤ ਇਸੇ ਅਸਥਾਨ 'ਤੇ ਹੀ ਗੁਰੂ ਜੀ ਪਾਸ ਪਹੁੰਚਿਆ ਅਤੇ ਬਖ਼ਸ਼ਿਸ਼ ਪ੍ਰਾਪਤ ਕੀਤੀ। ਗੁਰੂ ਸਾਹਿਬ ਜੀ ਮਸੰਦਾਂ ਦੀ ਸੁਧਾਈ ਵਾਸਤੇ ਇਸੇ ਅਸਥਾਨ ਤੋਂ ਹੀ ਡੇਹਰਾਦੂਨ ਗਏ ਸਨ। ਇਸ ਅਸਥਾਨ ਦੀ ਮਹੱਤਤਾ ਨੂੰ ਦੇਖਦਿਆਂ ਹੋਇਆਂ ਹੀ ਫ਼ੈਡਰੇਸ਼ਨ ਵੱਲੋਂ ਇਥੇ ਕੈਂਪ ਲਗਾਉਣ ਦਾ ਫ਼ੈਸਲਾ ਕੀਤਾ ਗਿਆ। ਫ਼ੈਡਰੇਸ਼ਨ ਵੱਲੋਂ ਉਸ ਸਮੇਂ ਲਗਾਇਆ ਗਿਆ ਕੈਂਪ ਇਕ ਵਿਸ਼ੇਸ਼ ਮਹੱਤਤਾ ਰੱਖਦਾ ਸੀ, ਕਿਉਂਕਿ ਸ਼੍ਰੋਮਣੀ ਅਕਾਲੀ ਦਲ ਵੱਲੋਂ ਪੰਜਾਬ ਅਤੇ ਸਿੱਖ ਧਾਰਮਿਕ ਮੰਗਾਂ ਦੀ ਖ਼ਾਤਰ ਸਰਕਾਰ ਵਿਰੁੱਧ ਲੜਾਈ ਲੜੀ ਜਾ ਰਹੀ ਸੀ। ਸਿੱਖ ਨੌਜਵਾਨ ਵਿਦਿਆਰਥੀਆਂ ਦੇ ਝੂਠੇ ਪੁਲਿਸ-ਮੁਕਾਬਲੇ ਬਣਾਏ ਜਾ ਰਹੇ ਸਨ, ਨੌਜਵਾਨਾਂ ਨੂੰ ਕਾਲ-ਕੋਠੜੀਆਂ ਵਿਚ ਸੁੱਟਿਆ ਜਾ ਰਿਹਾ ਸੀ, ਸਰਕਾਰ ਫ਼ੈਡਰੇਸ਼ਨ ਮਗਰ ਹੱਥ ਧੋ ਕੇ ਪਈ ਹੋਈ ਸੀ। ਫ਼ੈਡਰੇਸ਼ਨ ਦੇ ਨੌਜਵਾਨਾਂ 'ਤੇ ਐਨ.ਐਸ.ਏ. ਲਗਾਈ ਜਾ ਰਹੀ ਸੀ। ਇਸ ਸਮੇਂ ਫ਼ੈਡਰੇਸ਼ਨ ਵੱਲੋਂ 250-300 ਨੌਜਵਾਨਾਂ ਦਾ ਕੈਂਪ ਪਾਉਂਟਾ ਸਾਹਿਬ ਵਿਖੇ ਲਗਾਉਣਾ ਬਹੁਤ ਵੱਡੀ ਗੱਲ ਸੀ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਕੈਂਪ ਬਾਬਾ ਹਰਭਜਨ ਸਿੰਘ ਜੀ ਦੇ ਭਾਸ਼ਣ ਨਾਲ ਸ਼ੁਰੂ ਹੋਇਆ। ਇਸ ਕੈਂਪ ਵਿਚ ਪ੍ਰਿੰ. ਮਹਿੰਦਰ ਸਿੰਘ ਧਾਲੀਵਾਲ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਭਗਵਾਨ ਸਿੰਘ, ਪ੍ਰੋ. ਸੁਖਦਿਆਲ ਸਿੰਘ, ਪ੍ਰੋ. ਕੁਲਦੀਪ ਸਿੰਘ, ਪ੍ਰੋ. ਸੂਬਾ ਸਿੰਘ, ਪ੍ਰੋ. ਗੁਰਬਚਨ ਸਿੰਘ, ਪ੍ਰੋ. ਹਰਪਾਲ ਸਿੰਘ ਪੰਨੂੰ, ਡਾ. ਸੋਹਣ ਸਿੰਘ, ਪ੍ਰੋ. ਹਰਭਜਨ ਸਿੰਘ, ਪ੍ਰੋ. ਹਰਪਾਲ ਸਿੰਘ ਬੰਗਾ, ਪ੍ਰੋ. ਬਲਜਿੰਦਰ ਸਿੰਘ, ਮੇਜਰ ਜਨਰਲ ਸੁਬੇਗ ਸਿੰਘ, ਸ. ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ, ਬੀਬੀ ਹਰਭਜਨ ਕੌਰ ਢਿੱਲੋਂ, ਬੀਬੀ ਗੁਲਬੀਰ ਕੌਰ, ਪ੍ਰੋ. ਲਾਭ ਸਿੰਘ, ਪ੍ਰਿੰ. ਪ੍ਰਕਾਸ਼ ਸਿੰਘ ਅਤੇ ਭਾਈ ਅਸ਼ੋਕ ਸਿੰਘ ਗਾਬੜੀਆ ਨੇ ਵਿਦਿਆਰਥੀਆਂ ਨੂੰ ਆਪਣੇ ਗੌਰਵਮਈ ਸਿੱਖੀ ਵਿਰਸੇ ਤੋਂ ਜਾਣੂ ਕਰਵਾਇਆ। ਕੈਂਪ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਮੋਰਚਾ-ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਵਿਦਿਆਰਥੀਆਂ ਦੇ ਨਾਮ ਸੰਦੇਸ਼ ਪੜ੍ਹ ਕੇ ਸੁਣਾਇਆ ਗਿਆ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਰਿਕਾਰਡਿੰਗ ਵਿਦਿਆਰਥੀਆਂ ਨੂੰ ਸੁਣਾਈ ਗਈ।

ਕੈਂਪ ਨੂੰ ਕਾਮਯਾਬ ਕਰਨ ਲਈ ਸ. ਰਾਜਿੰਦਰ ਸਿੰਘ ਮਹਿਤਾ, ਸ. ਹਰਿੰਦਰ ਸਿੰਘ

ਕਾਹਲੋਂ, ਸ. ਜਸਵੀਰ ਸਿੰਘ ਘੁੰਮਣ, ਜੱਥੇਦਾਰ ਕਰਤਾਰ ਸਿੰਘ ਟੱਕਰ, ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ. ਸੰਤਾ ਸਿੰਘ, ਪ੍ਰਿੰ. ਮਹਿੰਦਰ ਸਿੰਘ ਧਾਲੀਵਾਲ, ਪ੍ਰੋ. ਬਲਜਿੰਦਰ ਸਿੰਘ ਅਤੇ ਸ੍ਰੀਮਤੀ ਪ੍ਰਿੰ. ਮਹਿੰਦਰ ਸਿੰਘ ਧਾਲੀਵਾਲ ਨੇ ਪੂਰਾ ਯੋਗਦਾਨ ਦਿੱਤਾ। ਕੈਂਪ ਵਿਚ ਭਾਗ ਲੈਣ ਵਾਲੇ ਵਿਦਿਆਰਥੀਆਂ ਨੇ ਪੂਰੀ ਦਿਲਚਸਪੀ ਦਿਖਾਈ। ਅਖ਼ੀਰ ਚੜ੍ਹਦੀ ਕਲਾ ਦੇ ਜੈਕਾਰੇ ਗਜਾਉਂਦਿਆਂ 30 ਜੂਨ 1983 ਨੂੰ ਕੈਂਪ ਸਮਾਪਤ ਹੋਇਆ। ਇਸ ਤੋਂ ਇਲਾਵਾ 15 ਤੋਂ 21 ਜੁਲਾਈ 1983 ਤਕ ਜੰਮੂ-ਕਸ਼ਮੀਰ ਸਰਕਲ ਵੱਲੋਂ ਸ੍ਰੀਨਗਰ ਦੇ ਨੇੜੇ ਜ਼ਿਲ੍ਹਾ ਪੁਲਵਾਮਾ (ਸ਼ਾਦੀ ਮਾਰਗ) ਦੇ ਅਸਥਾਨ 'ਤੇ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ। ਇਹ ਅਸਥਾਨ ਜਿਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ, ਉਸ ਸੜਕ 'ਤੇ ਹੈ ਜਿਥੋਂ ਕਦੇ ਸ. ਹਰੀ ਸਿੰਘ ਨਲਵਾ ਕਸ਼ਮੀਰ ਫ਼ਤਹਿ ਕਰਨ ਲਈ ਆਪਣੀਆਂ ਸਿੱਖ ਫ਼ੌਜਾਂ ਸਮੇਤ ਲੰਘਿਆ ਸੀ। ਇਸ ਕੈਂਪ ਵਿਚ 200 ਵਿਦਿਆਰਥੀਆਂ ਨੇ ਜ਼ਿਲ੍ਹਾ ਬਾਰਾਮੂਲਾ, ਤਰਾਲ, ਬਡਗਾਮ, ਸ੍ਰੀਨਗਰ, ਜੰਮੂ, ਊਧਮਪੁਰਾ, ਪੁਣਛ ਅਤੇ ਕਠੂਆ ਤੋਂ ਹਿੱਸਾ ਲਿਆ। ਇਸ ਕੈਂਪ ਵਿਚਲੇ ਵਿਦਿਆਥੀਆਂ ਨੂੰ ਪ੍ਰਿੰ. ਲਾਭ ਸਿੰਘ, ਪ੍ਰੋ. ਸੂਬਾ ਸਿੰਘ, ਸ, ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ, ਸ. ਅਤਿੰਦਰਪਾਲ ਸਿੰਘ ਭੋਪਾਲ, ਸ. ਸਰਬਜੀਤ ਸਿੰਘ ਜੰਮੂ, ਸ. ਅਵਤਾਰ ਸਿੰਘ ਖ਼ਾਲਸਾ ਜੰਮੂ ਨੇ ਸੰਬੋਧਨ ਕੀਤਾ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਜਿਥੇ ਕੈਂਪ ਲਗਾਏ ਜਾ ਰਹੇ ਸਨ, ਉਥੇ ਪੰਜਾਬ ਵਿਚ ਸਿੱਖ ਨੌਜਵਾਨ ਵਿਦਿਆਰਥੀਆਂ ਨੂੰ ਜੱਥੇਬੰਦ ਕਰ ਕੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਉਲੀਕੇ ਪ੍ਰੋਗਰਾਮ ਵਿਚ ਭਾਗ ਲੈਣ ਲਈ ਪ੍ਰੇਰਿਆ ਜਾ ਰਿਹਾ ਸੀ।

ਧਰਮ-ਯੁੱਧ ਮੋਰਚੇ ਦੌਰਾਨ ਵੱਖੋ-ਵੱਖ ਪਾਰਟੀਆਂ ਦੇ ਨੁਮਾਇੰਦੇ ਅੰਮ੍ਰਿਤਸਰ ਪਹੁੰਚ ਕੇ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਮਿਲਦੇ ਅਤੇ ਧਰਮ-ਯੁੱਧ ਬਾਰੇ ਜਾਣਕਾਰੀ ਹਾਸਲ ਕਰਦੇ। ਇਸੇ ਤਰ੍ਹਾਂ ਸ਼੍ਰੀਮਤੀ ਅਰੁਨਾ ਆਸਿਫ਼ ਅਲੀ ਅਤੇ ਵਿਮਲਾ ਫ਼ਰੂਕੀ ਦੀ ਅਗਵਾਈ ਵਿਚ ਦੇਸ਼ ਦੀਆਂ ਪ੍ਰਸਿੱਧ ਇਸਤਰੀ ਨੇਤਾਵਾਂ ਦਾ ਇਕ ਵਫ਼ਦ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਮਿਲਣ ਲਈ ਆਇਆ ਜੋ ਗੱਲਬਾਤ ਤੋਂ ਬਾਅਦ ਸੰਤੁਸ਼ਟ ਹੋ ਕੇ ਮੁੜਿਆ। ਇਸੇ ਸਮੇਂ ਦਿੱਲੀ ਦੇ ਸਿੰਘ ਜੋ ਪਹਿਲਾਂ ਮਾਸਟਰ ਅਕਾਲੀ ਦਲ ਵਿਚ ਸ਼ਾਮਲ ਸਨ, ਸ. ਹਰਬੰਸ ਸਿੰਘ ਫ਼ਰੰਟੀਅਰ ਦੀ ਅਗਵਾਈ ਵਿਚ ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਲ ਹੋ ਗਏ। ਪੰਥਕ ਏਕਤਾ ਅਤੇ ਧਰਮ-ਯੁੱਧ ਦੀ ਚੜ੍ਹਤ ਨੂੰ ਦੇਖ ਕੇ ਜੂਨ 1983 ਈ. ਦੇ ਆਖ਼ਰੀ ਹਫ਼ਤੇ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਸੇਠੀ ਨੇ ਕੁਝ ਸ਼ਰਤਾਂ ਲਗਾ ਕੇ ਗੱਲਬਾਤ ਦਾ ਸੱਦਾ ਦਿੱਤਾ ਪਰ ਸੰਤ ਲੌਂਗੋਵਾਲ ਜੀ ਨੇ ਉਹ ਸੱਦਾ ਠੁਕਰਾ ਦਿੱਤਾ।

ਸਰਕਾਰ ਨੇ ਧਰਮ ਯੁੱਧ ਨੂੰ ਫ਼ੇਲ੍ਹ ਕਰਾਉਣ ਲਈ ਕਈ ਤਰ੍ਹਾਂ ਦੀਆਂ ਚਾਲਾਂ

ਚੱਲੀਆਂ। ਕਾਂਗਰਸ ਸਰਕਾਰ ਨੇ ਸਮੁੱਚੇ ਪੰਜਾਬ ਅੰਦਰ ਫ਼ਿਰਕੂ ਫ਼ਸਾਦ ਕਰਾਉਣ ਲਈ ਖ਼ਤਰਨਾਕ ਖੇਡਾਂ ਖੇਡੀਆਂ। ਪਹਿਲਾਂ ਪਟਿਆਲੇ, ਅੰਮ੍ਰਿਤਸਰ, ਜਲੰਧਰ, ਮਲੇਰਕੋਟਲੇ ਫ਼ਿਰਕੂ ਫ਼ਸਾਦ ਕਰਵਾਉਣੇ ਚਾਹੇ ਪਰ ਸ਼੍ਰੋਮਣੀ ਅਕਾਲੀ ਦਲ ਦੀ ਸੁਚੱਜੀ ਅਗਵਾਈ ਸਦਕਾ ਸਰਕਾਰੀ ਯਤਨ ਫ਼ੇਲ੍ਹ ਹੋ ਗਏ। ਭਾਰਤ ਦੇ ਲੋਕਾਂ ਪ੍ਰਤੀ ਉਸਾਰੂ ਸੋਚ ਰੱਖਣ ਵਾਲੇ ਸ੍ਰੀ ਚੰਦਰ ਸ਼ੇਖ਼ਰ ਜੀ ਆਪਣੇ ਸੀਨੀਅਰ ਸਾਥੀਆਂ ਬੀਜੂ ਪਟਨਾਇਕ ਤੇ ਸ੍ਰੀ ਇੰਦਰ ਕੁਮਾਰ ਗੁਜਰਾਲ ਨਾਲ 28 ਜੂਨ 1983 ਈ. ਨੂੰ ਸ੍ਰੀ ਅੰਮ੍ਰਿਤਸਰ ਆਏ ਅਤੇ ਸੰਤ ਲੌਂਗੋਵਾਲ ਜੀ ਨਾਲ ਮੋਰਚੇ ਅਤੇ ਮੰਗਾਂ ਸਬੰਧੀ ਵਿਚਾਰ-ਵਟਾਂਦਰਾ ਕੀਤਾ। ਇਸ ਤੋਂ ਬਾਅਦ ਭਾਰਤ ਦੀਆਂ ਵਿਰੋਧੀ ਪਾਰਟੀਆਂ ਦੀ ਇਕ ਇਕੱਤਰਤਾ 30 ਜੂਨ 1983 ਈ. ਨੂੰ ਦਿੱਲੀ ਵਿਖੇ ਹੋਈ, ਜਿਸ ਵਿਚ ਸਰਬ-ਸੰਮਤੀ ਨਾਲ ਚੰਡੀਗੜ੍ਹ ਪੰਜਾਬ ਨੂੰ ਦੇਣ, ਪਾਣੀਆਂ ਦੇ ਮਸਲੇ ਅਤੇ ਇਲਾਕਾਈ ਮਸਲੇ ਬਾਰੇ ਟ੍ਰਿਬਿਊਨਲ ਬਣਾਉਣ ਦੀ ਮੰਗ ਕੀਤੀ ਗਈ, ਪਰ ਕੇਂਦਰ ਸਰਕਾਰ 'ਤੇ ਇਸ ਗੱਲ ਦਾ ਕੋਈ ਅਸਰ ਨਾ ਹੋਇਆ।

ਦੇਸ਼ ਦੀ ਆਜ਼ਾਦੀ ਤੋਂ ਬਾਅਦ ਭਾਰਤ ਦੇ ਕਿਸੇ ਹਿੱਸੇ ਵਿਚ ਵੀ, ਜਿਥੇ ਘੱਟ-ਗਿਣਤੀ ਲੋਕ ਰਹਿੰਦੇ ਹਨ, ਭਾਰਤ ਦੀ ਹਿੰਦੂ ਬਹੁ-ਗਿਣਤੀ ਫ਼ਿਰਕਾ-ਪ੍ਰਸਤਾਂ ਨੇ ਘੱਟ-ਗਿਣਤੀਆਂ 'ਤੇ ਹਮਲੇ ਕੀਤੇ। ਪੰਜਾਬ ਜਾਂ ਪੰਜਾਬ ਦੇ ਪਿੰਡਾਂ ਵਿਚ ਜਿਥੇ ਸਿੱਖਾਂ ਦੀ ਬਹੁ-ਗਿਣਤੀ ਹੈ, ਕਦੇ ਵੀ ਘੱਟ-ਗਿਣਤੀ ਹਿੰਦੂ ਲੋਕਾਂ ਉਪਰ ਕੋਈ ਹਮਲਾ ਨਹੀਂ ਹੋਇਆ, ਨਾ ਹੀ ਕੋਈ ਦੰਗਾ-ਫ਼ਸਾਦ ਹੋਇਆ ਹੈ। ਪਰ ਪੰਜਾਬ ਵਿਚ ਸਰਕਾਰ ਵੱਲੋਂ ਲੱਖ ਯਤਨ ਕਰਨ 'ਤੇ ਵੀ ਜਦੋਂ ਫ਼ਿਰਕੂ ਫ਼ਸਾਦ ਨਾ ਹੋਏ ਤਾਂ ਸਿੱਖਾਂ ਦੇ ਮਨਾਂ ਅੰਦਰ ਦਹਿਸ਼ਤ ਪੈਦਾ ਕਰਨ ਲਈ ਸਰਕਾਰ ਨੇ ਹਰਿਆਣੇ ਵਿਚ ਸਿੱਖਾਂ 'ਤੇ ਹਮਲੇ ਕਰਵਾਉਣੇ ਸ਼ੁਰੂ ਕਰ ਦਿੱਤੇ ਅਤੇ ਫ਼ਿਰਕੂ ਲੋਕਾਂ ਵੱਲੋਂ ਕਈ ਗੁਰਦੁਆਰਾ ਸਾਹਿਬਾਨ 'ਤੇ ਪਥਰਾਉ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਇਸ ਵਿਰੁੱਧ ਰੋਸ ਪ੍ਰਗਟ ਕੀਤਾ ਅਤੇ ਪੰਜਾਬ ਤੋਂ ਬਾਹਰ ਸਿੱਖਾਂ 'ਤੇ ਹੋ ਰਹੇ ਹਮਲਿਆਂ ਵਿਰੁੱਧ ਚੇਤਾਵਨੀ ਦਿੱਤੀ। ਸ਼੍ਰੋਮਣੀ ਅਕਾਲੀ ਦਲ ਨੇ ਅਕਾਲੀ ਹਾਈ ਕਮਾਂਡ, ਪੰਥਕ ਵਿਧਾਇਕ ਦਲ ਅਤੇ ਜ਼ਿਲ੍ਹਾ ਜੱਥੇਦਾਰਾਂ ਦੀਆਂ ਵੱਖ-ਵੱਖ ਇਕੱਤਰਤਾਵਾਂ 15 ਤੇ 16 ਜੁਲਾਈ ਨੂੰ ਅੰਮ੍ਰਿਤਸਰ ਵਿਖੇ ਕੀਤੀਆਂ, ਜਿਸ ਵਿਚ ਧਰਮ-ਯੁੱਧ ਮੋਰਚੇ ਬਾਰੇ ਪਿਛਲਾ ਲੇਖਾ-ਜੋਖਾ ਕਰ ਕੇ ਮੋਰਚੇ ਨੂੰ ਅੱਗੇ ਚਲਾਉਣ ਲਈ ਸੁਝਾਅ ਮੰਗੇ ਗਏ। ਸ਼੍ਰੋਮਣੀ ਅਕਾਲੀ ਦਲ ਨੇ 21 ਤੋਂ 23 ਜੁਲਾਈ 1983 ਤਕ ਸਰਕਲ ਪੱਧਰ 'ਤੇ ਬਿਜਲੀ-ਦਫ਼ਤਰਾਂ ਦਾ ਘੇਰਾਉ ਕੀਤਾ ਅਤੇ ਬਿਜਲੀ ਦੀ ਕਮੀ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ। ਧਰਮ-ਯੁੱਧ ਮੋਰਚੇ ਸਮੇਂ 'ਸਿੱਖ ਇਕ ਵੱਖਰੀ ਕੌਮ ਹੈ' ਬਾਰੇ ਹਰ ਪਾਸੇ ਚਰਚਾ ਸੀ। ਪੰਜਾਬ ਵਿਚ ਕਈ ਥਾਂ ਸੈਮੀਨਾਰ ਹੋ ਚੁੱਕੇ ਸਨ। ਸਿੱਖ ਬੁੱਧੀਜੀਵੀ ਕੌਂਸਲ ਵੱਲੋਂ ਲੇਖ ਛਾਪੇ ਜਾ ਰਹੇ ਸਨ। 'ਸਿੱਖ ਇਕ ਵੱਖਰੀ ਕੌਮ ਹੈ' ਬਾਰੇ ਸ. ਦਵਿੰਦਰ ਸਿੰਘ ਦੁੱਗਲ ਅਤੇ ਡਾ. ਰਾਜਿੰਦਰ ਕੌਰ ਜੀ ਵੱਲੋਂ

ਪੈਂਫਲਿਟ ਵੀ ਛਾਪੇ ਜਾ ਚੁੱਕੇ ਸਨ। ਹੇਠਲੇ ਪੱਧਰ ਤੋਂ ਲੈ ਕੇ ਪਾਰਲੀਮੈਂਟ ਦੇ ਮੈਂਬਰਾਂ ਤਕ ਹਰੇਕ ਬੰਦਾ 'ਸਿੱਖ ਇਕ ਵੱਖਰੀ ਕੌਮ ਹੈ' ਬਾਰੇ ਵਿਚਾਰ ਜਾਣਨਾ ਚਾਹੁੰਦਾ ਸੀ। ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ 'ਸਿੱਖ ਇਕ ਵੱਖਰੀ ਕੌਮ' ਬਾਰੇ ਪਏ ਭੁਲੇਖੇ ਦੂਰ ਕਰਨ ਲਈ ਪਾਰਲੀਮੈਂਟ ਦੇ ਸਮੂੰਹ ਮੈਂਬਰ ਸਾਹਿਬਾਨ ਨੂੰ ਇਕ ਚਿੱਠੀ ਲਿਖੀ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਮੋਰਚੇ ਦੀ ਵਰ੍ਹੇਗੰਢ ਸਮੇਂ ਸੰਤ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਸੰਸਾਰ ਭਰ ਦੇ ਪੰਜਾਬੀਆਂ ਅਤੇ ਵਿਸ਼ੇਸ਼ ਤੌਰ 'ਤੇ ਸਿੱਖਾਂ ਨੂੰ ਅਪੀਲ ਕੀਤੀ ਕਿ ਇਸ ਦਿਨ ਨੂੰ ਵਿਸ਼ਵ ਭਰ ਵਿਚ ਅਰਦਾਸ ਦਿਵਸ ਦੇ ਤੌਰ 'ਤੇ ਮਨਾਇਆ ਜਾਵੇ। ਇਸ ਦਿਨ ਸੰਗਤਾਂ ਵੱਲੋਂ ਧਰਮ-ਯੁੱਧ ਮੋਰਚੇ ਦੀ ਸਫਲਤਾ ਅਤੇ ਚੜ੍ਹਦੀ ਕਲਾ ਲਈ ਅਰਦਾਸਾਂ ਕੀਤੀਆਂ ਗਈਆਂ। ਸ਼੍ਰੋਮਣੀ ਅਕਾਲੀ ਦਲ ਵੱਲੋਂ ਅਰਦਾਸ ਦਿਵਸ 'ਤੇ ਇਕ ਸਰਕੂਲਰ ਜਾਰੀ ਕੀਤਾ ਗਿਆ। ਮਿਤੀ 4 ਅਗਸਤ 1983 ਨੂੰ ਸਵੇਰੇ 9 ਵਜੇ ਸਮੁੱਚਾ ਪੰਥ, ਹਰ ਸਿੱਖ ਜਿਥੇ ਵੀ ਹੋਵੇ, ਗੁਰੂ ਚਰਨਾਂ ਵਿਚ ਹੱਥ ਜੋੜ ਕੇ ਇਸ ਭਾਵ ਦੀ ਅਰਦਾਸ ਕਰੇ। ਗੁਰਮਤਿ ਅਨੁਸਾਰ ਅਰਦਾਸ ਆਰੰਭ ਕਰ ਕੇ ਸਮਾਪਤੀ ਪੁਰ ਇਹ ਸ਼ਬਦ ਕਹੇ ਜਾਣ :

'ਖ਼ਾਲਸਾ ਪੰਥ ਦੇ ਬਾਨੀ ਕਲਗੀਧਰ ਤੇ ਸੱਚੇ ਪਾਤਸ਼ਾਹ ਪੰਥ ਦੇ ਸਹਾਈ ਦਾਤਾਰ ਜੀਓ! ਆਪ ਜੀ ਦੀ ਓਟ ਅਤੇ ਆਸਰਾ ਲੈ ਕੇ ਪੰਥ ਨੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠਾਂ ਜੋ ਧਰਮ-ਯੁੱਧ ਆਪਣੇ ਹੱਕ-ਹਕੂਕ ਤੇ ਇਨਸਾਫ਼ ਲੈਣ ਲਈ ਆਰੰਭਿਆ ਸੀ, ਅੱਜ ਉਸ ਨੂੰ ਪੂਰਾ ਇਕ ਸਾਲ ਹੋਣ ਨੂੰ ਆਇਆ ਹੈ।

ਆਪ ਜੀ ਦੇ ਪਾਏ ਹੋਏ ਪੂਰਨਿਆਂ 'ਤੇ ਚੱਲ ਕੇ ਅਤੇ ਸਿੱਖੀ ਸਿਦਕ ਨਿਭਾ ਕੇ ਅਨੇਕਾਂ ਸਿੰਘਾਂ ਨੇ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ ਤੇ ਡੇਢ ਲੱਖ ਤੋਂ ਉਪਰ ਨੇ ਕੈਦਾਂ ਦੇ ਤਸੀਹੇ ਝੱਲੇ ਅਤੇ ਝੱਲ ਰਹੇ ਹਨ। ਸਾਰੇ ਪੰਥ ਨੇ ਤਨ, ਮਨ ਤੇ ਧਨ ਦੀ ਕੁਰਬਾਨੀ ਕਰਨ ਤੋਂ ਰਤਾ ਸੰਕੋਚ ਨਹੀਂ ਕੀਤਾ। ਇਹ ਸਭ ਆਪ ਜੀ ਦੇ ਬਖ਼ਸ਼ੇ ਅੰਮ੍ਰਿਤ ਅਤੇ ਸਿੱਖਿਆ ਦਾ ਸਿੱਟਾ ਹੈ ਜੋ ਤੁਸਾਂ ਨੇ ਆਪਣੇ ਪਿਆਰੇ ਖ਼ਾਲਸਾ ਜੀ ਨੂੰ ਦਿੱਤੀ ਹੈ। ਪੰਥ ਨੂੰ ਇਸ 'ਧਰਮ-ਯੁੱਧ' ਵਿਚ ਉਹ ਬਚਨ ਜੋ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਨੇ ਨੀਂਹਾਂ ਵਿਚ ਚਿਣੇ ਜਾਣ ਵੇਲੇ ਕਹੇ ਸਨ, ਅੱਜ ਚੰਗੀ ਤਰ੍ਹਾਂ ਯਾਦ ਹਨ—'ਹਮਰੀ ਬੰਸ ਰੀਤ ਇਹ ਆਈ। ਸੀਸ ਦੇਤਿ ਪਰ ਧਰਮ ਨ ਜਾਈ।'

ਅੱਜ ਉਹਨਾਂ ਹੀ ਬਚਨਾਂ ਨੂੰ ਪੰਥ ਫਿਰ ਦੁਹਰਾਉਂਦਾ ਹੋਇਆ ਆਪ ਜੀ ਪਾਸ ਬੇਨਤੀ ਕਰਦਾ ਹੈ ਕਿ 'ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ।' ਦੇ ਵਾਕ ਅਨੁਸਾਰ ਆਪਣੇ ਬਿਰਦ-ਬਾਣੇ ਦੀ ਲਾਜ ਰੱਖੋ। ਤੁਸਾਂ ਹੀ ਫ਼ੁਰਮਾਇਆ ਸੀ ਕਿ ਜਦ ਵੀ ਕਦੇ ਪੰਥ ਧਰਮ-ਯੁੱਧ ਕਰੇਗਾ, 'ਮੈਂ ਲੜਾਂਗਾ ਵਿਚ ਹੋਇ ਕੈ ਸਿਪਾਹ' ਦੇ ਵਾਕਾਂ 'ਤੇ ਪਹਿਰਾ ਦਿੰਦੇ ਹੋਏ 'ਦੁਸ਼ਟ ਦੋਖੀਅਨ ਪਕਰਿ ਪਛਾਰੋ' ਪੰਥ ਖ਼ਾਲਸਾ ਦੀਆਂ ਵਿਰੋਧੀ

ਸ਼ਕਤੀਆਂ ਤੇ ਸ਼ਤਰੂਆਂ ਨੂੰ ਭਾਜੜਾਂ ਪਾਉ, ਪੰਥ-ਧਰੋਹੀਆਂ ਨੂੰ ਘਾਵਹੁ ਅਤੇ ਸਾਨੂੰ 'ਨਿਸਚੇ ਕਰ ਅਪਨੀ ਜੀਤ ਕਰੋਂ' ਦੇ ਵਰ ਦੀ ਰਹਿਮਤ ਕਰੋ। ਸੱਚੇ ਪਾਤਸ਼ਾਹ! ਅੰਤ ਵਿਚ ਇਹ ਅਰਦਾਸ ਹੈ ਕਿ 'ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ' ਅਤੇ ਦਾਤਾਰ ਪਿਤਾ 'ਜੋ ਭਾਰੀ ਗੁਮਾਨ ਭਰੇ ਮਨ ਮੈ' ਬੈਠੇ ਹਨ, ਉਹਨਾਂ ਦਾ ਮਨ ਮਲੋ। ਅੜੇ ਸੋ ਝੜੇ, ਦੇਗ ਤੇਗ਼ ਫ਼ਤਹਿ ਹੋਵੇ, ਖ਼ਾਲਸਾ ਪੰਥ ਕਾ ਬੋਲਬਾਲਾ ਰਹੇ, ਪੰਥ ਕੀ ਜੀਤ ਤੇ ਧਰਮ ਕਾ ਜੈਕਾਰ ਹੋਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।'

ਇਸ ਸਰਕੂਲਰ ਦੇ ਹੇਠਾਂ ਸੰਤ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਡਿਕਟੇਟਰ ਧਰਮ-ਯੁੱਧ ਮੋਰਚਾ ਦੇ ਦਸਤਖ਼ਤ ਸਨ।

ਅਰਦਾਸ ਦਿਵਸ ਦੀ ਸਫਲਤਾ ਉਪਰੰਤ ਸ਼੍ਰੋਮਣੀ ਅਕਾਲੀ ਦਲ ਦੀ ਹਾਈ ਕਮਾਂਡ ਨੇ ਇਕ ਜ਼ਰੂਰੀ ਇਕੱਤਰਤਾ ਕੀਤੀ ਜਿਸ ਵਿਚ ਪੰਥਕ ਸ਼ਕਤੀ ਨੂੰ ਖੇਰੂੰ-ਖੇਰੂੰ ਕਰਨ ਲਈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜਨ ਲਈ ਕੀਤੀ ਸਾਜ਼ਿਸ਼ ਵਿਰੁੱਧ ਸਰਕਾਰ ਨੂੰ ਤਾੜਨਾ ਕੀਤੀ ਗਈ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਅਤੇ ਬਾਬਾ ਥਾਰਾ ਸਿੰਘ ਜੀ ਗੁਰਦਾਸਪੁਰ ਜੇਲ੍ਹ ਵਿਚ ਬੰਦ ਸਨ। ਜਦ ਭਾਈ ਸਾਹਿਬ ਅੰਮ੍ਰਿਤਸਰ ਕਚਹਿਰੀ ਵਿਚ ਪੇਸ਼ੀ 'ਤੇ ਆਏ ਤਾਂ ਅਦਾਲਤ ਨੇ 6 ਅਗਸਤ 1983 ਨੂੰ ਭਾਈ ਅਮਰੀਕ ਸਿੰਘ ਜੀ ਅਤੇ 15 ਸਿੰਘਾਂ ਨੂੰ ਬਰੀ ਕਰ ਦਿੱਤਾ। ਪੁਲਿਸ ਨੇ ਭਾਈ ਅਮਰੀਕ ਸਿੰਘ ਜੀ ਅਤੇ ਬਾਬਾ ਥਾਰਾ ਸਿੰਘ ਜੀ ਨੂੰ ਦੁਬਾਰਾ ਗ੍ਰਿਫ਼ਤਾਰ ਕਰਨਾ ਚਾਹਿਆ ਪਰ ਭਾਈ ਸਾਹਿਬ ਸਿੰਘਾਂ ਦੀ ਸਹਾਇਤਾ ਨਾਲ ਸ੍ਰੀ ਦਰਬਾਰ ਸਾਹਿਬ ਪਹੁੰਚ ਗਏ ਜਿਥੇ ਉਹਨਾਂ ਨੇ ਮੱਥਾ ਟੇਕਿਆ ਅਤੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਸ਼ੁਕਰਾਨਾ ਕੀਤਾ। ਭਾਈ ਸਾਹਿਬ ਅਤੇ ਬਾਬਾ ਜੀ ਦੇ ਦਰਬਾਰ ਸਾਹਿਬ ਪਹੁੰਚਣ ਉਪਰੰਤ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਅਤੇ ਸੰਗਤਾਂ ਵੱਲੋਂ ਸਵਾਗਤ ਕੀਤਾ ਗਿਆ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ, ਬਾਬਾ ਥਾਰਾ ਸਿੰਘ ਜੀ, ਸ. ਅਮਰਜੀਤ ਸਿੰਘ ਚਾਵਲਾ, ਸ. ਹਰਮਿੰਦਰ ਸਿੰਘ ਗਿੱਲ, ਸ. ਸੁਰਿੰਦਰ ਸਿੰਘ ਵਲੀਪੁਰ ਤੇ ਬਾਕੀ ਸਿੰਘਾਂ ਦਾ ਸਨਮਾਨ 7 ਅਗਸਤ 1983 ਨੂੰ ਕੀਤਾ ਗਿਆ। ਇਸ ਸਮੇਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਕਿਹਾ ਕਿ 'ਭਾਈ ਅਮਰੀਕ ਸਿੰਘ ਤੇ ਭਾਈ ਥਾਰਾ ਸਿੰਘ ਦੀ ਰਿਹਾਈ ਨਾਲ ਅਜੇ ਕੰਮ ਮੁੱਕਿਆ ਨਹੀਂ ਹੈ। ਵਰਤਮਾਨ ਮੋਰਚਾ ਓਨੀ ਦੇਰ ਜਾਰੀ ਰਹੇਗਾ ਜਿੰਨਾ ਚਿਰ ਜੇਲ੍ਹਾਂ ਵਿਚ ਡੱਕੇ ਸਾਰੇ ਸਿੰਘ ਰਿਹਾਅ ਨਹੀਂ ਕਰਵਾ ਲੈਂਦੇ ਅਤੇ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਪੂਰੀਆਂ ਮੰਗਾਂ ਨਹੀਂ ਮੰਨੀਆਂ ਜਾਂਦੀਆਂ। ਉਹਨਾਂ ਕਿਹਾ ਕਿ ਹਵਾਈ ਜਹਾਜ਼ ਅਗਵਾ

ਕਰ ਕੇ ਪਾਕਿਸਤਾਨ ਗਏ ਸਿੰਘਾਂ ਅਤੇ ਦਹੇੜੂ ਆਦਿ ਕਾਂਡਾਂ ਨਾਲ ਸਬੰਧਿਤ ਸਿੰਘਾਂ 'ਤੇ ਬਣੇ ਕੇਸ ਵੀ ਅਸਾਂ ਵਾਪਸ ਕਰਵਾਉਣੇ ਹਨ ਅਤੇ ਉਹਨਾਂ ਪੁਲਿਸ ਅਫ਼ਸਰਾਂ ਅਤੇ ਕਰਮਚਾਰੀਆਂ ਤੋਂ ਆਪਣਾ ਹੱਕ ਲੈਣਾ ਹੈ ਜਿਨ੍ਹਾਂ ਨੇ ਬੇਗੁਨਾਹ ਸਿੰਘ ਸ਼ਹੀਦ ਕੀਤੇ, ਤਸੀਹੇ ਦਿੱਤੇ, ਜਾਇਦਾਦਾਂ ਦੀ ਬਰਬਾਦੀ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਕੀਤਾ।

ਸਰਕਾਰ ਨੇ ਜੇ ਸਿੱਖ ਸੰਪਰਦਾਵਾਂ ਅਤੇ ਨਿਹੰਗ ਸਿੰਘਾਂ ਦੀਆਂ ਛਾਉਣੀਆਂ ਆਦਿ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਤਾਂ ਇਸ ਦਾ ਮੂੰਹ-ਤੋੜ ਉੱਤਰ ਦਿੱਤਾ ਜਾਏਗਾ ਕਿਉਂਕਿ ਉਹਨਾਂ ਨੂੰ ਬੁੰਗਾ ਮਸਤੂਆਣਾ, ਤਲਵੰਡੀ ਸਾਬੋ ਦੇ ਮੁੱਖੀ ਬਾਬਾ ਮਿੱਠਾ ਸਿੰਘ ਨੇ ਇਤਲਾਹ ਭੇਜੀ ਹੈ ਕਿ ਉਥੇ ਰਹਿੰਦੇ ਸਾਰੇ ਸਿੰਘਾਂ ਦੇ ਸਰਕਾਰ ਨੇ ਵਾਰੰਟ ਗ੍ਰਿਫ਼ਤਾਰੀ ਜਾਰੀ ਕਰ ਦਿੱਤੇ ਹਨ। ਇਕ ਪਾਸੇ ਤਾਂ ਪੁਲਿਸ ਅਧਿਕਾਰੀਆਂ ਦੇ ਰਿਸ਼ਤੇਦਾਰ ਭੁੱਲ ਬਖ਼ਸ਼ਾਉਣ ਲਈ ਲਿਲਕੜੀਆਂ ਕੱਢਦੇ ਫਿਰਦੇ ਹਨ ਤੇ ਦੂਜੇ ਪਾਸੇ ਸਿੰਘਾਂ 'ਤੇ ਤਸ਼ੱਦਦ ਕਰ ਰਹੇ ਹਨ। ਇਹ ਦੋਹਰੀ ਨੀਤੀ ਉਹਨਾਂ ਨੂੰ ਛੱਡਣੀ ਪਊਗੀ।

ਦਿੱਲੀ ਤੋਂ ਅੰਮ੍ਰਿਤਸਰ ਆ ਰਹੇ ਨਰਕਧਾਰੀਆਂ ਦੇ ਜੱਥੇ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁਕਮਨਾਮੇ ਅਨੁਸਾਰ ਸਲੂਕ ਕਰਨ ਲਈ ਤਤਪਰ ਹੋ ਜਾਉ। ਇਉਂ ਜਾਪਦਾ ਹੈ ਕਿ ਨਰਕਧਾਰੀ ਸਰਕਾਰ ਦੀ ਚੁੱਕ 'ਚ ਆ ਕੇ ਆਪਣੇ ਬਾਬੇ ਗੁਰਬਚਨ ਸਿੰਘ ਪਾਸ ਜਾਣਾ ਚਾਹੁੰਦੇ ਹਨ। ਸਾਡਾ ਕਿਸੇ ਨਾਲ ਕੋਈ ਵੈਰ ਨਹੀਂ ਹੈ, ਪਰ ਜੇ ਕਿਸੇ ਗੁਰੂ-ਨਿੰਦਕ ਨੇ ਇਸ ਪਵਿੱਤਰ ਧਰਤੀ 'ਤੇ ਪੈਰ ਰੱਖਣ ਦਾ ਯਤਨ ਕੀਤਾ ਤਾਂ ਸਿੱਖ ਸੰਗਤ ਉਸ ਨਾਲ ਉਸੇ ਤਰ੍ਹਾਂ ਪੇਸ਼ ਆਵੇਗੀ ਜਿਵੇਂ ਗੁਰੂ-ਨਿੰਦਕ ਨਾਲ ਪੇਸ਼ ਆਉਣਾ ਚਾਹੀਦਾ ਹੈ।'

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਨੇ ਆਪਣੀ ਰਿਹਾਈ ਤੋਂ ਬਾਅਦ ਫ਼ੈਡਰੇਸ਼ਨ ਦੇ ਨੌਜਵਾਨਾਂ ਨਾਲ ਗੁਰੂ ਨਾਨਕ ਨਿਵਾਸ ਵਿਖੇ ਮੀਟਿੰਗਾਂ ਸ਼ੁਰੂ ਕੀਤੀਆਂ ਅਤੇ ਫ਼ੈਡਰੇਸ਼ਨ ਦਾ ਸਾਲਾਨਾ ਇਜਲਾਸ 20 ਸਤੰਬਰ 1983 ਨੂੰ ਦੀਵਾਨ ਹਾਲ ਮੰਜੀ ਸਾਹਿਬ ਅੰਮ੍ਰਿਤਸਰ ਵਿਖੇ ਕਰਨ ਦਾ ਫ਼ੈਸਲਾ ਕੀਤਾ। ਭਾਈ ਸਾਹਿਬ ਅੰਦਰ ਨਿਮਰਤਾ ਤੇ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਭਾਈ ਸਾਹਿਬ ਜੀ ਦੀ ਕੋਸ਼ਿਸ਼ ਸੀ ਕਿ ਕਿਸੇ ਤਰੀਕੇ ਦੋਨਾਂ ਸੰਤਾਂ ਨੂੰ ਇਕੱਠਿਆਂ ਰੱਖਿਆ ਜਾਵੇ, ਕੌਮ ਦਾ ਇਸੇ ਵਿਚ ਭਲਾ ਹੈ। ਕੁਦਰਤੀ ਜੇ ਕੋਈ ਮਸਲਾ ਅੜ ਜਾਂਦਾ ਜਾਂ ਕੋਈ ਗ਼ਲਤ-ਫ਼ਹਿਮੀ ਪੈਦਾ ਹੋ ਜਾਂਦੀ ਤਾਂ ਭਾਈ ਅਮਰੀਕ ਸਿੰਘ ਜੀ ਆਪ ਸੰਤ ਹਰਚੰਦ ਸਿੰਘ ਲੌਂਗੋਵਾਲ ਕੋਲ ਜਾਂਦੇ ਅਤੇ ਦੋਨਾਂ ਸੰਤਾਂ ਵਿਚ ਪੈਦਾ ਕੀਤੀ ਗਈ ਗ਼ਲਤ-ਫ਼ਹਿਮੀ ਨੂੰ ਦੂਰ ਕਰਦੇ। ਭਾਈ ਸਾਹਿਬ ਕਈ ਵਾਰ ਕਿਹਾ ਕਰਦੇ ਸਨ ਕਿ ਦੋਨਾਂ ਸੰਤਾਂ ਦੇ ਮਨਾਂ ਅੰਦਰ ਇਕ ਦੂਜੇ ਲਈ ਸਤਿਕਾਰ ਹੈ, ਕੌਮ ਲਈ ਦਰਦ ਹੈ, ਪਰ ਅਫ਼ਸੋਸ! ਦੋਨਾਂ ਪਾਸੇ ਹੀ ਇਹੋ ਜਿਹੇ ਬੰਦੇ ਹਨ ਜਿਹੜੇ ਨਹੀਂ ਚਾਹੁੰਦੇ ਕਿ ਦੋਨੋਂ

ਸੰਤ ਇਕੱਠੇ ਰਹਿਣ ਅਤੇ ਮੋਰਚਾ ਫ਼ਤਹਿ ਹੋ ਸਕੇ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਸ਼੍ਰੋਮਣੀ ਅਕਾਲੀ ਦਲ ਵੱਲੋਂ ਉਲੀਕੇ ਹਰੇਕ ਪ੍ਰੋਗਰਾਮ ਵਿਚ ਵਧ-ਚੜ੍ਹ ਕੇ ਹਿੱਸਾ ਲੈ ਰਹੀ ਸੀ। ਫ਼ੈਡਰੇਸ਼ਨ ਦੇ ਨੌਜਵਾਨ ਮੂਹਰੇ ਹੁੰਦੇ ਵੀ ਕਿਉਂ ਨਾ, ਜਦ ਕਿ ਫ਼ੈਡਰੇਸ਼ਨ ਖ਼ਾਲਸਾ ਪੰਥ ਦਾ ਹਰਿਆਵਲ ਦਸਤਾ ਹੈ। ਸ਼੍ਰੋਮਣੀ ਅਕਾਲੀ ਦਲ ਦੀ ਹਾਈ ਕਮਾਂਡ ਦੀ ਹੰਗਾਮੀ ਇਕੱਤਰਤਾ 15 ਅਗਸਤ 1983 ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਹੋਈ। ਮੀਟਿੰਗ ਵਿਚ ਲੰਬੀਆਂ ਵਿਚਾਰਾਂ ਕੀਤੀਆਂ ਗਈਆਂ, ਕਿਉਂਕਿ ਮੋਰਚੇ ਨੂੰ ਚੱਲਦਿਆਂ ਬਹੁਤ ਸਮਾਂ ਹੋ ਚੁੱਕਾ ਸੀ। ਅਖ਼ੀਰ ਸੋਚ-ਵਿਚਾਰ ਕਰਨ ਤੋਂ ਬਾਅਦ 29 ਅਗਸਤ 1983 ਨੂੰ ਜ਼ਿਲ੍ਹਾ ਕਚਹਿਰੀਆਂ ਦਾ ਕੰਮ-ਕਾਜ ਮੁਕੰਮਲ ਠੱਪ ਕਰਨ ਦਾ ਫ਼ੈਸਲਾ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਤੀ ਇਸ ਕਾਲ ਨੂੰ ਲੋਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ ਅਤੇ ਸਰਕਾਰ ਦੇ ਫੋਕੇ ਦਮਗਜਿਆਂ ਦੇ ਬਾਵਜੂਦ ਜ਼ਿਲ੍ਹਾ ਪ੍ਰਸ਼ਾਸਨ 'ਤੇ 29 ਅਗਸਤ ਨੂੰ ਅਕਾਲੀ ਵਰਕਰਾਂ ਦਾ ਕੰਟਰੋਲ ਰਿਹਾ। ਸਮੁੱਚੇ ਪੰਜਾਬੀਆਂ ਨੇ ਅਕਾਲੀ ਦਲ ਦਾ ਸਾਥ ਦਿੱਤਾ।

ਸ਼੍ਰੋਮਣੀ ਅਕਾਲੀ ਦਲ ਦੇ ਦਿੱਤੇ ਪ੍ਰੋਗਰਾਮਾਂ ਨੂੰ ਸਮੁੱਚੇ ਪੰਜਾਬੀਆਂ ਵੱਲੋਂ ਮਿਲੇ ਹੁੰਗਾਰੇ ਨੂੰ ਦੇਖ ਕੇ ਸਰਕਾਰ ਘਬਰਾ ਰਹੀ ਸੀ ਅਤੇ ਸਰਕਾਰ ਦੀ ਨੀਤੀ ਸੀ ਕਿ ਪੰਜਾਬ ਵਿਚ ਬੇਗੁਨਾਹਾਂ ਦੇ ਕਤਲ ਕਰਵਾ ਕੇ, ਲੋਕਾਂ ਨੂੰ ਅਕਾਲੀ ਦਲ ਦੇ ਵਿਰੁੱਧ ਕੀਤਾ ਜਾਵੇ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਪੰਜਾਬ ਵਿਚ ਦਿਨੋ-ਦਿਨ ਵਧ ਰਹੀ ਹਿੰਸਾ ਦੀ ਨਿਖੇਧੀ ਕੀਤੀ ਕਿ ਬੇਗੁਨਾਹਾਂ ਤੇ ਮਾਸੂਮ ਲੋਕਾਂ ਦੇ ਕਤਲ ਸਿੱਖ ਸਿਧਾਂਤਾਂ ਦੀ ਉਲੰਘਣਾ ਹੈ। ਸ਼੍ਰੋਮਣੀ ਅਕਾਲੀ ਦਲ ਹਿੰਸਾ ਵਿਚ ਯਕੀਨ ਨਹੀਂ ਰੱਖਦਾ, ਸਰਕਾਰ ਪੰਜਾਬ ਦਾ ਫ਼ਿਰਕੂ ਮਾਹੌਲ ਖ਼ਰਾਬ ਕਰਨ 'ਤੇ ਤੁਲੀ ਹੋਈ ਹੈ।

ਸਰਕਾਰ ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਨੂੰ ਜ਼ਲੀਲ ਕਰਨਾ ਚਾਹੁੰਦੀ ਸੀ। ਮੱਧ ਪ੍ਰਦੇਸ਼ ਦੇ ਪ੍ਰਸਿੱਧ ਸ਼ਹਿਰ ਇੰਦੌਰ ਵਿਚ ਰਾਜੀਵ ਗਾਂਧੀ ਅਤੇ ਕੇਂਦਰ ਦੀ ਸ਼ਹਿ 'ਤੇ ਮਾਮੂਲੀ ਝਗੜੇ ਨੂੰ ਫ਼ਿਰਕੂ ਸ਼ਕਲ ਦੇ ਕੇ ਉਥੋਂ ਦੇ ਸਿੱਖਾਂ ਉਪਰ ਅੰਨ੍ਹਾ ਜਬਰ ਕੀਤਾ ਗਿਆ ਜਿਸ ਨੂੰ ਸੁਣ ਕੇ ਰੌਂਗਟੇ ਖੜੇ ਹੋ ਜਾਂਦੇ ਹਨ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਲੌਂਗੋਵਾਲ ਦੇ ਆਦੇਸ਼ ਅਨੁਸਾਰ ਬੀਬੀ ਰਾਜਿੰਦਰ ਕੌਰ ਜੀ (ਪ੍ਰਧਾਨ ਇਸਤਰੀ ਅਕਾਲੀ ਦਲ), ਸ. ਸੁਰਜੀਤ ਸਿੰਘ ਬਰਨਾਲਾ, ਸ. ਬਲਵਿੰਦਰ ਸਿੰਘ ਭੂੰਦੜ ਇੰਦੌਰ ਗਏ ਅਤੇ ਸਿੱਖਾਂ ਤੋਂ ਜਾਣਕਾਰੀ ਹਾਸਲ ਕਰ ਕੇ ਉਥੋਂ ਦੇ ਸਿੱਖਾਂ ਦੀ ਰਾਖੀ ਲਈ ਮੱਧ ਪ੍ਰਦੇਸ਼ ਦੀ ਸਰਕਾਰ ਨਾਲ ਗੱਲਬਾਤ ਕੀਤੀ। ਸ਼੍ਰੋਮਣੀ ਅਕਾਲੀ ਦਲ ਦੇ ਦਬਾਅ ਸਦਕਾ ਮੱਧ ਪ੍ਰਦੇਸ਼ ਦੇ ਮੁੱਖ ਮੰਤਰੀ ਨੇ ਗੁਰਦੁਆਰਾ ਸਾਹਿਬ ਆ ਕੇ ਮੁਆਫ਼ੀ ਮੰਗੀ। ਸ਼੍ਰੋਮਣੀ ਅਕਾਲੀ ਦਲ ਨੇ ਸਪੱਸ਼ਟ ਕੀਤਾ ਕਿ ਬਾਹਰਲੇ ਸੂਬਿਆਂ 'ਚ ਰਹਿੰਦੇ ਸਿੱਖ ਲਾਵਾਰਸ ਨਹੀਂ ਹਨ।

— — — — — — —

ਇਹੋ ਜਿਹੀਆਂ ਘਟਨਾਵਾਂ ਪੰਜਾਬ ਤੋਂ ਬਾਹਰਲੇ ਸਿੱਖਾਂ ਨਾਲ ਹਰਿਆਣਾ, ਯੂ.ਪੀ. ਅਤੇ ਜੰਮੂ-ਕਸ਼ਮੀਰ ਵਿਚ ਵਾਪਰੀਆਂ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਇਹੋ ਜਿਹੀਆਂ ਘਟਨਾਵਾਂ ਨੂੰ ਗੰਭੀਰਤਾ ਨਾਲ ਲੈਂਦੇ ਹੋਏ ਸਿੱਖ ਨੌਜਵਾਨਾਂ ਨੂੰ ਲਲਕਾਰਦੇ ਹੋਏ ਕਿਹਾ ਕਿ 'ਸਿੱਖਾਂ ਨੂੰ ਆਪਣੀ ਸੁਰੱਖਿਆ ਲਈ ਇਕ-ਇਕ ਮੋਟਰਸਾਈਕਲ ਅਤੇ ਇਕ-ਇਕ ਰਿਵਾਲਵਰ ਖ਼ਰੀਦਣਾ ਚਾਹੀਦਾ ਹੈ। ਸਾਨੂੰ ਇਹਨਾਂ ਚੀਜ਼ਾਂ ਨੂੰ ਖ਼ਰੀਦਣ ਲਈ ਕਿਸੇ ਦੀ ਪ੍ਰਵਾਨਗੀ ਲੈਣ ਦੀ ਲੋੜ ਨਹੀਂ। ਪਰ ਸਿੱਖ ਧਰਮ ਮਾਸੂਮਾਂ ਨੂੰ ਕਤਲ ਕਰਨ ਜਾਂ ਤਸੀਹੇ ਦੇਣ ਦੀ ਸਿੱਖਿਆ ਨਹੀਂ ਦਿੰਦਾ ਅਤੇ ਜੇ ਕੋਈ ਇਹਨਾਂ ਦੱਸੀਆਂ ਹੋਈਆਂ ਗੱਲਾਂ ਵੱਲ ਪ੍ਰੇਰਨਾ ਦਿੰਦਾ ਹੈ ਤਾਂ ਉਹ ਪੰਥ ਦਾ ਸਭ ਤੋਂ ਵੱਡਾ ਦੋਖੀ ਅਤੇ ਗ਼ੱਦਾਰ ਹੈ।' ਸੰਤ ਭਿੰਡਰਾਂਵਾਲਿਆਂ ਦੇ ਬਿਆਨਾਂ ਨੂੰ ਪ੍ਰੈਸ ਪੂਰਾ ਚੁੱਕ ਰਹੀ ਸੀ। ਖ਼ਾਸ ਕਰਕੇ ਫ਼ਿਰਕੂ ਪ੍ਰੈਸ ਖ਼ਬਰਾਂ ਨੂੰ ਵਧਾ-ਚੜ੍ਹਾ ਕੇ ਪੇਸ਼ ਕਰ ਰਹੀ ਸੀ। ਇਹਨਾਂ ਖ਼ਬਰਾਂ ਨੂੰ ਦੇਖਦੇ ਹੋਏ ਵਿਦੇਸ਼ੀ ਪ੍ਰੈਸ, ਟੀ.ਵੀ. ਟੀਮਾਂ, ਖ਼ਬਰ ਏਜੰਸੀਆਂ ਬਾਹਰਲੇ ਰਾਜਾਂ ਦੇ ਅਖ਼ਬਾਰਾਂ, ਰਸਾਲਿਆਂ ਵਾਲੇ ਸੰਤ ਭਿੰਡਰਾਂਵਾਲਿਆਂ ਨਾਲ ਮੁਲਾਕਾਤ ਕਰਨ ਲਈ ਬਹੁਤ ਕਾਹਲੇ ਹੋ ਗਏ ਸਨ। ਕਈ ਵਿਦੇਸ਼ੀ ਪ੍ਰੈਸ ਵਾਲੇ ਤਾਂ ਆਪਣੇ ਪੰਜਾਬ ਵਿਚ ਰਹਿੰਦੇ ਮਿੱਤਰਾਂ ਰਾਹੀਂ ਸੰਤਾਂ ਤੋਂ ਵਿਸ਼ੇਸ਼ ਸਮੇਂ ਦੀ ਮੰਗ ਕਰਦੇ। ਸੰਤ ਭਿੰਡਰਾਂਵਾਲਿਆਂ ਦੀ ਸਮੁੱਚੇ ਭਾਰਤ ਅਤੇ ਭਾਰਤ ਤੋਂ ਬਾਹਰ ਹਰ ਪਾਸੇ ਚਰਚਾ ਸੀ ਅਤੇ ਖ਼ਾਸ ਤੌਰ 'ਤੇ ਨੌਜਵਾਨ ਵਰਗ ਵਿਸ਼ੇਸ਼ ਦਿਲਚਸਪੀ ਲੈ ਰਿਹਾ ਸੀ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਕਲਕੱਤਾ ਵੱਲੋਂ ਇਕ ਸੈਮੀਨਾਰ ਦੌਰਾਨ ਬੰਗਾਲੀ ਨੌਜਵਾਨ ਇੰਨੇ ਜੋਸ਼ ਵਿਚ ਆ ਗਏ ਕਿ 'ਸੰਤ ਭਿੰਡਰਾਂਵਾਲਾ—ਜ਼ਿੰਦਾਬਾਦ' ਦੇ ਨਾਹਰੇ ਲਗਾਉਣ ਲੱਗ ਪਏ। ਉਹਨਾਂ ਨੂੰ ਭਾਵੇਂ ਪੂਰੀ ਸਮਝ ਨਹੀਂ ਸੀ ਪਰ ਉਹ ਇੰਨੇ ਉਤਸ਼ਾਹ ਵਿਚ ਸਨ ਕਿ 'ਸੰਤ ਭਿੰਡਰਾਂਵਾਲਾ—ਜ਼ਿੰਦਾਬਾਦ' ਦੀ ਥਾਂ 'ਸੰਤ ਭਰਿੰਡਾਂਵਾਲਾ— ਜ਼ਿੰਦਾਬਾਦ' ਕਹਿ ਕੇ ਆਪਣੇ ਜੋਸ਼ ਦਾ ਪ੍ਰਗਟਾਵਾ ਕਰ ਰਹੇ ਸਨ।



# (7)

ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਗੁਰੂ ਨਾਨਕ ਨਿਵਾਸ ਵਿਖੇ 3 ਅਤੇ 4 ਸਤੰਬਰ 1983 ਈ. ਨੂੰ ਸੱਚੇ-ਸੁੱਚੇ ਸਿੱਖਾਂ ਦੀ ਕਨਵੈਨਸ਼ਨ ਬੁਲਾਈ। ਇਸ ਕਨਵੈਨਸ਼ਨ ਵਿਚ ਚੋਣਵੇਂ ਪੰਥਕ-ਦਰਦੀ ਸਿੱਖਾਂ ਨੂੰ ਸੱਦਿਆ ਗਿਆ। ਕਨਵੈਨਸ਼ਨ ਗੁਰੂ ਨਾਨਕ ਨਿਵਾਸ ਦੀ ਉਪਰਲੀ ਛੱਤ 'ਤੇ ਹੋਣੀ ਸੀ ਪਰ ਬਾਰਸ਼ ਹੋਣ ਕਰਕੇ ਗੁਰੂ ਨਾਨਕ ਨਿਵਾਸ ਦੇ ਬਰਾਂਡਿਆਂ ਵਿਚ ਕੀਤੀ ਗਈ। ਦੋ ਦਿਨ ਚੱਲੀ ਕਨਵੈਨਸ਼ਨ ਵਿਚ ਸਭ ਨੂੰ ਬੋਲਣ ਦਾ ਮੌਕਾ ਦਿੱਤਾ ਗਿਆ। ਕਨਵੈਨਸ਼ਨ ਵਿਚ ਇਹ ਗੱਲ-ਭਾਰੂ ਰਹੀ ਕਿ ਮੰਗਾਂ ਮੰਨੇ ਜਾਣ ਤਕ ਮੋਰਚਾ ਜਾਰੀ ਰੱਖਿਆ ਜਾਵੇ ਅਤੇ ਮੋਰਚੇ ਵਿਚ ਜੋਸ਼ ਭਰਿਆ ਜਾਵੇ। ਕੁਝ ਬੁਲਾਰਿਆਂ ਨੇ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਅੰਦਰਖਾਤੇ ਬੀਬੀ ਇੰਦਰਾ ਨਾਲ ਗੱਲਬਾਤ ਕਰ ਰਿਹਾ ਹੈ, ਜਿਸ ਨਾਲ ਸਿੱਖ ਕੌਮ ਨੂੰ ਬਹੁਤ ਵੱਡਾ ਨੁਕਸਾਨ ਪਹੁੰਚੇਗਾ। ਇਸ ਕਨਵੈਨਸ਼ਨ ਤੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਦੁਖੀ ਸਨ। ਸ਼੍ਰੋਮਣੀ ਅਕਾਲੀ ਦਲ ਵੱਲੋਂ ਵਰਕਰਾਂ ਨੂੰ ਰੋਕਣ ਦੇ ਬਾਵਜੂਦ ਵਰਕਰ ਸੰਤ ਭਿੰਡਰਾਂਵਾਲਿਆਂ ਕੋਲ ਜਾ ਰਹੇ ਸਨ। ਇਸ ਕਨਵੈਨਸ਼ਨ ਵਿਚ ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਖਜਿੰਦਰ ਸਿੰਘ, ਸ. ਗੁਰਤੇਜ ਸਿੰਘ ਆਈ.ਏ.ਐਸ., ਫ਼ੌਜ ਦੇ ਸਾਬਕਾ ਅਫ਼ਸਰ, ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰ, ਡਾਕਟਰ ਸਾਹਿਬਾਨ ਨੇ ਹਿੱਸਾ ਲਿਆ। ਇਸ ਕਨਵੈਨਸ਼ਨ ਨਾਲ ਸੰਤ ਭਿੰਡਰਾਂਵਾਲਿਆਂ ਅਤੇ ਸੰਤ ਲੌਂਗੋਵਾਲ ਵਿਚ ਹੋਰ ਕੁੜੱਤਣ ਪੈਦਾ ਹੋ ਗਈ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਿੱਖ ਨੌਜਵਾਨ ਵਿਦਿਆਰਥੀਆਂ ਦੀ ਜੱਥੇਬੰਦੀ ਹੈ, ਜਿਸ ਦੀ ਸਥਾਪਨਾ 13 ਸਤੰਬਰ 1944 ਈ. ਨੂੰ ਲਾਹੌਰ ਵਿਖੇ ਹੋਈ। ਫ਼ੈਡਰੇਸ਼ਨ ਦਾ ਸਥਾਪਨਾ ਦਿਵਸ 13 ਸਤੰਬਰ ਨੂੰ ਮਨਾਇਆ ਜਾਂਦਾ ਹੈ। ਫ਼ੈਡਰੇਸ਼ਨ ਨੇ ਆਪਣਾ ਸਾਲਾਨਾ ਇਜਲਾਸ 20 ਸਤੰਬਰ 1983 ਈ. ਨੂੰ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਵਿਖੇ ਕਰਨ ਦਾ ਫ਼ੈਸਲਾ ਕੀਤਾ ਕਿਉਂਕਿ 20 ਸਤੰਬਰ 1981 ਨੂੰ ਪੰਜਾਬ ਸਰਕਾਰ ਨੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਲਾਲਾ ਜਗਤ ਨਾਰਾਇਣ ਕਤਲ ਦੀ ਸਾਜ਼ਿਸ਼ ਵਿਚ ਚੌਂਕ ਮਹਿਤਾ, ਜ਼ਿਲ੍ਹਾ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕੀਤਾ ਸੀ।

— — — — — — —

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ 18 ਸਤੰਬਰ 1983 ਈ. ਨੂੰ ਮਹਿਤਾ, ਮਧੂਬਨ ਅਤੇ ਮੌਜੂਦਾ ਪੰਥਕ-ਸੰਘਰਸ਼ ਦੌਰਾਨ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਯਾਦ ਵਿਚ ਸ੍ਰੀ ਅਖੰਡ ਪਾਠ ਪ੍ਰਾਰੰਭ ਹੋਇਆ ਅਤੇ 20 ਸਤੰਬਰ ਦਿਨ ਮੰਗਲਵਾਰ ਸਵੇਰੇ 8.30 ਵਜੇ ਭੋਗ ਪਾਏ ਗਏ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀਆਂ ਸਮੁੱਚੀਆਂ ਯੂਨਿਟਾਂ ਦੇ ਮੈਂਬਰ ਪੰਜਾਬ ਭਰ ਦੇ ਵੱਖ-ਵੱਖ ਕਾਲਜਾਂ ਤੋਂ ਸ੍ਰੀ ਅੰਮ੍ਰਿਤਸਰ ਪਹੁੰਚੇ। ਇਹਨਾਂ ਤੋਂ ਇਲਾਵਾ ਹਰਿਆਣਾ, ਹਿਮਾਚਲ, ਰਾਜਸਥਾਨ, ਮੁੰਬਈ, ਦਿੱਲੀ, ਯੂ.ਪੀ., ਮੱਧ ਪ੍ਰਦੇਸ਼, ਮਹਾਂਰਾਸ਼ਟਰ, ਕਲਕੱਤਾ, ਆਸਾਮ, ਜੰਮੂ-ਕਸ਼ਮੀਰ, ਬਿਹਾਰ ਤੇ ਨੇਪਾਲ ਆਦਿ ਸਰਕਲਾਂ ਤੋਂ ਫ਼ੈਡਰੇਸ਼ਨ ਦੇ ਨੌਜਵਾਨ ਵੱਡੀ ਗਿਣਤੀ ਵਿਚ ਅੰਮ੍ਰਿਤਸਰ ਪਹੁੰਚੇ। ਫ਼ੈਡਰੇਸ਼ਨ ਦੇ ਇਸ ਸਮਾਗਮ ਵਿਚ ਘੱਟੋ-ਘੱਟ 50 ਹਜ਼ਾਰ ਨੌਜਵਾਨ ਵਿਦਿਆਰਥੀਆਂ ਨੇ ਭਾਗ ਲਿਆ। ਪੰਜਾਬ ਵਿਚ ਛਪਣ ਵਾਲੀਆਂ ਅਖ਼ਬਾਰਾਂ ਨੇ ਇਸ ਇਕੱਠ ਨੂੰ ਨੌਜਵਾਨਾਂ ਦਾ 'ਪਹਿਲਾ ਅਤੇ ਇਤਿਹਾਸਕ ਇਕੱਠ' ਲਿਖਿਆ।

ਦੀਵਾਨ ਹਾਲ ਮੰਜੀ ਸਾਹਿਬ ਵਿਖੇ ਨੌਜਵਾਨ ਵਿਦਿਆਰਥੀਆਂ ਦਾ ਇਕੱਠ ਸਵੇਰ ਤੋਂ ਹੋਣਾ ਸ਼ੁਰੂ ਹੋ ਗਿਆ ਸੀ। ਢਾਡੀ ਸਿੰਘਾਂ ਨੇ ਇਤਿਹਾਸਕ ਵਾਰਾਂ ਸੁਣਾਈਆਂ ਅਤੇ ਠੀਕ 9-30 ਵਜੇ ਭਾਸ਼ਣ ਸ਼ੁਰੂ ਹੋ ਗਏ। ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ ਨੇ ਨੌਜਵਾਨ ਵਿਦਿਆਰਥੀਆਂ ਨੂੰ ਸ਼ੁਭ ਆਸ਼ੀਰਵਾਦ ਦਿੱਤੀ ਅਤੇ ਸ. ਭਾਨ ਸਿੰਘ ਜੀ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਾਬਕਾ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੇ ਫ਼ੈਡਰੇਸ਼ਨ ਦਾ ਇਤਿਹਾਸ ਦੱਸਦੇ ਹੋਏ ਨੌਜਵਾਨਾਂ ਦੀ ਪ੍ਰਸੰਸਾ ਕੀਤੀ ਕਿ ਫ਼ੈਡਰੇਸ਼ਨ ਦੇ ਆਗੂ ਵਿਦਿਆਰਥੀਆਂ ਨੂੰ ਆਪਣੇ ਗੌਰਵਮਈ ਸਿੱਖੀ ਵਿਰਸੇ ਨਾਲ ਜੋੜ ਰਹੇ ਹਨ। ਇਹਨਾਂ ਤੋਂ ਇਲਾਵਾ ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਖਜਿੰਦਰ ਸਿੰਘ ਐਮ.ਐਲ.ਏ., ਡਾ. ਰਾਜਿੰਦਰ ਕੌਰ ਸਪੁੱਤਰੀ ਮਾਸਟਰ ਤਾਰਾ ਸਿੰਘ ਜੀ, ਸ. ਗੁਰਦੇਵ ਸਿੰਘ ਬਾਦਲ, ਸ. ਗੁਰਤੇਜ ਸਿੰਘ ਚੰਡੀਗੜ੍ਹ, ਸ. ਭਰਪੂਰ ਸਿੰਘ ਬਲਬੀਰ ਮੁੱਖ ਸੰਪਾਦਕ ਅਕਾਲੀ ਪੱਤ੍ਰਿਕਾ ਨੇ ਕਨਵੈਨਸ਼ਨ ਵਿਚ ਆਏ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਸ. ਰਣਧੀਰ ਸਿੰਘ 'ਹੈਰਾਨ' ਪਟਿਆਲਾ ਨੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿਦਿਆਰਥੀਆਂ ਦੇ ਨਾਮ ਸੰਦੇਸ਼ ਪੜ੍ਹ ਕੇ ਸੁਣਾਇਆ। ਇਹਨਾਂ ਨੇਤਾਵਾਂ ਨੇ ਆਪਣੇ ਭਾਸ਼ਨਾਂ ਦੌਰਾਨ ਕਨਵੈਨਸ਼ਨ ਵਿਚ ਆਏ ਨੌਜਵਾਨਾਂ ਨੂੰ ਵੰਗਾਰ ਦਿੱਤੀ ਕਿ ਉਹ ਜੱਥੇਬੰਦ ਹੋਣ ਅਤੇ ਫ਼ੈਡਰੇਸ਼ਨ ਨੂੰ ਹੋਰ ਤਕੜਾ ਕਰਨ, ਕਿਉਂਕਿ ਨੌਜਵਾਨ ਹੀ ਕੌਮ ਦਾ ਸਰਮਾਇਆ ਹੁੰਦੇ ਹਨ ਅਤੇ ਨੌਜਵਾਨਾਂ ਦਾ ਵੱਡੇ ਪੱਧਰ 'ਤੇ ਜੱਥੇਬੰਦ ਹੋ ਕੇ ਜੱਥੇਬੰਦੀ ਨੂੰ ਮਜ਼ਬੂਤ ਕਰਨਾ ਕੌਮ ਦੇ ਉੱਜਲ ਭਵਿੱਖ ਦਾ ਪ੍ਰਤੀਕ ਹੁੰਦਾ ਹੈ। ਇਸ ਕਨਵੈਨਸ਼ਨ ਵਿਚ ਸਿੱਖ ਜਰਨੈਲ, ਐਡਵੋਕੇਟ, ਡਾਕਟਰ, ਫ਼ੈਡਰੇਸ਼ਨ ਦੇ ਸਾਬਕਾ

ਅਹੁਦੇਦਾਰ, ਪਤਵੰਤੇ ਸੱਜਣ, ਸੰਤ ਸੰਪ੍ਰਦਾਵਾਂ ਦੇ ਮੁਖੀ, ਸੰਤ ਮਹਾਂਪੁਰਸ਼ ਵੀ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਪਹੁੰਚੇ ਹੋਏ ਸਨ।

ਸਿੱਖ ਨੌਜਵਾਨਾਂ ਦੇ ਇਸ ਇਕੱਠ ਵਿਚ ਭਾਈ ਅਮਰੀਕ ਸਿੰਘ ਜੀ ਨੂੰ ਮੁੜ ਕੇ ਫਿਰ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਪ੍ਰਧਾਨ ਚੁਣਿਆ ਗਿਆ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸਮੁੱਚੇ ਸਿੱਖ ਸੰਘਰਸ਼ ਦੀ ਰੂਪ-ਰੇਖਾ ਨੂੰ ਪ੍ਰਗਟ ਕਰਦੇ ਹੋਏ ਦਸ ਮਤੇ ਪਾਸ ਕੀਤੇ ਗਏ। ਹਰ ਮਤੇ ਦਾ ਮਹੱਤਵ ਸੀ। ਇਹ ਮਤੇ ਕ੍ਰਮਵਾਰ ਵਿਦਿਆਰਥੀ ਆਗੂ ਰਾਜਿੰਦਰ ਸਿੰਘ ਮਹਿਤਾ, ਪ੍ਰਿਤਪਾਲ ਸਿੰਘ ਜੰਮੂ, ਰਾਜਵੀਰ ਸਿੰਘ ਕਪੂਰਥਲਾ, ਚਰਨਜੀਤ ਸਿੰਘ ਸ੍ਰੀਨਗਰ, ਜਸਪਾਲ ਸਿੰਘ ਗਿੱਲ, ਗੁਰਜੀਤ ਸਿੰਘ ਫ਼ਿਰੋਜ਼ਪੁਰ, ਹਰਮਿੰਦਰ ਸਿੰਘ ਗਿੱਲ, ਦਵਿੰਦਰ ਸਿੰਘ ਵਾਲੀਆ ਪਟਿਆਲਾ, ਪਰਮਿੰਦਰ ਸਿੰਘ ਮਾਨ ਸੰਗਰੂਰ ਨੇ ਪੜ੍ਹੇ ਜਿਨ੍ਹਾਂ ਦੀ ਤਾਈਦ ਅਤੇ ਵਿਆਖਿਆ ਅਮਰਜੀਤ ਸਿੰਘ ਚਾਵਲਾ, ਹਰਪ੍ਰੀਤ ਸਿੰਘ ਵਿਛੋਆ, ਹਰਵਿੰਦਰ ਸਿੰਘ ਖ਼ਾਲਸਾ (ਲੇਖਕ), ਸਰਬਜੀਤ ਸਿੰਘ ਜੰਮੂ, ਹਰਚਰਨ ਸਿੰਘ ਪੁਣਛ, ਹਰਜਿੰਦਰ ਸਿੰਘ ਨਾਗਰਾ, ਹਰਿੰਦਰ ਸਿੰਘ ਕਾਹਲੋਂ, ਪਰਮਜੀਤ ਸਿੰਘ ਸਿੱਧੂ ਜਲੰਧਰ, ਜਸਵੀਰ ਸਿੰਘ ਘੁੰਮਣ ਗੁਰਦਾਸਪੁਰ ਨੇ ਕੀਤੀ। ਇਹਨਾਂ ਤੋਂ ਇਲਾਵਾ ਸ. ਸਤਿੰਦਰ ਸਿੰਘ ਪੀ.ਟੀ. ਅੰਮ੍ਰਿਤਸਰ, ਗੁਰਚਰਨ ਸਿੰਘ ਕਲਕੱਤਾ, ਮਨਿੰਦਰ ਸਿੰਘ ਲੁਧਿਆਣਾ, ਗੁਰਮੇਜ ਸਿੰਘ ਖੇੜਕੀ, ਮਨਜੀਤ ਸਿੰਘ ਇੰਦੌਰ ਨੇ ਆਪਣੇ ਵਿਚਾਰ ਰੱਖੇ ਅਤੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਇਸ ਸਮਾਗਮ ਦੇ ਸਟੇਜ ਸਕੱਤਰ ਦੀ ਸੇਵਾ ਸ. ਹਰਮਿੰਦਰ ਸਿੰਘ ਸੰਧੂ ਨੇ ਨਿਭਾਈ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਇਸ ਸਮਾਗਮ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਤੇ ਡਿਕਟੇਟਰ ਧਰਮ-ਯੁੱਧ ਮੋਰਚਾ ਨੇ ਨੌਜਵਾਨਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ "ਨੌਜਵਾਨ ਕੌਮ ਦਾ ਸਰਮਾਇਆ ਹੁੰਦੇ ਹਨ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸ਼੍ਰੋਮਣੀ ਅਕਾਲੀ ਦਲ ਦਾ ਵਿਦਿਆਰਥੀ ਵਿੰਗ ਹੈ। ਚੱਲ ਰਹੇ ਧਰਮ-ਯੁੱਧ ਮੋਰਚੇ ਵਿਚ ਫ਼ੈਡਰੇਸ਼ਨ ਦੀ ਸੁਚੱਜੀ ਲੀਡਰਸ਼ਿਪ ਥੱਲੇ ਫ਼ੈਡਰੇਸ਼ਨ ਦਾ ਬਹੁਤ ਵਿਕਾਸ ਹੋਇਆ ਹੈ। ਸ਼੍ਰੋਮਣੀ ਅਕਾਲੀ ਦਲ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਲਈ ਦ੍ਰਿੜ੍ਹ ਹੈ ਪਰ ਇਹ ਲੜਾਈ ਲੰਬੀ ਹੋ ਸਕਦੀ ਹੈ। ਕੌਮ ਦਾ ਭਵਿੱਖ ਹਮੇਸ਼ਾ ਕੌਮ ਦੀ ਨੌਜਵਾਨ ਪੀੜ੍ਹੀ 'ਤੇ ਨਿਰਭਰ ਕਰਦਾ ਹੈ।"

ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਨੌਜਵਾਨ ਵਿਦਿਆਰਥੀਆਂ ਦੇ ਵਿਸ਼ਾਲ ਇਕੱਠ ਨੂੰ ਸਿੱਖਾਂ ਦੇ ਗ਼ੁਲਾਮ ਹੋਣ ਦਾ ਅਹਿਸਾਸ ਕਰਵਾਇਆ ਅਤੇ ਕਿਹਾ ਕਿ ਸਿੱਖ ਭਾਰਤ ਵਿਚ ਹਰ ਪੱਖ ਤੋਂ ਗ਼ੁਲਾਮ ਹਨ। ਉਹਨਾਂ ਨੇ ਨੌਜਵਾਨਾਂ ਨੂੰ ਚਾਣਕਿਆ ਨੀਤੀ 'ਤੇ ਚਲਦੀ ਕੇਂਦਰ ਸਰਕਾਰ ਅਤੇ ਪੰਜਾਬ ਦੇ ਮੁੱਖ ਮੰਤਰੀ

ਦੀ ਸਿੱਖ-ਮਾਰੂ ਨੀਤੀ ਤੋਂ ਜਾਣੂ ਕਰਵਾਇਆ। ਉਹਨਾਂ ਨੇ ਕਿਹਾ, "ਜਿੰਨਾ ਚਿਰ ਪੰਜਾਬ ਦੇ ਹਰ ਪਿੰਡ ਵਿਚ ਮੋਟਰ ਸਾਈਕਲ, ਤਿੰਨ ਨੌਜਵਾਨ ਅਤੇ ਤਿੰਨ ਰਿਵਾਲਵਰ ਵਧੀਆ ਨਹੀਂ ਲੈ ਲੈਂਦੇ, ਉਤਨਾ ਚਿਰ ਸ਼ਹੀਦਾਂ ਦੇ ਡੁੱਲ੍ਹੇ ਖ਼ੂਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ, ਸਿੱਖ ਨੌਜਵਾਨਾਂ 'ਤੇ ਹੋਏ ਅੰਨ੍ਹੇ ਤਸ਼ੱਦਦ, ਧੀਆਂ-ਭੈਣਾਂ ਦੀ ਹੋਈ ਬੇਪਤੀ ਦਾ ਹੱਕ ਨਹੀਂ ਲੈ ਸਕਦੇ।" ਉਹਨਾਂ ਨੇ ਫ਼ੈਡਰੇਸ਼ਨ ਵੱਲੋਂ ਮੌਜੂਦਾ ਧਰਮ-ਯੁੱਧ ਮੋਰਚੇ ਵਿਚ ਪਾਏ ਹਿੱਸੇ ਅਤੇ ਸਿੱਖ ਹੱਕਾਂ ਦੀ ਖ਼ਾਤਰ ਝੱਲੇ ਤਸ਼ੱਦਦ ਦੀ ਭਰਪੂਰ ਸ਼ਲਾਘਾ ਕੀਤੀ।

ਇਸ ਸਮਾਗਮ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਪੰਥਕ ਸੰਘਰਸ਼ ਦੌਰਾਨ ਝੂਠੇ ਪੁਲਿਸ-ਮੁਕਾਬਲਿਆਂ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਪਰਿਵਾਰਾਂ ਦਾ ਸਨਮਾਨ ਕੀਤਾ ਗਿਆ। ਇਸ ਇਜਲਾਸ ਵਿਚ ਭਾਈ ਅਮਰੀਕ ਸਿੰਘ ਨੂੰ ਫਿਰ ਫ਼ੈਡਰੇਸ਼ਨ ਦਾ ਪ੍ਰਧਾਨ ਚੁਣ ਲਿਆ ਗਿਆ। ਪ੍ਰਧਾਨਗੀ ਲਈ ਭਾਈ ਅਮਰੀਕ ਸਿੰਘ ਦਾ ਨਾਮ ਸ. ਮਨਜੀਤ ਸਿੰਘ ਕਲਕੱਤਾ ਨੇ ਪੇਸ਼ ਕੀਤਾ ਅਤੇ ਇਸ ਦੀ ਤਾਈਦ ਸ. ਗੁਰਚਰਨ ਸਿੰਘ ਕਲਕੱਤਾ ਨੇ ਕੀਤੀ। ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਨੇ ਕਿਹਾ ਕਿ 'ਮੇਰੀਆਂ ਆਉਣ ਵਾਲੀਆਂ ਤਿੰਨ ਪੁਸ਼ਤਾਂ ਵੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦਾ ਕਰਜ਼ਾ ਨਹੀਂ ਉਤਾਰ ਸਕਦੀਆਂ, ਕਿਉਂਕਿ ਸੰਤ ਜੀ ਨੇ ਮੇਰੀ ਗ੍ਰਿਫ਼ਤਾਰੀ ਦੇ ਤੁਰੰਤ ਬਾਅਦ ਢਾਈ ਘੰਟਿਆਂ ਵਿਚ ਏਡਾ ਵੱਡਾ ਮੋਰਚਾ ਲਗਾ ਕੇ ਜੱਥੇਬੰਦੀ ਦਾ ਮਾਣ ਵਧਾਇਆ ਹੈ। ਮੈਂ ਰਿਣੀ ਹਾਂ ਫ਼ੈਡਰੇਸ਼ਨ ਦੇ ਉਹਨਾਂ ਅਣਥੱਕ ਆਗੂਆਂ ਅਤੇ ਵਰਕਰਾਂ ਦਾ, ਜਿਨ੍ਹਾਂ ਨੇ ਮੇਰੇ ਜੇਲ੍ਹ ਦੇ ਸਮੇਂ ਦੌਰਾਨ ਦਿਨ-ਰਾਤ ਇਕ ਕਰਕੇ ਜੱਥੇਬੰਦੀ ਦੀ ਸੇਵਾ ਕੀਤੀ ਹੈ। ਮੈਂ ਧੰਨਵਾਦੀ ਹਾਂ ਸੰਤ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦਾ, ਜਿਨ੍ਹਾਂ ਨੇ ਦੂਰ-ਦ੍ਰਿਸ਼ਟੀ ਅਤੇ ਸਮੇਂ ਦੀ ਨਜ਼ਾਕਤ ਨੂੰ ਪਛਾਣਦਿਆਂ ਹੋਇਆਂ ਮੋਰਚੇ ਨੂੰ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਇਸ ਨੂੰ ਪੰਥਕ ਸੰਘਰਸ਼ ਦੇ ਰੂਪ ਵਿਚ ਲੜ ਰਹੇ ਹਨ।' ਇਸ ਤੋਂ ਇਲਾਵਾ ਭਾਈ ਅਮਰੀਕ ਸਿੰਘ ਜੀ ਨੇ ਸਮੁੱਚੇ ਖ਼ਾਲਸਾ ਪੰਥ, ਪੰਥਕ ਆਗੂਆਂ ਸ. ਗੁਰਚਰਨ ਸਿੰਘ ਟੌਹੜਾ, ਜੱਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਸੁਖਜਿੰਦਰ ਸਿੰਘ ਅਤੇ ਸਮੂੰਹ ਕਾਰ ਸੇਵਾ ਸੰਪਰਦਾਵਾਂ ਦਾ ਫ਼ੈਡਰੇਸ਼ਨ ਨੂੰ ਸਹਿਯੋਗ ਦੇਣ 'ਤੇ ਧੰਨਵਾਦ ਕੀਤਾ। ਇਸ ਸਮਾਗਮ ਵਿਚ ਹਰਵਿੰਦਰ ਸਿੰਘ ਖ਼ਾਲਸਾ ਦਾ ਕਾਵਿ-ਸੰਗ੍ਰਹਿ 'ਅੱਤਵਾਦੀ' ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਰਿਲੀਜ਼ ਕੀਤਾ ਗਿਆ। ਇਸ ਤੋਂ ਇਲਾਵਾ ਖ਼ਾਲਸਾ ਪੰਥ ਅਤੇ ਯੁੱਧਨੀਤੀ, ਰਾਜ ਕਰੇਗਾ ਖ਼ਾਲਸਾ, ਅਤੇ ਸਾਲਾਨਾ ਰੀਪੋਰਟ ਦੀਆਂ ਬੁਕਲੈਟਸ ਵੀ ਰਿਲੀਜ਼ ਕੀਤੀਆਂ ਗਈਆਂ।

ਇਸ ਕਨਵੈਨਸ਼ਨ ਵਿਚ ਹੇਠ ਲਿਖੇ ਦਸ ਇਤਿਹਾਸਕ ਮਤੇ ਪਾਸ ਕੀਤੇ ਗਏ :

## ਮਤਾ ਨੰਬਰ 1

**ਸ. ਰਾਜਿੰਦਰ ਸਿੰਘ ਮਹਿਤਾ ਨੇ ਪੜ੍ਹਿਆ ਅਤੇ ਵਿਆਖਿਆ ਕੀਤੀ:**

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਇਹ ਡੈਲੀਗੇਟ ਇਜਲਾਸ ਅਤੇ ਸਿੱਖ ਵਿਦਿਆਰਥੀਆਂ ਤੇ ਨੌਜਵਾਨਾਂ ਦਾ ਵਿਸ਼ਾਲ ਇਕੱਠ ਹਿੰਦੁਸਤਾਨ ਦੀ ਸਰਕਾਰ ਵੱਲੋਂ ਸਿੱਖਾਂ ਉਪਰ ਢਾਹੇ ਜਾ ਰਹੇ ਜਬਰ ਤੇ ਜ਼ੁਲਮ ਦੀਆਂ ਖ਼ੂਨੀ ਝਾਕੀਆਂ ਨੂੰ ਅੱਖੀਂ ਵੇਖਣ ਲਈ ਐਮਨੈਸਟੀ ਇੰਟਰਨੈਸ਼ਨਲ ਨੂੰ ਆਪਣੇ ਨੁਮਾਇੰਦੇ ਪੰਜਾਬ ਭੇਜਣ ਦਾ ਖੁੱਲ੍ਹਾ ਸੱਦਾ ਦੇਂਦਾ ਹੈ ਅਤੇ ਇਸ ਦੇ ਨਾਲ ਹੀ ਐਲਾਨ ਕਰਦੇ ਹਾਂ ਕਿ ਅਸੀਂ ਸਿੱਖਾਂ 'ਤੇ ਤਸ਼ੱਦਦ ਅਤੇ ਬੇਇਨਸਾਫ਼ੀ ਦਾ ਸਮੁੱਚਾ ਕੇਸ ਤਿਆਰ ਕਰ ਕੇ ਹਿਊਮੈਨ ਰਾਈਟਸ ਕਮਿਸ਼ਨ ਜਨੇਵਾ ਵਿਖੇ ਲਿਜਾਵਾਂਗੇ ਅਤੇ ਭਾਰਤ ਸਰਕਾਰ ਨੂੰ ਅੰਤਰ-ਰਾਸ਼ਟਰੀ ਕਮਿਸ਼ਨ ਦੇ ਕਟਹਿਰੇ ਵਿਚ ਖਲੋ ਕੇ ਜਵਾਬ ਦੇਣ ਲਈ ਮਜਬੂਰ ਕਰਾਂਗੇ।

ਵਰਤਮਾਨ ਦੌਰ ਵਿਚ ਸਿੱਖ ਕੌਮ ਜਿਥੇ ਜਬਰ ਤੇ ਅਨਿਆ ਦੇ ਪੁੜਾਂ ਹੇਠ ਪਿਸ ਰਹੀ ਹੈ, ਉਥੇ ਇਸ ਨੂੰ ਹਿੰਦ ਸਰਕਾਰ ਵੱਲੋਂ ਮਾਨਸਿਕ ਪੀੜਾ ਦਾ ਵੀ ਬੁਰੀ ਤਰ੍ਹਾਂ ਸ਼ਿਕਾਰ ਕੀਤਾ ਜਾ ਰਿਹਾ ਹੈ। ਦੇਸ਼ ਭਰ ਵਿਚ ਹਿੰਦੁਸਤਾਨ ਸਰਕਾਰ ਦੀ ਸ਼ਹਿ ਉੱਤੇ ਸਿੱਖ ਕੌਮ ਦੇ ਮਹਾਨ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪਵਿੱਤਰ ਗੁਰਧਾਮਾਂ ਦੀ ਬੇਅਦਬੀ, ਬੇਦੋਸ਼ੇ ਸਿੰਘਾਂ ਦੀਆਂ ਦਿਨ-ਦਿਹਾੜੇ ਅਖੌਤੀ ਪੁਲਿਸ ਮੁਕਾਬਲੇ ਬਣਾ ਕੇ ਸ਼ਹੀਦੀਆਂ, ਸਿੱਖ ਬੀਬੀਆਂ ਦੀ ਬੇਪਤੀ ਆਦਿ ਘਿਨਾਉਣੀਆਂ ਘਟਨਾਵਾਂ ਸੂਬਾ ਸਰਕਾਰਾਂ ਕਰਵਾ ਰਹੀਆਂ ਹਨ। ਸਿੱਖ ਧਰਮ ਦੀ ਚੜ੍ਹਦੀ ਕਲਾ ਲਈ ਹੱਕ, ਸੱਚ ਤੇ ਨਿਆਂ ਦੀ ਪ੍ਰਾਪਤੀ ਲਈ ਜੂਝਣ ਵਾਲੇ ਸਿੰਘਾਂ ਦੇ ਪਰਿਵਾਰਾਂ ਨੂੰ ਘਰ ਢਾਹ ਕੇ ਬੇਘਰ ਕੀਤਾ ਜਾਂਦਾ ਹੈ ਅਤੇ ਅਖੌਤੀ ਪੁਲਿਸ ਮੁਕਾਬਲੇ ਬਣਾ ਕੇ ਉਹਨਾਂ ਨੂੰ ਸ਼ਹੀਦ ਕੀਤਾ ਜਾਂਦਾ ਹੈ। ਸਿੱਖਾਂ ਨੂੰ ਡਰਾਉਣ ਧਮਕਾਉਣ ਲਈ ਪੰਜਾਬ ਦੇ ਸ਼ਹਿਰਾਂ ਤੇ ਕਸਬਿਆਂ ਅੰਦਰ ਪੁਲਿਸ, ਸੀ.ਆਰ.ਪੀ. ਤੇ ਬੀ.ਐੱਸ.ਐੱਫ਼. ਦੀਆਂ ਬਟਾਲੀਅਨਾਂ ਵਧਾ ਕੇ ਦਹਿਸ਼ਤ ਭਰਿਆ ਮਾਹੌਲ ਪੈਦਾ ਕੀਤਾ ਜਾਂਦਾ ਹੈ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਿੱਖ ਕੌਮ ਉਪਰ ਹੋ ਰਹੇ ਅੱਤਿਆਚਾਰਾਂ ਦੀ ਦਾਸਤਾਨ ਐਮਨੈਸਟੀ ਇੰਟਰਨੈਸ਼ਨਲ ਨੂੰ ਦੱਸ ਕੇ ਜਿਥੇ ਉਸ ਪਾਸੋਂ ਇਨਸਾਫ਼ ਦੀ ਆਸ ਰੱਖਦੀ ਹੈ, ਉਥੇ ਦੁਨੀਆਂ ਭਰ ਦੇ ਲੋਕਾਂ ਸਾਹਮਣੇ ਇਸ ਗੱਲ ਨੂੰ ਵੀ ਸਪੱਸ਼ਟ ਤੇ ਨੰਗਿਆਂ ਕਰਨਾ ਚਾਹੁੰਦੀ ਹੈ ਕਿ ਹਿੰਦੁਸਤਾਨ ਦੀ ਵਰਤਮਾਨ ਸਰਕਾਰ ਅਖੌਤੀ ਲੋਕ-ਰਾਜ, ਧਰਮ-ਨਿਰਪੱਖਤਾ ਅਤੇ ਗੁਟ-ਨਿਰਲੇਪਤਾ ਦੇ ਪਰਦੇ ਹੇਠ ਸੰਸਾਰ ਨੂੰ ਹਨੇਰੇ ਵਿਚ ਰੱਖ ਕੇ ਹਿੰਦੁਸਤਾਨ ਅੰਦਰ ਵੱਸਦੀਆਂ ਸਿੱਖਾਂ, ਮੁਸਲਮਾਨਾਂ ਤੇ ਈਸਾਈਆਂ ਆਦਿ ਕੌਮਾਂ ਦੇ ਵਿਰਸੇ ਅਤੇ ਉਹਨਾ ਦੀ ਹਸਤੀ ਨੂੰ ਖ਼ਤਮ ਕਰ ਕੇ ਸਮੁੱਚੇ ਭਾਰਤ ਅੰਦਰ ਬਹੁ-ਗਿਣਤੀ ਸਾਮਰਾਜ ਦਾ ਬੋਲਬਾਲਾ ਕਰਨ ਦਾ ਇਰਾਦਾ ਧਾਰੀ ਬੈਠੀ ਹੈ।

— — — — — — —

ਸਿੱਖ ਸਟੂਡੈਂਟਸ ਫ਼ੈਡਰੇਸ਼ਨ ਇਹ ਵੀ ਉਮੀਦ ਕਰਦੀ ਹੈ ਕਿ ਐਮਨੈਸਟੀ ਇੰਟਰਨੈਸ਼ਨਲ ਸਾਡੇ ਸੈਂਕੜੇ ਨੌਜਵਾਨਾਂ ਨੂੰ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚੋਂ ਮੁਕਤ ਕਰਾਉਣ ਲਈ ਵੀ ਸਾਨੂੰ ਇਨਸਾਫ਼ ਦਿਵਾਵੇਗੀ ਜੋ ਪਿਛਲੇ ਲੰਮੇ ਸਮੇਂ ਤੋਂ ਜੇਲ੍ਹਾਂ ਵਿਚ ਰੁਲ ਰਹੇ ਹਨ।

ਅੰਤ ਵਿਚ ਅਸੀਂ ਫਿਰ ਐਮਨੈਸਟੀ ਇੰਟਰਨੈਸ਼ਨਲ ਨੂੰ ਆਪਣੇ ਨੁਮਾਇੰਦੇ ਪੰਜਾਬ ਭੇਜਣ ਦੀ ਅਪੀਲ ਕਰਦੇ ਹਾਂ ਤਾਂ ਜੋ ਉਹ ਸਿੱਖ ਕੌਮ ਦੇ ਪਿੰਡੇ ਉਪਰ ਪਏ ਸਰਕਾਰੀ ਜਬਰ ਤੇ ਜ਼ੁਲਮ ਦੇ ਨਿਸ਼ਾਨ ਵੇਖ ਸਕਣ।

**ਮਤਾ ਨੰਬਰ 2**

**ਸ. ਪ੍ਰਿਤਪਾਲ ਸਿੰਘ ਜੰਮੂ ਨੇ ਪੜ੍ਹਿਆ ਅਤੇ ਸ. ਅਮਰਜੀਤ ਸਿੰਘ ਚਾਵਲਾ ਨੇ ਵਿਆਖਿਆ ਕੀਤੀ:**

ਅੱਜ ਦਾ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਇਹ ਸਮਾਗਮ ਸ਼ਹੀਦਾਂ ਦੇ ਅਮੀਰ ਵਿਰਸੇ ਨੂੰ ਆਉਣ ਵਾਲੀਆ ਪੀੜ੍ਹੀਆਂ ਲਈ ਇਕ ਸਦੀਵੀ ਰੌਸ਼ਨ-ਮੀਨਾਰ ਦੇ ਰੂਪ ਵਿਚ ਸਾਂਭ ਕੇ ਰੱਖਣ ਦਾ ਫ਼ੈਸਲਾ ਕਰਦਾ ਹੈ। ਮੌਜੂਦਾ ਸਰਕਾਰ ਨੇ ਸਿੱਖ ਸਰੂਪ ਤੇ ਹੋਂਦ ਨੂੰ ਖ਼ਤਮ ਕਰਨ ਲਈ ਸੈਂਕੜੇ ਸਿੰਘਾਂ ਨੂੰ ਤਸੀਹੇ ਦੇ ਕੇ ਝੂਠੇ ਪੁਲਿਸ-ਮੁਕਾਬਲਿਆਂ ਰਾਹੀਂ ਸ਼ਹੀਦ ਕੀਤਾ ਹੈ। ਫ਼ੈਡਰੇਸ਼ਨ ਸ਼ਹੀਦਾਂ ਦੇ ਪਵਿੱਤਰ ਸੰਕਲਪਾਂ ਨੂੰ ਸਮੇਂ ਦੀ ਗਰਦਸ਼ ਵਿਚ ਧੁੰਦਲਾ ਨਹੀਂ ਹੋਣ ਦੇਵੇਗੀ। ਇਸ ਮਨੋਰਥ ਦੀ ਪੂਰਤੀ ਲਈ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਿੱਖ ਸੰਗਤਾਂ ਨੂੰ ਥਾਂ-ਥਾਂ ਸ਼ਹੀਦਾਂ ਦੀਆਂ ਢੁੱਕਵੀਆਂ ਯਾਦਗਾਰਾਂ ਬਨਾਉਣ ਦੀ ਅਪੀਲ ਕਰਦੀ ਹੈ ਅਤੇ ਇਸ ਮੰਤਵ ਦੀ ਪੂਰਤੀ ਲਈ ਜੱਥੇਬੰਦੀ ਵੱਧ-ਚੜ੍ਹ ਕੇ ਸੰਗਤਾਂ ਨੂੰ ਸਹਿਯੋਗ ਦੇਵੇਗੀ।

**ਮਤਾ ਨੰਬਰ 3**

**ਸ. ਚਰਨਜੀਤ ਸਿੰਘ ਖ਼ਾਲਸਾ ਕਸ਼ਮੀਰ ਨੇ ਪੜ੍ਹਿਆ ਅਤੇ ਸ. ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ ਨੇ ਵਿਆਖਿਆ ਕੀਤੀ:**

ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਸਿੱਖਾਂ ਦੇ ਧਾਰਮਿਕ, ਰਾਜਨੀਤਕ, ਸਮਾਜਿਕ, ਆਰਥਿਕ, ਸਭਿਆਚਾਰਕ ਅਤੇ ਵਿਦਿਅਕ ਉਦੇਸ਼ਾਂ ਦਾ ਪ੍ਰਗਟਾਵਾ ਹੈ। ਫ਼ੈਡਰੇਸ਼ਨ ਦਾ ਦ੍ਰਿੜ੍ਹ ਨਿਸ਼ਚਾ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦੀ ਸੰਪੂਰਨ ਪ੍ਰਾਪਤੀ ਹੀ ਆਦਰਸ਼ਕ ਸਮਾਜ ਦੀ ਸਿਰਜਨਾ ਅਤੇ ਸਿੱਖ ਕੌਮ ਦੀਆਂ ਸਮੱਸਿਆਵਾਂ ਦਾ ਘੱਟੋ-ਘੱਟ ਹੱਲ ਹੈ ਅਤੇ ਇਸ ਦੀ ਪੂਰਤੀ ਅਜੋਕੇ ਸਮੇਂ ਦੀ ਆਵੱਸ਼ਕ ਲੋੜ ਹੈ। ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ ਚੱਲ ਰਹੇ ਧਰਮ-ਯੁੱਧ ਮੋਰਚੇ ਵਿਚ ਫ਼ੈਡਰੇਸ਼ਨ ਨੇ ਪਿਛਲੇ ਸਮੇਂ ਵਿਚ ਭਰਪੂਰ ਸਹਿਯੋਗ ਦਿੱਤਾ ਹੈ ਅਤੇ ਅੱਜ ਦਾ ਮਹਾਨ ਇਕੱਠ ਖ਼ਾਲਸਾ

ਪੰਥ ਦੀ ਚੜ੍ਹਦੀ ਕਲਾ ਲਈ ਚੱਲ ਰਹੇ ਇਸ ਸੰਘਰਸ਼ ਵਿਚ ਹੋਰ ਵੀ ਤਕੜੇ ਰੂਪ ਵਿਚ ਕੁਰਬਾਨੀਆਂ ਕਰਨ ਲਈ ਦ੍ਰਿੜ੍ਹ ਹੈ।

## ਮਤਾ ਨੰਬਰ 4

**ਸ. ਰਾਜਬੀਰ ਸਿੰਘ ਬੀਰ ਕਪੂਰਥਲਾ ਨੇ ਪੜ੍ਹਿਆ ਅਤੇ ਸ. ਹਰਪ੍ਰੀਤ ਸਿੰਘ ਵਿਛੋੜਆ ਨੇ ਵਿਆਖਿਆ ਕੀਤੀ :**

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਮਹਿਸੂਸ ਕਰਦੀ ਹੈ ਕਿ ਭਾਰਤ ਦਾ ਮੌਜੂਦਾ ਵਿਦਿਅਕ ਢਾਂਚਾ ਸਿੱਖ ਇਤਿਹਾਸ ਅਤੇ ਸਭਿਆਚਾਰ ਲਈ ਘਾਤਕ ਸਿੱਧ ਹੋਇਆ ਹੈ। ਜਿਥੇ ਰੇਡੀਓ, ਟੈਲੀਵਿਯਨ, ਫ਼ਿਲਮਾਂ ਅਤੇ ਸਰਕਾਰੀ ਪ੍ਰਚਾਰ-ਏਜੰਸੀਆਂ ਦਿਨ-ਰਾਤ ਸਿੱਖੀ ਦੀ ਰੂਪ-ਰੇਖਾ ਵਿਗਾੜਨ ਵਿਚ ਜੁਟੀਆਂ ਹੋਈਆਂ ਹਨ, ਉਥੇ ਭਾਰਤ ਦਾ ਸਮੁੱਚਾ ਵਿਦਿਅਕ ਢਾਂਚਾ ਸਿੱਖ ਵਿਦਿਆਰਥੀਆਂ ਅਤੇ ਨੌਜਵਾਨਾਂ ਨੂੰ ਉਹਨਾਂ ਦੇ ਅਮੀਰ ਵਿਰਸੇ ਅਤੇ ਸਿੱਖ ਸਭਿਆਚਾਰ ਤੋਂ ਪਰੇ ਲਿਜਾ ਰਿਹਾ ਹੈ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਮੌਜੂਦਾ ਵਿਦਿਅਕ-ਪ੍ਰਣਾਲੀ ਨੂੰ ਰੱਦ ਕਰਦੀ ਹੋਈ ਅਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਅਜਿਹੀ ਵਿਦਿਅਕ ਪ੍ਰਣਾਲੀ ਸਥਾਪਤ ਕਰਨ ਲਈ ਯਤਨਸ਼ੀਲ ਹੈ, ਜਿਸ ਵਿਚ ਵਿਦਿਆਰਥੀ ਘੱਟ ਆਰਥਿਕ ਬੋਝ ਵਾਲੀ ਉਸਾਰੂ, ਰੋਜ਼ਗਾਰ ਦਿਵਾਊ, ਉਪਯੋਗੀ ਵਿੱਦਿਆ ਹਾਸਲ ਕਰਨ ਦੇ ਨਾਲ-ਨਾਲ ਸਿੱਖੀ ਸਿਧਾਂਤ ਨਾਲ ਸਦੀਵੀ ਤੌਰ 'ਤੇ ਜੁੜ ਕੇ ਨੈਤਿਕ ਕੀਮਤਾਂ 'ਤੇ ਪਹਿਰਾ ਦਿੰਦੇ ਰਹਿਣ।

## ਮਤਾ ਨੰਬਰ 5

**ਸ. ਪ੍ਰਵਿੰਦਰ ਸਿੰਘ ਮਾਨ ਨੇ ਪੜ੍ਹਿਆ ਅਤੇ ਸ. ਹਰਚਰਨ ਸਿੰਘ ਪੁਣਛ ਨੇ ਵਿਆਖਿਆ ਕੀਤੀ :**

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਫ਼ੈਰਡੇਸ਼ਨ ਦੇ ਜੁਝਾਰੂ ਵਰਕਰਾਂ ਅਤੇ ਉਹਨਾਂ ਮਹਾਨ ਸੂਰਬੀਰਾਂ ਦੀਆਂ ਘਾਲੀਆਂ ਘਾਲਨਾਵਾਂ ਦੀ ਭਰਪੂਰ ਸ਼ਲਾਘਾ ਕਰਦੀ ਹੈ, ਜਿਨ੍ਹਾਂ ਨੇ ਹੱਕ-ਸੱਚ ਦੀ ਪ੍ਰਾਪਤੀ ਲਈ ਅਤੇ ਖ਼ਾਲਸਾ ਪੰਥ ਦੇ ਵਿਰਸੇ ਨੂੰ ਸੁਰੱਖਿਅਤ ਰੱਖਣ ਲਈ ਪੰਥਕ ਰਵਾਇਤਾਂ ਅਨੁਸਾਰ ਪੰਥਕ ਦੋਖੀਆਂ ਨਾਲ ਕਰਾਰੀ ਟੱਕਰ ਲਈ ਹੈ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਸਦਾ ਹੀ ਉਹਨਾਂ ਸਿੰਘਾਂ ਦੀ ਸਹਿਯੋਗੀ ਹੈ ਜੋ ਪੰਥ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਲਈ ਆਪਣੇ-ਆਪਣੇ ਖੇਤਰ ਵਿਚ ਜੂਝ ਰਹੇ ਹਨ।

## ਮਤਾ ਨੰਬਰ 6

**ਸ. ਗੁਰਜੀਤ ਸਿੰਘ ਫ਼ਿਰੋਜ਼ਪੁਰ ਨੇ ਪੜ੍ਹਿਆ ਅਤੇ ਸ. ਹਰਜਿੰਦਰ ਸਿੰਘ ਨਾਗਰਾ**

(ਗੰਗਾ ਨਗਰ) ਨੇ ਵਿਆਖਿਆ ਕੀਤੀ:

ਪੰਜਾਬ ਦੇ ਸਿੱਖਾਂ ਨੇ ਹਿੰਦੁਸਤਾਨ ਦੇ ਭੁੱਖੇ ਢਿੱਡ ਵਿਚ ਰੱਜਵਾਂ ਅੰਨ ਪਾਇਆ ਹੈ, ਫਿਰ ਵੀ ਕਿਸਾਨ ਸਰਕਾਰ ਤੇ ਬਾਣੀਆਂ ਦੀ ਲੋਟੂ-ਨੀਤੀ ਦਾ ਸ਼ਿਕਾਰ ਹੈ। 1947 ਵਿਚ ਸਿੱਖਾਂ ਨੇ ਮੁੜ੍ਹਕਾ ਵਹਾ ਕੇ ਆਬਾਦ ਕੀਤੀਆਂ ਬਾਰਾਂ, ਸੋਨਾ ਉਗਲਦੇ ਖੇਤਾਂ ਨੂੰ ਸਦੀਵੀ ਅਲਵਿਦਾ ਕਹਿ ਕੇ ਹਿੰਦੁਸਤਾਨ ਨੂੰ ਆਪਣਾ ਦੇਸ਼ ਸਮਝ ਕੇ ਇਸ ਦੇ ਵੱਖ-ਵੱਖ ਭਾਗਾਂ ਵਿਚ ਜਾ ਮੁਕਾਮ ਕੀਤੇ। ਹੋਰਨਾਂ ਸੂਬਿਆਂ ਦੇ ਸਭ ਖੇਤਰਾਂ ਵਿਚ ਤਰੱਕੀ ਕਰਨ ਤੋਂ ਇਲਾਵਾ ਹਰਿਆਣਾ ਅਤੇ ਯੂ.ਪੀ. ਦੇ ਤਰਾਈ ਇਲਾਕੇ ਦੇ ਜੰਗਲਾਂ ਨੂੰ ਆਬਾਦ ਕੀਤਾ, ਪਰ ਏਕਤਾ ਤੇ ਅਖੰਡਤਾ ਦੀ ਦਾਅਵੇਦਾਰ ਹਿੰਦੁਸਤਾਨ ਦੀ ਕੇਂਦਰੀ, ਯੂ.ਪੀ. ਅਤੇ ਹਰਿਆਣਾ ਸਰਕਾਰ ਸਿੱਖਾਂ ਨੂੰ ਕੁਰਕਸ਼ੇਤਰ ਤੇ ਤਰਾਈ ਵਿਚੋਂ ਉਜਾੜਨ ਦੀ ਕੋਝੀ ਚਾਲ ਸੋਚੀ ਬੈਠੀ ਹੈ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਅੱਜ ਦੇ ਵਿਸ਼ਾਲ ਇਕੱਠ ਵਿਚ ਐਲਾਨ ਕਰਦੀ ਹੈ ਕਿ ਭੁੱਖੇ-ਤਿਹਾਏ ਰਹਿ ਕੇ ਆਬਾਦ ਕੀਤੀ ਧਰਤੀ ਕਦੇ ਸਰਕਾਰ ਜਾਂ ਉਸ ਦੇ ਕਰਿੰਦਿਆਂ ਨੂੰ ਖੋਹਣ ਨਹੀਂ ਦਿੱਤੀ ਜਾਵੇਗੀ ਤੇ ਸਿੱਖਾਂ ਨੂੰ ਘੜੀ-ਮੁੜੀ ਬੇਘਰ ਨਹੀਂ ਹੋਣ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਅਸੀਂ ਕੇਂਦਰੀ ਸਰਕਾਰ ਨੂੰ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ 'ਤੇ, ਗੁਰਧਾਮਾਂ 'ਤੇ, ਸਭਿਆਚਾਰ 'ਤੇ, ਆਰਥਿਕਤਾ 'ਤੇ ਸਮੇਂ-ਸਮੇਂ ਜੋ ਹਮਲੇ ਕੇਂਦਰੀ ਸਰਕਾਰ ਦੀ ਸ਼ਹਿ ਨਾਲ ਹੋ ਰਹੇ ਹਨ, ਉਸ ਦਾ ਪੰਜਾਬ ਵਿਚ ਕੁਝ ਵੀ ਪ੍ਰਤੀਕਰਮ ਹੋ ਸਕਦਾ ਹੈ।

## ਮਤਾ ਨੰਬਰ 7

**ਸ. ਦਵਿੰਦਰਪਾਲ ਸਿੰਘ ਵਾਲੀਆ ਪਟਿਆਲਾ ਨੇ ਪੜ੍ਹਿਆ ਅਤੇ ਸ. ਸਰਬਜੀਤ ਸਿੰਘ ਜੰਮੂ ਨੇ ਵਿਆਖਿਆ ਕੀਤੀ:**

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਗੁਰਦੁਆਰਾ ਇਮਲੀ ਸਾਹਿਬ, ਇੰਦੌਰ ਵਿਖੇ ਪੁਲਿਸ ਵੱਲੋਂ ਕੀਤੇ ਗਏ ਹਮਲੇ, ਸਿੱਖਾਂ ਉੱਤੇ ਅੰਨ੍ਹੇਵਾਹ ਕੀਤੀ ਕੁੱਟਮਾਰ ਅਤੇ ਸਿੱਖ ਬੀਬੀਆਂ ਦੀ ਬੇਇੱਜ਼ਤੀ ਨੂੰ ਕੇਂਦਰ ਸਰਕਾਰ ਦੀ ਸ਼ਹਿ 'ਤੇ ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਵਿਚ ਦਹਿਸ਼ਤ ਫੈਲਾਉਣ ਦੀ ਇਕ ਸੋਚੀ-ਸਮਝੀ ਸਾਜ਼ਿਸ਼ ਸਮਝਦੀ ਹੈ। ਇੰਦੌਰ ਤੋਂ ਪਹਿਲਾਂ ਕਰਨਾਲ, ਯਮੁਨਾ ਨਗਰ ਅਤੇ ਹੋਰ ਸ਼ਹਿਰਾਂ ਵਿਚ ਗੁਰਦੁਆਰਾ ਸਾਹਿਬਾਨ 'ਤੇ ਹਮਲੇ ਕੀਤੇ ਗਏ ਅਤੇ ਸਿੱਖਾਂ ਨਾਲ ਬਦਸਲੂਕੀ ਕੀਤੀ ਗਈ। ਇਹ ਸਭ ਜ਼ਿਆਦਤੀਆਂ ਸਿੱਖਾਂ ਨੇ ਬੜੇ ਸਬਰ ਨਾਲ ਬਰਦਾਸ਼ਤ ਕੀਤੀਆਂ, ਪਰ ਹੁਣ ਸਿੱਖ ਨੌਜਵਾਨ ਪੰਜਾਬੋਂ ਬਾਹਰ ਦੇ ਸਿੱਖਾਂ ਨਾਲ ਹੋਰ ਧੱਕਾ-ਜ਼ੋਰੀ ਬਰਦਾਸ਼ਤ ਨਹੀਂ ਕਰਨਗੇ ਅਤੇ ਸਰਕਾਰ ਨੂੰ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਜੇ ਉਸ ਨੇ ਆਪਣੀ ਇਹ ਨੀਤੀ ਬੰਦ ਨਾ ਕੀਤੀ ਅਤੇ ਆਪਣੇ ਹੱਥ-ਠੋਕੇ ਬੁੱਚੜ ਅਫ਼ਸਰਾਂ ਨੂੰ ਨੱਥ ਨਾ ਪਾਈ ਤਾਂ ਅਸੀਂ

ਉਪਰੋਕਤ ਜ਼ਿਆਦਤੀਆਂ ਦੇ ਖ਼ਿਲਾਫ਼ ਪੰਜਾਬ ਵਿਚ ਪ੍ਰਤੀਕਰਮ ਦੇ ਰੂਪ ਵਿਚ ਕੁਝ ਵੀ ਕਰਨ ਲਈ ਮਜਬੂਰ ਹੋਵਾਂਗੇ।

## ਮਤਾ ਨੰਬਰ 8

ਸ. ਜਸਜੀਤ ਸਿੰਘ ਪੀਟਰ ਪਟਿਆਲਾ ਨੇ ਪੜ੍ਹਿਆ ਅਤੇ ਸ ਜਸਬੀਰ ਸਿੰਘ ਘੁੰਮਣ ਗੁਰਦਾਸਪੁਰ ਨੇ ਵਿਆਖਿਆ ਕੀਤੀ :

ਪਿਛਲੇ ਸਮੇਂ ਵਿਚ ਹਿੰਦੁਸਤਾਨ ਦੀ ਸਰਕਾਰ ਦੇ ਜ਼ੁਲਮਾਂ ਦੇ ਸਤਾਏ ਹੋਏ ਹੱਕ-ਸੱਚ ਲਈ ਜੂਝ ਰਹੇ ਸਿੱਖ ਨੌਜਵਾਨ ਆਪਣੇ ਆਪ ਨੂੰ ਸੁਰੱਖਿਅਤ ਰੱਖਣ ਲਈ ਆਪਣੇ ਪਰਿਵਾਰਾਂ ਨੂੰ ਛੱਡ ਕੇ ਵਿਦੇਸ਼ਾਂ ਵਿਚ ਜਾ ਵੱਸੇ ਹਨ। ਇਹਨਾਂ ਨੌਜਵਾਨਾਂ ਉਪਰ ਕਤਲਾਂ, ਬੰਬ-ਧਮਾਕਿਆਂ ਅਤੇ ਫ਼ਿਰਕ-ਫ਼ਸਾਦਾਂ ਦੇ ਝੂਠੇ ਕੇਸ ਸਰਕਾਰ ਨੇ ਪਾਏ ਹਨ। ਹਿੰਦੁਸਤਾਨ ਸਰਕਾਰ ਆਪਣੀ ਕਾਤਲ ਨੀਤੀ ਅਧੀਨ ਉਹਨਾਂ ਨੌਜਵਾਨਾਂ ਨੂੰ ਵਾਪਸ ਲਿਆਉਣ ਲਈ ਵਿਦੇਸ਼ੀ ਸਰਕਾਰਾਂ ਉਪਰ ਦਬਾਅ ਪਾ ਰਹੀ ਹੈ। ਅਸੀਂ ਵਿਦੇਸ਼ੀ ਸਰਕਾਰਾਂ, ਖ਼ਾਸ ਤੌਰ 'ਤੇ ਕਨੇਡਾ, ਜਰਮਨੀ, ਅਮਰੀਕਾ, ਇੰਗਲੈਂਡ ਅਤੇ ਪਾਕਿਸਤਾਨ ਸਰਕਾਰਾਂ ਨੂੰ ਸਪੱਸ਼ਟ ਕਰਦੇ ਹਾਂ ਕਿ ਹਿੰਦ ਸਰਕਾਰ ਦੀ ਨੀਤੀ ਸਿੱਖ-ਮਾਰੂ ਹੈ। ਵਿਦੇਸ਼ਾਂ ਵਿਚ ਗਏ ਨੌਜਵਾਨ ਸਿੱਖ ਕੌਮ ਦੀ ਅਮਾਨਤ ਹਨ। ਇਸ ਲਈ ਇਹਨਾਂ ਨੌਜਵਾਨਾਂ ਨੂੰ ਪੂਰੀ ਸੁਰੱਖਿਆ, ਸਹੂਲਤਾਂ ਅਤੇ ਰੁਜ਼ਗਾਰ ਮੁਹੱਈਆ ਕਰਨਾ ਤੁਹਾਡਾ ਨੈਤਿਕ ਫ਼ਰਜ਼ ਹੈ। ਸਾਨੂੰ ਯਕੀਨ ਹੈ ਕਿ ਤੁਸੀਂ ਇਸ ਫ਼ਰਜ਼ ਤੋਂ ਕੋਤਾਹੀ ਨਹੀਂ ਕਰੋਗੇ।

## ਮਤਾ ਨੰਬਰ 9

ਸ. ਹਰਮਿੰਦਰ ਸਿੰਘ ਗਿੱਲ ਨੇ ਪੜ੍ਹਿਆ ਅਤੇ ਸ. ਪਰਮਜੀਤ ਸਿੰਘ ਸਿੱਧੂ ਨੇ ਵਿਆਖਿਆ ਕੀਤੀ :

ਪੰਜਾਬ ਸਰਕਾਰ ਵੱਲੋਂ ਐਸ.ਡੀ.ਐਮਜ਼ ਨੂੰ ਜੁਡੀਸ਼ੀਅਲ ਅਧਿਕਾਰ ਦੇਣ ਦੇ ਫ਼ੈਸਲੇ ਨੂੰ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਮਨੁੱਖੀ ਅਧਿਕਾਰਾਂ ਅਤੇ ਲੋਕ-ਰਾਜ 'ਤੇ ਛਾਪਾ ਸਮਝਦੀ ਹੈ। ਸਰਕਾਰ ਨਿਆਇਕ ਢਾਂਚੇ ਨੂੰ ਆਪਣੀਆਂ ਉਂਗਲੀਆਂ 'ਤੇ ਨਚਾ ਕੇ ਸਿੱਖਾਂ ਦੇ ਕਤਲੇਆਮ 'ਤੇ ਕਾਨੂੰਨ ਦੀ ਮੋਹਰ ਲਾਉਣਾ ਚਾਹੁੰਦੀ ਹੈ ਅਤੇ ਸਿੱਖ ਨੌਜਵਾਨਾਂ ਨੂੰ ਲੰਮੇ ਸਮੇਂ ਲਈ ਜੇਲ੍ਹ ਦੀਆਂ ਕਾਲ-ਕੋਠੜੀਆਂ ਵਿਚ ਰੱਖ ਕੇ ਸਰੀਰਕ ਅਤੇ ਮਾਨਸਿਕ ਤੌਰ 'ਤੇ ਨਕਾਰਾ ਕਰਨਾ ਚਾਹੁੰਦੀ ਹੈ। ਫ਼ੈਡਰੇਸ਼ਨ ਸਰਕਾਰ ਦੇ ਉਪਰੋਕਤ ਫ਼ੈਸਲੇ ਦੇ ਖ਼ਿਲਾਫ਼ ਸੰਘਰਸ਼ ਕਰ ਰਹੇ ਵਕੀਲਾਂ ਅਤੇ ਹੋਰ ਇਨਸਾਫ਼-ਪਸੰਦ ਲੋਕਾਂ ਦੀ ਪੂਰੀ-ਪੂਰੀ ਹਮਾਇਤ ਕਰਦੀ ਹੈ ਅਤੇ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿਵਾਉਂਦੀ ਹੈ।

## ਮਤਾ ਨੰਬਰ 10

**ਸ. ਜਸਪਾਲ ਸਿੰਘ ਗੁਰਦਾਸਪੁਰ ਨੇ ਪੜ੍ਹਿਆ ਅਤੇ ਸ. ਹਰਿੰਦਰ ਸਿੰਘ ਕਾਹਲੋਂ ਜਲੰਧਰ ਨੇ ਵਿਆਖਿਆ ਕੀਤੀ :**

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਗ਼ੈਰ-ਸਰਕਾਰੀ ਕਾਲਜਾਂ ਦੇ ਅਧਿਆਪਕਾਂ ਵੱਲੋਂ ਆਪਣੇ ਹੱਕਾਂ ਲਈ ਸ਼ੁਰੂ ਕੀਤੇ ਅੰਦੋਲਨ ਦੀ ਹਮਾਇਤ ਕਰਦੀ ਹੈ ਅਤੇ ਮੰਗ ਕਰਦੀ ਹੈ ਕਿ ਕਾਲਜ ਅਧਿਆਪਕਾਂ ਦੀ ਅਸੂਲੀ ਤੌਰ 'ਤੇ ਹਾਊਸ ਰੈਂਟ, ਗਰੈਚੁਇਟੀ, ਮੈਡੀਕਲ ਅਲਾਊਂਸ ਅਤੇ ਸਰਕਾਰੀ ਅਧਿਆਪਕਾਂ ਦੇ ਬਰਾਬਰ ਗਰੇਡ ਆਦਿ ਦੀਆਂ ਮੰਨੀਆਂ ਜਾ ਚੁੱਕੀਆਂ ਮੰਗਾਂ 'ਤੇ ਤੁਰੰਤ ਅਮਲ ਸ਼ੁਰੂ ਕੀਤਾ ਜਾਵੇ ਤਾਂਕਿ ਵਿਦਿਆਰਥੀਆਂ ਦੀ ਪੜ੍ਹਾਈ ਦਾ ਹੋ ਰਿਹਾ ਨੁਕਸਾਨ ਬੰਦ ਹੋ ਸਕੇ।

ਇਜਲਾਸ ਦੀ ਸਮਾਪਤੀ 'ਤੇ ਭਾਰਤ ਭਰ ਤੋਂ ਆਏ ਨੌਜਵਾਨ ਵਿਦਿਆਰਥੀਆਂ ਨੇ ਕਨਵੈਨਸ਼ਨ ਦੀ ਕਾਮਯਾਬੀ ਦੀ ਖ਼ੁਸ਼ੀ ਵਿਚ ਜੋਸ਼ ਵਿਚ ਨਾਹਰੇ ਲਗਾਏ।

'ਰਾਜ ਕਰੇਗਾ ਖ਼ਾਲਸਾ', 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ', 'ਜੀਵਾਂਗੇ ਜਾਂ ਮਰਾਂਗੇ, ਧਰਮ ਦੀ ਰਾਖੀ ਕਰਾਂਗੇ', 'ਜਿਥੇ ਲਹੂ ਸਿੰਘਾਂ ਦਾ ਡੁੱਲ੍ਹੂ, ਉਥੇ ਨਿਸ਼ਾਨ ਕੇਸਰੀ ਝੁੱਲੂ', 'ਅਨੰਦਪੁਰ ਸਾਹਿਬ ਦਾ ਮਤਾ ਲਾਗੂ ਕਰੋ'।

ਹਰ ਇਕ ਨੌਜਵਾਨ ਦੇ ਚਿਹਰੇ 'ਤੇ ਸਰਕਾਰ ਦੇ ਜਬਰ ਵਿਰੁੱਧ ਗ਼ੁੱਸੇ ਦੀ ਲਾਲੀ ਨਜ਼ਰ ਆ ਰਹੀ ਸੀ ਅਤੇ ਹਰ ਨੌਜਵਾਨ ਕੁਝ ਕਰ ਗੁਜ਼ਰਨ ਲਈ ਤਿਆਰ-ਬਰ-ਤਿਆਰ ਨਜ਼ਰ ਆ ਰਿਹਾ ਸੀ। ਨੌਜਵਾਨ ਜੈਕਾਰੇ ਗਜਾਉਂਦੇ ਹੋਏ ਆਪਣੇ-ਆਪਣੇ ਇਲਾਕਿਆਂ ਨੂੰ ਵਾਪਸ ਜਾਣ ਲਈ ਵਿਦਾਇਗੀ ਲੈ ਰਹੇ ਸਨ।

ਇਜਲਾਸ ਦੀ ਸਮਾਪਤੀ ਉਪਰੰਤ ਹਰ ਰੋਜ਼ ਦੀ ਤਰ੍ਹਾਂ ਧਰਮ-ਯੁੱਧ ਮੋਰਚੇ ਲਈ ਫ਼ੈਡਰੇਸ਼ਨ ਦੇ ਗਰਲਜ਼ ਵਿੰਗ ਦੀ ਪ੍ਰਧਾਨ ਉਪਕਾਰ ਕੌਰ ਅਤੇ ਪ੍ਰਪਿੰਦਰ ਕੌਰ ਬੀੜ ਸਾਹਿਬ ਕਾਲਜ ਦੀ ਅਗਵਾਈ ਵਿਚ ਬੀਬੀਆਂ ਦੇ ਵੱਡੇ ਜੱਥੇ ਨੇ ਗ੍ਰਿਫ਼ਤਾਰੀ ਦਿੱਤੀ।

ਸਤੰਬਰ ਮਹੀਨੇ ਦੇ ਅੰਤ ਵਿਚ ਸਰਕਾਰ ਨੇ ਪੰਚਾਇਤੀ ਚੋਣਾਂ ਕਰਵਾਈਆਂ। ਸਰਕਾਰ ਦਾ ਖ਼ਿਆਲ ਸੀ ਕਿ ਮੋਰਚੇ ਵਿਚ ਅਕਾਲੀ ਕੁਝ ਨਹੀਂ ਕਰ ਸਕਣਗੇ। ਸਰਕਾਰ ਦੇ ਮੰਤਰੀ ਬੇਸ਼ਰਮ ਹੋ ਚੁੱਕੇ ਸਨ। ਬੇਈਮਾਨੀ ਤੇ ਹੇਰਾਫੇਰੀ ਦੇ ਬਾਵਜੂਦ ਅਕਾਲੀ ਦਲ ਦੀ ਸ਼ਾਨਦਾਰ ਜਿੱਤ ਹੋਈ ਅਤੇ ਪੰਜਾਬ ਦੀਆਂ 80 ਪ੍ਰਤੀਸ਼ਤ ਪੰਚਾਇਤਾਂ 'ਤੇ ਸ਼੍ਰੋਮਣੀ ਅਕਾਲੀ ਦਲ ਦਾ ਕਬਜ਼ਾ ਹੋ ਗਿਆ। ਇਸੇ ਸਮੇਂ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੀ ਹਮਾਇਤ 'ਤੇ ਪ੍ਰਧਾਨ ਮੰਤਰੀ ਵਿਰੁੱਧ ਯੂ.ਐਨ. ਜਨਰਲ ਅਸੈਂਬਲੀ ਦੇ ਦਫ਼ਤਰ ਅੱਗੇ ਨਿਊਯਾਰਕ ਵਿਖੇ ਭਾਰੀ ਰੋਸ-ਵਿਖਾਵਾ ਹੋਇਆ, ਜਿਸ ਵਿਚ ਅਮਰੀਕਾ ਅਤੇ ਯੂਰਪ ਦੇ ਸਿੱਖਾਂ ਨੇ ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਕਰ ਕੇ ਪ੍ਰਧਾਨ ਮੰਤਰੀ ਨੂੰ ਸਿੱਖਾਂ ਨਾਲ ਇਨਸਾਫ਼ ਕਰਨ ਤੇ ਪੰਜਾਬੀਆਂ ਦੀਆਂ ਮੰਗਾਂ ਪੂਰੀਆਂ ਕਰਨ ਲਈ ਮੈਮੋਰੰਡਮ ਦਿੱਤਾ।

— — — — — — —

ਸਰਕਾਰ ਅਤਿਵਾਦ ਦੇ ਨਾਮ ਹੇਠ ਸਿੱਖ ਨੌਜਵਾਨਾਂ ਦਾ ਖ਼ਾਤਮਾ ਕਰਨ ਲਈ ਝੂਠੇ ਪੁਲਿਸ-ਮੁਕਾਬਲੇ ਬਣਾ ਰਹੀ ਸੀ। ਬੂਲੋਵਾਲ (ਟਾਂਡਾ) ਨੇੜੇ 1 ਅਕਤੂਬਰ 1983 ਈ. ਨੂੰ ਚਾਰ ਨਿਰਦੋਸ਼ ਸਿੱਖ ਨੌਜਵਾਨਾਂ ਨੂੰ ਝੂਠੇ ਪੁਲਿਸ-ਮੁਕਾਬਲੇ ਵਿਚ ਸ਼ਹੀਦ ਕਰ ਦਿੱਤਾ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਸਰਕਾਰੀ ਜਬਰ ਵਿਰੁੱਧ ਆਵਾਜ਼ ਉਠਾਈ। ਇਕ ਪ੍ਰਾਈਵੇਟ ਬੱਸ ਜੋ ਦਿੱਲੀ ਤੋਂ ਅੰਮ੍ਰਿਤਸਰ ਜਾ ਰਹੀ ਸੀ, ਢਿਲਵਾਂ ਨੇੜੇ ਇਸ ਬੱਸ ਨੂੰ ਅਗ਼ਵਾ ਕਰ ਕੇ ਨੂਰਪੁਰ ਲਬਾਣਾ ਵੱਲ ਲਿਜਾਇਆ ਗਿਆ। ਇਹ ਘਟਨਾ 5 ਅਕਤੂਬਰ 1983 ਈ. ਰਾਤ ਦੇ 10 ਵਜੇ ਵਾਪਰੀ। ਇਸ ਬੱਸ ਵਿਚੋਂ ਇਕ ਫ਼ਿਰਕੇ ਦੇ 6 ਵਿਅਕਤੀ ਕਤਲ ਕਰ ਦਿੱਤੇ ਗਏ ਅਤੇ ਇਕ ਵਿਅਕਤੀ ਸਖ਼ਤ ਜ਼ਖ਼ਮੀ ਹੋ ਗਿਆ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਇਹਨਾਂ ਕਤਲਾਂ ਦੀ ਸਖ਼ਤ ਨਿਖੇਧੀ ਕੀਤੀ ਅਤੇ ਇਸ ਘਟਨਾ ਨੂੰ ਅਣਮਨੁੱਖੀ ਤੇ ਸਿੱਖੀ ਵਿਰੋਧੀ ਕਾਰਾ ਦੱਸਿਆ।

ਭਾਰਤ ਦੀਆਂ ਵਿਰੋਧੀ ਰਾਜਨੀਤਕ ਪਾਰਟੀਆਂ ਦੀ ਇਕ ਕਾਨਫ਼ਰੰਸ 5-6 ਅਕਤੂਬਰ 1983 ਈ. ਨੂੰ ਸ੍ਰੀਨਗਰ ਵਿਖੇ ਹੋਈ। ਇਸ ਤੋਂ ਪਹਿਲਾਂ ਅਜਿਹੀ ਹੀ ਇਕ ਮੀਟਿੰਗ ਵਿਜੈਵਾੜਾ (ਆਂਧਰਾ ਪ੍ਰਦੇਸ਼) ਵਿਚ ਹੋਈ ਸੀ। ਇਕੱਤਰਤਾ ਨੇ ਸ਼੍ਰੋਮਣੀ ਅਕਾਲੀ ਦਲ ਦੇ ਪਾਲਿਸੀ ਪ੍ਰੋਗਰਾਮ (ਸ੍ਰੀ ਅਨੰਦਪੁਰ ਸਾਹਿਬ ਦਾ ਮਤਾ) ਅਨੁਸਾਰ ਸੂਬਿਆਂ ਲਈ ਵੱਧ ਅਧਿਕਾਰਾਂ ਦੀ ਮੰਗ ਦੀ ਜ਼ੋਰਦਾਰ ਪ੍ਰੋੜ੍ਹਤਾ ਕੀਤੀ ਅਤੇ ਸਰਕਾਰ ਤੋਂ ਸੰਵਿਧਾਨ ਵਿਚ ਸੋਧ ਕਰ ਕੇ ਸੂਬਿਆਂ ਨੂੰ ਅੰਦਰੂਨੀ ਖ਼ੁਦਮੁਖ਼ਤਾਰੀ ਦੇਣ ਲਈ ਕਿਹਾ। ਇਸ ਤੋਂ ਪਹਿਲਾਂ ਸਰਕਾਰ ਸ਼੍ਰੋਮਣੀ ਅਕਾਲੀ ਦਲ ਦੇ ਦਬਾਅ ਕਰਕੇ 'ਸਰਕਾਰੀਆ ਕਮਿਸ਼ਨ' ਸਥਾਪਤ ਕਰ ਚੁੱਕੀ ਸੀ।

ਢਿਲਵਾਂ ਬੱਸ ਕਾਂਡ ਕਰਕੇ ਦਰਬਾਰਾ ਸਿੰਘ ਦੀ ਸਰਕਾਰ ਨੂੰ ਭੰਗ ਕਰ ਦਿੱਤਾ ਗਿਆ ਅਤੇ ਪੰਜਾਬ ਵਿਚ ਗਵਰਨਰੀ ਰਾਜ ਹੋ ਗਿਆ। ਸਰਕਾਰ ਨੇ ਪੰਜਾਬ ਤੇ ਚੰਡੀਗੜ੍ਹ ਨੂੰ ਗੜਬੜ ਵਾਲਾ ਇਲਾਕਾ ਕਰਾਰ ਦੇ ਦਿੱਤਾ। ਸੰਤ ਭਿੰਡਰਾਂਵਾਲਿਆਂ ਨੇ ਕਿਹਾ ਕਿ 'ਛੇ ਹਿੰਦੂ ਮਾਰੇ ਗਏ ਹਨ ਤਾਂ ਸਰਕਾਰ ਭੰਗ ਕਰ ਦਿੱਤੀ ਗਈ। ਪੁਲਿਸ ਨੇ ਦੋ ਸੌ ਸਿੱਖਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਪਰ ਕਿਸੇ ਦੇ ਕੰਨ 'ਤੇ ਜੂੰ ਨਹੀਂ ਸਰਕੀ। ਇਸ ਤੋਂ ਪਤਾ ਲੱਗਦਾ ਹੈ ਕਿ ਸਰਕਾਰ ਨੂੰ ਸਿੱਖ ਜਾਨਾਂ ਨਾਲੋਂ ਹਿੰਦੂ ਜਾਨਾਂ ਵਧੇਰੇ ਮਹੱਤਵਪੂਰਨ ਹਨ।' ਵੈਸੇ ਉਸ ਸਮੇਂ ਇਹ ਗੱਲ ਆਮ ਚੱਲਦੀ ਸੀ ਕਿ ਇਹ ਕਤਲ ਇਕ ਰਾਜਸੀ ਨੇਤਾ ਨੇ ਕਰਵਾਏ ਸਨ ਤਾਂ ਜੋ ਪੰਜਾਬ ਵਿਚ ਗਵਰਨਰੀ ਰਾਜ ਲਾਗੂ ਹੋਵੇ। ਰਾਸ਼ਟਰਪਤੀ ਵੱਲੋਂ ਆਰਡੀਨੈਂਸ ਜਾਰੀ ਕਰ ਕੇ ਪੰਜਾਬ ਵਿਚ ਪੁਲਿਸ ਨੂੰ ਬਹੁਤ ਅਧਿਕਾਰ ਦੇ ਦਿੱਤੇ ਗਏ। ਸਬ-ਇੰਸਪੈਕਟਰ ਤਕ ਨੂੰ ਕਿਸੇ ਦੀ ਵੀ ਤਲਾਸ਼ੀ ਲੈਣ ਅਤੇ ਗੋਲੀ ਮਾਰਨ ਦੇ ਅਧਿਕਾਰ ਸਨ। ਸ਼੍ਰੋਮਣੀ ਅਕਾਲੀ ਦਲ ਨੇ ਇਹਨਾਂ ਆਰਡੀਨੈਂਸਾਂ ਦੀ ਵਿਰੋਧਤਾ ਕੀਤੀ ਤੇ ਕਿਹਾ ਕਿ ਇਹ ਬੇਲੋੜੇ ਹਨ ਤੇ ਇਹਨਾਂ ਰਾਹੀਂ ਪੰਜਾਬ ਨੂੰ

ਪੁਲਿਸ ਦੇ ਰਹਿਮ 'ਤੇ ਸੁੱਟ ਦਿੱਤਾ ਗਿਆ ਹੈ। ਢਿਲਵਾਂ ਕਾਂਡ ਦੀ ਘਟਨਾ ਪਿੱਛੋਂ ਭਾਰਤੀ ਜਨਤਾ ਪਾਰਟੀ ਨੇ ਪੰਜਾਬ ਬੰਦ ਦਾ ਸੱਦਾ ਦਿੱਤਾ। ਸ਼੍ਰੋਮਣੀ ਅਕਾਲੀ ਦਲ ਨੇ ਬੰਦ ਦੀ ਪੂਰੀ ਹਮਾਇਤ ਕੀਤੀ।

ਹਰਿਆਣੇ ਦੇ ਫ਼ਿਰਕੂਆਂ ਨੇ ਹਰਿਆਣਾ ਸਰਕਾਰ ਦੀ ਸ਼ਹਿ 'ਤੇ ਯਮੁਨਾ ਨਗਰ ਤੇ ਕੁਝ ਹੋਰ ਸ਼ਹਿਰਾਂ ਵਿਚ ਸਿੱਖਾਂ 'ਤੇ ਹਮਲੇ ਕੀਤੇ ਤੇ ਗੁਰਧਾਮਾਂ ਦੀ ਬੇਅਦਬੀ ਕੀਤੀ, ਜਿਸ ਦੇ ਸਿੱਟੇ ਵਜੋਂ ਸਿੱਖਾਂ ਦੀਆਂ ਦੁਕਾਨਾਂ ਸਾੜੀਆਂ ਗਈਆਂ, ਸੈਂਕੜੇ ਸਿੱਖ ਜ਼ਖ਼ਮੀ ਹੋਏ ਅਤੇ ਯਮੁਨਾ ਨਗਰ ਵਿਚ ਇਕ ਸਿੱਖ ਸ਼ਹੀਦ ਵੀ ਹੋਇਆ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਤੁਰੰਤ ਰਾਸ਼ਟਰਪਤੀ ਨਾਲ ਸੰਪਰਕ ਕਾਇਮ ਕਰ ਕੇ ਹਰਿਆਣੇ ਵਿਚ ਸਿੱਖਾਂ 'ਤੇ ਹੁੰਦੇ ਜ਼ੁਲਮ ਰੋਕਣ ਲਈ ਕਿਹਾ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਡਾ. ਰਾਜਿੰਦਰ ਕੌਰ ਐਮ.ਪੀ. ਸਪੁੱਤਰੀ ਮਾਸਟਰ ਤਾਰਾ ਸਿੰਘ ਨੂੰ ਯਮੁਨਾ ਨਗਰ ਜਾ ਕੇ ਸਿੱਖਾਂ ਦੀ ਸਾਰ ਲੈਣ ਲਈ ਭੇਜਿਆ। ਡਾ. ਰਾਜਿੰਦਰ ਕੌਰ ਯਮੁਨਾ ਨਗਰ ਦੇ ਸਿੱਖਾਂ ਨੂੰ ਮਿਲੇ ਅਤੇ ਸਾਰੀ ਰਿਪੋਰਟ ਤਿਆਰ ਕੀਤੀ ਜੋ ਬਾਅਦ ਵਿਚ ਸੰਤ ਲੌਂਗੋਵਾਲ ਨੂੰ ਦੇ ਦਿੱਤੀ।

ਪੰਜਾਬ ਦਾ ਮਾਹੌਲ ਵਿਗੜਦਾ ਜਾ ਰਿਹਾ ਸੀ। ਗਿਆਨੀ ਜ਼ੈਲ ਸਿੰਘ ਤੇ ਦਰਬਾਰਾ ਸਿੰਘ ਇਕ ਦੂਜੇ ਨੂੰ ਠਿੱਬੀ ਲਾਉਣ 'ਤੇ ਲੱਗੇ ਹੋਏ ਸਨ। ਕਾਂਗਰਸੀ ਮੰਤਰੀਆਂ ਨੇ ਇਸ ਗੱਲ ਦਾ ਨਾਜਾਇਜ਼ ਫ਼ਾਇਦਾ ਉਠਾ ਕੇ ਖ਼ੂਬ ਪੈਸਾ ਕਮਾਇਆ। ਸ਼੍ਰੋਮਣੀ ਅਕਾਲੀ ਦਲ ਨੇ 11 ਅਕਤੂਬਰ 1983 ਈ. ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਜ਼ਿਲ੍ਹਾ ਜੱਥੇਦਾਰਾਂ, ਪੰਥਕ ਵਿਧਾਇਕਾਂ ਤੇ ਸੰਸਦ ਮੈਂਬਰਾਂ ਦੀ ਇਕੱਤਰਤਾ ਕੀਤੀ, ਜਿਸ ਵਿਚ ਮੋਰਚੇ ਨੂੰ ਉਸ ਸਮੇਂ ਤਕ ਜਾਰੀ ਰੱਖਣ ਦਾ ਫ਼ੈਸਲਾ ਦੁਹਰਾਇਆ ਗਿਆ ਜਦੋਂ ਤਕ ਸ਼੍ਰੋਮਣੀ ਅਕਾਲੀ ਦਲ ਦੀਆਂ ਹੱਕੀ ਮੰਗਾਂ ਪੂਰੀਆਂ ਨਹੀਂ ਹੋ ਜਾਂਦੀਆਂ। ਇਸ ਇਕੱਤਰਤਾ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਲੀਡਰਸ਼ਿਪ ਅਤੇ ਨੀਤੀਆਂ ਵਿਚ ਮੁਕੰਮਲ ਭਰੋਸੇ ਦਾ ਪ੍ਰਗਟਾਵਾ ਕੀਤਾ ਗਿਆ। ਅਖ਼ਬਾਰਾਂ ਵਿਚ ਇਹ ਗੱਲ ਆਮ ਪ੍ਰਚਾਰੀ ਜਾਂਦੀ ਸੀ ਕਿ ਸ਼੍ਰੋਮਣੀ ਅਕਾਲੀ ਦਲ ਦੇ ਸਮੁੱਚੇ ਨੇਤਾ ਸੰਤ ਲੌਂਗੋਵਾਲ ਜੀ ਦੀ ਅਗਵਾਈ ਕਬੂਲਦੇ ਹਨ ਪਰ ਉਸ ਸਮੇਂ ਜ਼ਿਆਦਾਤਰ ਅਕਾਲੀ ਨੇਤਾ ਭਾਈ ਅਮਰੀਕ ਸਿੰਘ ਅਤੇ ਹਰਮਿੰਦਰ ਸਿੰਘ ਸੰਧੂ ਰਾਹੀਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ ਲੀਡਰਸ਼ਿਪ ਕਬੂਲ ਰਹੇ ਸਨ ਅਤੇ ਹਰ ਤਰ੍ਹਾਂ ਦਾ ਸਹਿਯੋਗ ਦੇਣ ਲਈ ਤਿਆਰ ਸਨ। ਉਸ ਸਮੇਂ ਹਾਲਾਤ ਵੀ ਇਹੋ ਜਿਹੇ ਸਨ ਕਿ ਜਿਹੜੀ ਸੰਗਤ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਉਂਦੀ ਸੀ, ਉਹ ਸੰਤ ਭਿੰਡਰਾਂਵਾਲਿਆਂ ਨੂੰ ਜ਼ਰੂਰ ਮਿਲਦੀ। ਤੇਜਾ ਸਿੰਘ ਸਮੁੰਦਰੀ ਹਾਲ ਵੱਲ ਕੋਈ ਟਾਵਾਂ-ਟਾਵਾਂ ਜਾਂਦਾ ਸੀ ਪਰ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੁਆਲੇ ਸੰਗਤਾਂ ਅਤੇ ਵਿਸ਼ੇਸ਼ ਕਰਕੇ ਨੌਜਵਾਨਾਂ ਦਾ ਤਾਂਤਾ ਲੱਗਿਆ ਰਹਿੰਦਾ ਸੀ। ਜਿਹੜਾ ਨੌਜਵਾਨ ਸੰਤ ਭਿੰਡਰਾਂਵਾਲਿਆਂ ਦਾ ਭਾਸ਼ਨ ਸੁਣ ਲੈਂਦਾ ਸੀ, ਉਹਨਾਂ ਦਾ ਬਣ ਕੇ ਰਹਿ ਜਾਂਦਾ ਸੀ। ਉਸ ਸਮੇਂ ਸੰਤ

ਭਿੰਡਰਾਂਵਾਲਿਆਂ ਕੋਲ ਇਹੋ ਜਿਹੇ ਨੌਜਵਾਨ ਵੀ ਦੇਖਣ ਨੂੰ ਮਿਲਦੇ ਸਨ, ਜੋ ਆਪਣੇ ਮਾਪਿਆਂ ਨਾਲ ਦਰਬਾਰ ਸਾਹਿਬ ਦਰਸ਼ਨ ਕਰਨ ਆਏ ਸਨ ਪਰ ਸੰਤ ਭਿੰਡਰਾਂਵਾਲਿਆਂ ਦੇ ਵਿਚਾਰ ਸੁਣ ਕੇ ਸੰਤ ਭਿੰਡਰਾਂਵਾਲਿਆਂ ਕੋਲ ਹੀ ਰਹਿਣ ਲੱਗ ਪੈਂਦੇ ਅਤੇ ਮਾਪਿਆਂ ਨੂੰ ਵਾਪਸ ਭੇਜ ਦਿੰਦੇ। ਕਈ ਹਿੰਦੂ ਨੌਜਵਾਨ ਵੀ ਸੰਤਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਰਹਿ ਰਹੇ ਸਨ ਜੋ ਬਾਅਦ ਵਿਚ ਤਕੜੇ ਖਾੜਕੂ ਬਣੇ।

ਪੰਜਾਬ ਦੇ ਹਾਲਾਤ ਦਿਨੋ-ਦਿਨ ਖ਼ਰਾਬ ਹੁੰਦੇ ਜਾ ਰਹੇ ਸਨ। ਆਪਸੀ ਭਾਈਚਾਰੇ ਵਿਚ ਤਰੇੜਾਂ ਪੈ ਰਹੀਆਂ ਸਨ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਹਿੰਦੂ-ਸਿੱਖ ਏਕਤਾ ਬਣਾਈ ਰੱਖਣ ਲਈ ਇਕ ਬਿਆਨ ਰਾਹੀਂ ਪੇਸ਼ਕਸ਼ ਕੀਤੀ ਕਿ ਅਕਾਲੀ ਆਗੂ ਹਿੰਦੂ ਲੀਡਰਾਂ ਨਾਲ ਸਾਂਝੇ ਸ਼ਾਂਤੀ ਮਾਰਚ ਕਰਨ ਲਈ ਤਿਆਰ ਹਨ। ਸਰਕਾਰ ਵੀ ਨਹੀਂ ਚਾਹੁੰਦੀ ਸੀ ਕਿ ਪੰਜਾਬ ਦਾ ਮਾਹੌਲ ਸ਼ਾਂਤ ਹੋਵੇ। ਸਰਕਾਰ ਵੱਲੋਂ 12 ਅਕਤੂਬਰ 1983 ਤੋਂ ਅਦਾਲਤਾਂ ਨੂੰ ਵੱਧ ਅਧਿਕਾਰ ਦਿੱਤੇ ਗਏ ਅਤੇ ਪੰਜਾਬ ਵਿਚ ਝੂਠੇ ਪੁਲਿਸ-ਮੁਕਾਬਲਿਆਂ ਦਾ ਦੌਰ ਸ਼ੁਰੂ ਹੋਇਆ। ਸਰਕਾਰ ਵੱਲੋਂ 15 ਅਕਤੂਬਰ ਨੂੰ 'ਦੀ ਆਰਮਡ ਫ਼ੋਰਸਜ਼ (ਪੰਜਾਬ, ਚੰਡੀਗੜ੍ਹ) ਸਪੈਸ਼ਲ ਪਾਵਰਜ਼ ਆਰਡੀਨੈਂਸ 1983' ਲਾਗੂ ਕਰ ਕੇ ਹੋਰ ਫ਼ੌਜ ਭੇਜੀ ਗਈ। ਇਸੇ ਦੌਰਾਨ ਪੰਜਾਬ ਦੇ ਪਿੰਡਾਂ ਵਿਚ ਝੂਠੇ ਪੁਲਿਸ-ਮੁਕਾਬਲਿਆਂ ਦਾ ਦੌਰ ਸ਼ੁਰੂ ਹੋ ਗਿਆ।

ਧਰਮ-ਯੁੱਧ ਮੋਰਚੇ ਸਮੇਂ ਹੀ ਸ. ਜੱਸਾ ਸਿੰਘ ਆਹਲੂਵਾਲੀਆ ਦੀ ਦੋ ਸੌ-ਸਾਲਾ ਬਰਸੀ 19 ਤੇ 20 ਅਕਤੂਬਰ 1983 ਈ. ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਕੰਪਲੈਕਸ ਵਿਚ ਮਨਾਈ ਗਈ। ਸ੍ਰੀ ਗੁਰੂ ਰਾਮਦਾਸ ਲੰਗਰ ਇਮਾਰਤ ਦੇ ਉਪਰਲੇ ਹਾਲ ਵਿਖੇ ਸਿੱਖ ਰਾਜ ਦੇ ਉਸਰੱਈਏ ਜਰਨੈਲਾਂ, ਸਰਦਾਰਾਂ ਦੀਆਂ ਤਸਵੀਰਾਂ ਤੇ ਇਹਨਾਂ ਨਾਲ ਸੰਬੰਧਤ ਸ਼ਸਤਰਾਂ ਦੀ ਪ੍ਰਦਰਸ਼ਨੀ ਦਾ ਉਦਘਾਟਨ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ 19 ਅਕਤੂਬਰ ਸ਼ਾਮ ਨੂੰ ਕੀਤਾ ਅਤੇ 20 ਅਕਤੂਬਰ ਸਵੇਰੇ 9 ਵਜੇ ਬਾਬਾ ਅਟੱਲ ਸਾਹਿਬ ਦੇ ਪਿੱਛੇ ਸਮਾਧ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸਾਢੇ ਨੌਂ ਵਜੇ ਬੈਂਡ ਦੀਆਂ ਧੁੰਨਾਂ ਨਾਲ ਕੇਸਰੀ ਨਿਸ਼ਾਨ ਸਾਹਿਬ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਪੰਜ ਸਿੰਘ ਸਾਹਿਬਾਨ ਦੀ ਹਾਜ਼ਰੀ ਵਿਚ ਝੁਲਾਇਆ। ਬਾਬਾ ਅਟੱਲ ਸਾਹਿਬ ਦੇ ਸਥਾਨ 'ਤੇ ਸਾਰਾ ਦਿਨ ਦੀਵਾਨ ਸੱਜਿਆ। ਸ. ਜੱਸਾ ਸਿੰਘ ਆਹਲੂਵਾਲੀਆ ਉਹ ਸਿੱਖ ਜਰਨੈਲ ਸੀ ਜਿਸ ਨੇ ਬਿਖੜੇ ਸਮੇਂ ਚਾਲੀ ਸਾਲ ਸਿੱਖ ਕੌਮ ਦੀ ਅਗਵਾਈ ਕੀਤੀ, ਜਿਨ੍ਹਾਂ ਨੂੰ ਕੌਮ ਨੇ ਸੁਲਤਾਨ-ਉਲ-ਕੌਮ ਦਾ ਖ਼ਿਤਾਬ ਦਿੱਤਾ, ਜਿਸ ਦੀ ਤੇਗ਼ ਦੇ ਸਾਹਮਣੇ ਦਿੱਲੀ ਝੁਕੀ, ਜਿਸ ਨੇ ਕਾਬਲ ਨੂੰ ਨਿਵਾਇਆ, ਲਾਹੌਰ ਦੇ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਕੇ ਨਾਨਕਸ਼ਾਹੀ ਸਿੱਕਾ ਜਾਰੀ ਕੀਤਾ,

ਪੰਜਾਬ ਵਿਚ ਖ਼ਾਲਸਾ ਰਾਜ ਸਥਾਪਤ ਕੀਤਾ। ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਇਕੱਠੇ ਬੈਠੇ ਹੋਏ ਸਨ। ਗੱਲ ਚੱਲੀ ਸ. ਜੱਸਾ ਸਿੰਘ ਆਹਲੂਵਾਲੀਆ ਦੀ ਕਿ ਜਦ ਜੱਸਾ ਸਿੰਘ ਆਹਲੂਵਾਲੀਆ ਬੀਮਾਰ ਹੋ ਗਏ ਤਾਂ ਸਿੰਘ ਸਰਦਾਰਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਬੁਲਾ ਕੇ ਕਹਿਣ ਲੱਗੇ ਕਿ ਸਿੰਘੋ, ਹੁਣ ਸਮਾਂ ਨੇੜੇ ਹੈ, ਮੇਰਾ ਅੰਤਮ ਸੰਸਕਾਰ ਨਵਾਬ ਕਪੂਰ ਸਿੰਘ ਜੀ ਦੇ ਨਾਲ ਬਾਬਾ ਅਟੱਲ ਜੀ ਦੇ ਸਥਾਨ 'ਤੇ ਕਰਨਾ। ਮੇਰੇ ਸੰਸਕਾਰ ਸਮੇਂ ਕਿਸੇ ਨੇ ਅੱਥਰੂ ਨਹੀਂ ਕੇਰਨੇ। ਮੇਰੀ ਇੱਛਾ ਹੈ ਕਿ ਨਵਾਬ ਕਪੂਰ ਸਿੰਘ ਜੀ ਤੇ ਮੈਂ ਰਲ ਕੇ ਕੌਮ ਦੀ ਅਗਵਾਈ ਕੀਤੀ, ਇਕੱਠਿਆਂ ਜੰਗ-ਯੁੱਧ ਲੜੇ ਤੇ ਫ਼ਤਹਿ ਹਾਸਲ ਕੀਤੀ ਅਤੇ ਅੰਤਮ ਸਮੇਂ ਵੀ ਉਹਨਾਂ ਦੇ ਨੇੜੇ ਪਹੁੰਚੀਏ। ਨਵਾਬ ਕਪੂਰ ਸਿੰਘ ਜੀ ਦਾ ਸੰਸਕਾਰ ਵੀ ਬਾਬਾ ਅਟੱਲ ਜੀ ਦੇ ਸਥਾਨ ਦੇ ਕੋਲ, ਜਿਥੇ ਸ. ਜੱਸਾ ਸਿੰਘ ਆਹਲੂਵਾਲੀਆ ਦੀ ਯਾਦਗਾਰ ਬਣੀ ਹੋਈ ਹੈ, ਉਥੇ ਕੀਤਾ ਗਿਆ ਸੀ, ਪਰ ਸਿੰਘ ਸਭਾ ਲਹਿਰ ਸਮੇਂ ਨਵਾਬ ਕਪੂਰ ਸਿੰਘ ਵਾਲਾ ਯਾਦਗਾਰੀ ਪੱਥਰ ਤੋੜ ਦਿੱਤਾ ਗਿਆ, ਜਿਸ ਕਾਰਨ ਸ. ਕਪੂਰ ਸਿੰਘ ਜੀ ਦਾ ਸਥਾਨ ਸੰਗਤਾਂ ਦੇ ਧਿਆਨ ਤੋਂ ਪਾਸੇ ਹੋ ਗਿਆ। ਸ. ਜੱਸਾ ਸਿੰਘ ਆਹਲੂਵਾਲੀਆ ਦੇ ਸੰਸਕਾਰ ਸਮੇਂ ਕਿਸੇ ਨੇ ਅੱਥਰੂ ਨਹੀਂ ਕੇਰਿਆ ਪਰ ਸੰਸਕਾਰ ਤੋਂ ਬਾਅਦ ਕੋਈ ਸਿੰਘ ਸਰਦਾਰ ਜਾਂ ਸਿੱਖ ਐਸਾ ਨਹੀਂ ਸੀ ਜਿਸ ਦੀ ਅੱਖ ਸੱਜਲ ਨਾ ਹੋਈ ਹੋਵੇ। ਕੌਮ ਦੀ ਅਗਵਾਈ ਕਰਨ ਵਾਲੇ ਜੱਥੇਦਾਰਾਂ ਵਿਚ ਇੰਨਾ ਪਿਆਰ ਸੀ ਕਿ ਇਕ ਦੂਜੇ ਤੋਂ ਜਾਨ ਵਾਰਦੇ ਸਨ, ਪਰ ਅੱਜ ਤਾਂ ਰੱਬ ਰਾਖਾ ਹੈ। ਇਕ ਦੂਜੇ ਨੂੰ ਠਿੱਬੀ ਲਾਉਣ ਵਿਚ ਲੱਗੇ ਰਹਿੰਦੇ ਹਨ ਤੇ ਸੋਚ ਵੀ ਚੰਗੀ ਨਹੀਂ ਰੱਖੀ ਜਾਂਦੀ। ਪੰਥ-ਦੋਖੀਆਂ ਨੇ ਤਾਂ ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂਵਾਲਿਆਂ ਨੂੰ ਵੀ ਇਕੱਠੇ ਨਹੀਂ ਰਹਿਣ ਦਿੱਤਾ। ਅੱਜ ਆਪਣੇ ਆਪ ਨੂੰ ਪੰਥ ਦੇ ਰਖਵਾਲੇ ਕਹਿਣ ਵਾਲਿਆਂ ਨੇ ਪੰਥ ਨੂੰ ਖੇਰੂੰ-ਖੇਰੂੰ ਕਰਨ ਦੀ ਕੋਈ ਕਸਰ ਨਹੀਂ ਛੱਡੀ। ਪੰਥ ਦਾ ਨਾਮ ਵਰਤ ਕੇ ਤਾਕਤ ਹਾਸਲ ਕੀਤੀ ਜਾਂਦੀ ਹੈ, ਫਿਰ ਪੰਥ ਦੀ ਬੇੜੀ ਵਿਚ ਵੱਟੇ ਪਾਏ ਜਾਂਦੇ ਹਨ। ਹੁਣ ਪੰਥ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ ਹੀ ਹੈ।



# (8)

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਮੋਰਚਾ-ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਮੋਰਚਾ ਨਿਰਵਿਘਨ ਤੇ ਸ਼ਾਨ ਨਾਲ ਚੱਲ ਰਿਹਾ ਸੀ। ਭਾਵੇਂ ਸਰਕਾਰ ਵੱਲੋਂ ਸਿੱਖਾਂ ਨੂੰ ਬਦਨਾਮ ਕਰਨ ਲਈ ਕਈ ਘਿਨਾਉਣੀਆਂ ਚਾਲਾਂ ਚੱਲੀਆਂ ਜਾ ਰਹੀਆਂ ਸਨ ਜਿਸ ਨਾਲ ਪੰਜਾਬ ਵਿਚ ਫ਼ਿਰਕੂ ਏਕਤਾ ਭੰਗ ਹੋਣ ਦਾ ਡਰ ਸੀ, ਪਰ ਸ਼੍ਰੋਮਣੀ ਅਕਾਲੀ ਦਲ ਨੇ ਬੜੀ ਦਲੇਰੀ ਨਾਲ ਫ਼ਿਰਕੂ ਮਾਹੌਲ ਬਣਾਈ ਰੱਖਿਆ। ਇਹੀ ਕਾਰਨ ਸੀ ਕਿ ਪੰਜਾਬ ਉਸ ਸਮੇਂ ਫ਼ਿਰਕੂ ਅੱਗ ਦੀਆਂ ਲਪਟਾਂ ਤੋਂ ਬਚਿਆ ਰਿਹਾ। ਪੰਜਾਬ ਵਿਚ ਗਵਰਨਰੀ ਰਾਜ ਲਾਗੂ ਹੋ ਚੁੱਕਾ ਸੀ ਪਰ 18 ਨਵੰਬਰ 1983 ਨੂੰ ਨੁਸ਼ਹਿਰਾ ਪੰਨੂੰਆਂ ਨੇੜੇ ਫਿਰ 6 ਅਕਤੂਬਰ ਦੀ ਘਟਨਾ ਨੂੰ ਦੁਹਰਾਇਆ ਗਿਆ ਅਤੇ ਬੱਸ ਅਗ਼ਵਾ ਕਰ ਕੇ ਇਕ ਫ਼ਿਰਕੇ ਦੇ ਹੀ ਨਿਰਦੋਸ਼ ਵਿਅਕਤੀਆਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਗਿਆ। ਸ਼੍ਰੋਮਣੀ ਅਕਾਲੀ ਦਲ ਵੱਲੋਂ ਇਸ ਘਟਨਾ ਦੀ ਪੁਰਜ਼ੋਰ ਨਿਖੇਧੀ ਕੀਤੀ ਗਈ। ਸਮਾਂ ਬੜਾ ਨਾਜ਼ੁਕ ਸੀ, ਬੜਾ ਸੰਭਲ ਕੇ ਚੱਲਣ ਦੀ ਲੋੜ ਸੀ ਪਰ ਦੋਨੋਂ ਸੰਤਾਂ ਦਾ ਆਪਸੀ ਵਿਗਾੜ ਕੌਮ ਲਈ ਘਾਤਕ ਸੀ। ਸੰਤਾਂ ਵਿਚ ਵਿਗਾੜ ਪਾਉਣ ਵਾਲੇ ਕੁਝ ਇਸ ਸੰਸਾਰ ਤੋਂ ਜਾ ਚੁੱਕੇ ਹਨ ਅਤੇ ਕੁਝ ਅੱਜ ਵੀ ਤੁਰੇ ਫਿਰਦੇ ਹਨ, ਹੋਇਆ ਉਹਨਾਂ ਨੂੰ ਕੁਝ ਵੀ ਨਹੀਂ। ਇਹੋ ਜਿਹੇ ਚਾਲਬਾਜ਼ ਲੋਕ ਫਿਰ ਪੰਥ ਦੀਆਂ ਸਤਿਕਾਰਯੋਗ ਸ਼ਖ਼ਸੀਅਤਾਂ ਬਣ ਜਾਂਦੇ ਹਨ। ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਪੰਜਾਬ ਅਤੇ ਪੰਜਾਬ ਤੋਂ ਬਾਹਰ ਦੇਸ਼ ਭਰ ਵਿਚ ਸਿੱਖ ਹੱਕਾਂ ਅਤੇ ਪੰਜਾਬ ਦੀਆਂ ਮੰਗਾਂ ਬਾਰੇ ਜਾਣਕਾਰੀ ਦੇਣ ਲਈ ਕਾਨਫ਼ਰੰਸਾਂ ਕੀਤੀਆਂ ਗਈਆਂ। ਧਰਮ-ਯੁੱਧ ਮੋਰਚੇ ਵਿਚ ਸਮੁੱਚੀਆਂ ਸਿੱਖ ਜੱਥੇਬੰਦੀਆਂ ਵੱਲੋਂ ਭਰਪੂਰ ਯੋਗਦਾਨ ਪਾਇਆ ਜਾ ਰਿਹਾ ਸੀ। ਸ਼੍ਰੋਮਣੀ ਅਕਾਲੀ ਦਲ ਵੱਲੋਂ ਦਲ ਦੀਆਂ ਨੀਤੀਆਂ ਅਤੇ ਸਮੇਂ-ਸਮੇਂ ਉੱਠਦੇ ਰਾਜਸੀ, ਸਮਾਜਿਕ, ਆਰਥਿਕ, ਧਾਰਮਿਕ ਸਵਾਲਾਂ ਬਾਰੇ ਪਾਰਟੀ ਨੀਤੀ ਨੂੰ ਪ੍ਰਚਾਰਨ ਲਈ ਇਸ਼ਤਿਹਾਰ ਅਤੇ ਬਹੁਤ ਸਾਰੇ ਪੈਂਫਲਿਟ ਤੇ ਟ੍ਰੈਕਟ ਪ੍ਰਕਾਸ਼ਿਤ ਕਰ ਕੇ ਵੰਡੇ ਜਾ ਰਹੇ ਸਨ। ਸ਼੍ਰੋਮਣੀ ਅਕਾਲੀ ਦਲ ਵੱਲੋਂ ਮੋਰਚਾ ਸਮਾਚਾਰ, ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸ਼ਮਸ਼ੀਰਿ-ਦਸਤ ਪ੍ਰਕਾਸ਼ਿਤ ਕੀਤੇ ਜਾ ਰਹੇ ਸਨ, ਜਿਨ੍ਹਾਂ ਵਿਚ ਮਹੱਤਵਪੂਰਨ ਲੇਖਾਂ ਰਾਹੀਂ ਸਿੱਖ ਮੰਗਾਂ ਬਾਰੇ, ਪੰਜਾਬ

ਸਰਕਾਰ ਦੇ ਧੱਕਿਆਂ ਬਾਰੇ, ਪੁਲਿਸ ਦੇ ਕਾਲੇ ਕਾਰਨਾਮਿਆਂ ਬਾਰੇ ਅਤੇ ਮਨੁੱਖੀ ਹੱਕਾਂ ਦੇ ਹੋ ਰਹੇ ਘਾਣ ਬਾਰੇ ਜਾਣਕਾਰੀ ਦਿੱਤੀ ਜਾਂਦੀ ਸੀ।

ਜਦ 13 ਅਪ੍ਰੈਲ 1978 ਨੂੰ ਅੰਮ੍ਰਿਤਸਰ ਦੀ ਧਰਤੀ 'ਤੇ ਨਿਰੰਕਾਰੀ ਕਾਂਡ ਹੋਇਆ ਤਾਂ ਉਸ ਸਮੇਂ ਪੰਜਾਬ ਵਿਚ ਅਕਾਲੀ ਦਲ ਦੀ ਸਰਕਾਰ ਸੀ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਸਨ। ਵਿਸਾਖੀ ਦੇ ਪਵਿੱਤਰ ਦਿਹਾੜੇ 'ਤੇ ਨਿਰੰਕਾਰੀ ਮੁੱਖੀ (ਨਰਕਧਾਰੀ) ਗੁਰਬਚਨ ਸਿਹੁੰ ਗੁਰੂ ਰਾਮਦਾਸ ਜੀ ਦੀ ਨਗਰੀ ਵਿਚ ਕੁਫ਼ਰ ਤੋਲ ਰਿਹਾ ਸੀ। ਮਾਲ ਮੰਤਰੀ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਅੰਮ੍ਰਿਤਸਰ ਵਿਖੇ ਹੀ ਸੀ। ਉਸ ਦਿਨ ਭਾਈ ਫ਼ੌਜਾ ਸਿੰਘ ਜੀ ਦੀ ਅਗਵਾਈ ਵਿਚ ਅਖੰਡ ਕੀਰਤਨੀ ਜੱਥਾ ਅਤੇ ਦਮਦਮੀ ਟਕਸਾਲ ਦੇ 13 ਸਿੰਘ ਸ਼ਹੀਦੀ ਪਾ ਗਏ ਅਤੇ ਅਨੇਕਾਂ ਸਿੰਘ ਜ਼ਖ਼ਮੀ ਹੋ ਗਏ। ਅਕਾਲੀ ਸਰਕਾਰ ਹੋਵੇ, ਕਾਤਲ ਗੁਰਬਚਨ ਸਿਹੁੰ ਪੁਲਿਸ ਮੁਖੀ ਦੀ ਗੱਡੀ ਵਿਚ ਬੈਠ ਕੇ ਢਾਈ ਸੌ ਕਿਲੋਮੀਟਰ ਦਾ ਸਫ਼ਰ ਤਹਿ ਕਰ ਕੇ ਸ਼ੰਭੂ ਬੈਰੀਅਰ ਰਾਹੀਂ ਪੰਜਾਬ ਵਿਚੋਂ ਨਿਕਲ ਜਾਵੇ, ਹੈਰਾਨੀ ਦੀ ਗੱਲ ਸੀ। ਉਹ ਜੱਥੇਦਾਰ ਉਮਰਾਨੰਗਲ ਜੋ ਕਦੇ ਕਹਿੰਦਾ ਸੀ ਕਿ ਮੈਂ ਖ਼ਾਲਿਸਤਾਨ ਦਾ ਰਾਸ਼ਟਰਪਤੀ ਹਾਂ, ਕਦੇ ਖ਼ਾਲਿਸਤਾਨ ਦਾ ਝੰਡਾ ਲੈ ਕੇ ਡੀ.ਸੀ. ਦਫ਼ਤਰ ਅੰਮ੍ਰਿਤਸਰ 'ਤੇ ਝੁਲਾਉਣ ਲਈ ਜਾਂਦਾ ਸੀ, ਉਹ ਝੰਡਾ ਡੀ.ਸੀ. ਦਫ਼ਤਰ 'ਤੇ ਤਾਂ ਕੀ ਝੁਲਾਉਣਾ ਸੀ, ਕੋਤਵਾਲੀ ਅੰਮ੍ਰਿਤਸਰ ਇਕ ਕਮਰੇ ਵਿਚ ਰੁਲਦਾ ਰਿਹਾ। ਜੇ ਜੱਥੇਦਾਰ ਉਮਰਾਨੰਗਲ ਚਾਹੁੰਦਾ ਤਾਂ ਗੁਰਬਚਨ ਸਿਹੁੰ ਅੰਮ੍ਰਿਤਸਰ ਵਿਚੋਂ ਬਾਹਰ ਨਹੀਂ ਜਾ ਸਕਦਾ ਸੀ, ਪਰ ਉਹ ਤਾਂ ਗੁਰਬਚਨ ਸਿਹੁੰ ਨੂੰ ਪਕੜਨਾ ਚਾਹੁੰਦੇ ਹੀ ਨਹੀਂ ਸਨ।

ਨਿਰੰਕਾਰੀ ਕਾਂਡ ਦਾ ਸਾਰੀ ਦੁਨੀਆਂ ਵਿਚ ਰੌਲਾ ਪੈ ਗਿਆ। ਦਿੱਲੀ ਰੋਸ ਮਾਰਚ, ਸ਼ਹਿਰਾਂ ਵਿਚ ਮੁਜ਼ਾਹਰੇ ਰੈਲੀਆਂ ਕੀਤੀਆਂ ਗਈਆਂ ਪਰ ਦੋ ਸਾਲ ਕੁਝ ਨਾ ਬਣਿਆ। ਅਖ਼ੀਰ ਦਿੱਲੀ ਦੇ ਨੌਜਵਾਨ ਰਣਜੀਤ ਅਖਾੜੇ ਦੇ ਯੋਧੇ ਅਤੇ ਕਿਰਤੀ ਪਰਿਵਾਰ ਦੇ ਬੇਟੇ ਭਾਈ ਰਣਜੀਤ ਸਿੰਘ ਨੇ ਆਪਣੇ ਸਾਥੀਆਂ ਨਾਲ 24 ਅਪ੍ਰੈਲ 1980 ਨੂੰ ਨਰਕਧਾਰੀ ਗੁਰਬਚਨ ਸਿਹੁੰ ਅਤੇ ਉਸ ਦੇ ਬਾਡੀਗਾਰਡ ਨੂੰ ਗੋਲੀਆਂ ਮਾਰ ਕੇ ਗੱਡੀ ਚੜ੍ਹਾ ਦਿੱਤਾ। ਭਾਈ ਰਣਜੀਤ ਸਿੰਘ ਚਾਰ ਮਹੀਨੇ ਪਹਿਲਾਂ ਹੀ ਨਿਰੰਕਾਰੀ ਭਵਨ ਦਿੱਲੀ ਵਿਚ ਕੰਮ ਕਰਨ ਲੱਗੇ ਸਨ। ਭਾਈ ਰਣਜੀਤ ਸਿੰਘ ਦੇ ਘਰ ਤੋਂ ਨਿਰੰਕਾਰੀ ਭਵਨ ਨੂੰ ਬੱਸ 'ਤੇ ਜਾਣ ਦਾ ਕਿਰਾਇਆ 35 ਪੈਸੇ ਸੀ, ਪਰ ਕਈ ਵਾਰ 35 ਪੈਸੇ ਵੀ ਟਿਕਟ ਲੈਣ ਲਈ ਕੋਲ ਨਹੀਂ ਹੁੰਦੇ ਸਨ।

ਭਾਈ ਰਣਜੀਤ ਸਿੰਘ ਜਦ ਗੁਰਦਰਸ਼ਨ ਪ੍ਰਕਾਸ਼ ਚੌਕ ਮਹਿਤਾ ਪਹੁੰਚੇ ਤਾਂ ਨੰਗੇ ਪੈਰੀਂ ਸਨ, ਗੇਟ 'ਤੇ ਖੜੇ ਪਹਿਰੇਦਾਰ ਅੰਦਰ ਵੜਨ ਨਹੀਂ ਦੇ ਰਹੇ ਸਨ ਪਰ ਧੱਕੇ ਨਾਲ ਅੰਦਰ ਵੜ ਆਏ। ਜਦ ਜਾਣੂ ਸਿੰਘਾਂ ਨੇ ਦੇਖਿਆ ਤਾਂ ਜੈਕਾਰੇ ਬੁਲਾਏ ਗਏ। ਭਾਈ ਰਣਜੀਤ ਸਿੰਘ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੀ

ਵਾਰਤਾ ਗੁਰਦੁਆਰਾ ਸਾਹਿਬ ਦੀ ਛੱਤ 'ਤੇ ਤਕਰੀਬਨ ਅੱਧੀ ਰਾਤ ਦੇ ਸਮੇਂ ਹੋਈ। ਸੰਤ ਜਰਨੈਲ ਸਿੰਘ ਜੀ ਦੀਆਂ ਅੱਖਾਂ ਵਿਚੋਂ ਜਲ ਵਹਿ ਰਿਹਾ ਸੀ ਤੇ ਕਹਿ ਰਹੇ ਸਨ "ਮੇਰੀ ਇੱਜ਼ਤ ਰੱਖ ਲਈ, ਮੈਨੂੰ ਜਿਉਂਦਾ ਕਰ ਦਿੱਤਾ।" ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਈ ਰਣਜੀਤ ਸਿੰਘ ਨੇ ਸਿੱਖ ਕੌਮ ਦੀ ਡਿੱਗੀ ਪੱਗ ਮੁੜ ਸਿਰ 'ਤੇ ਰੱਖੀ। ਭਾਈ ਰਣਜੀਤ ਸਿੰਘ 24 ਅਪ੍ਰੈਲ 1980 ਤੋਂ 25 ਨਵੰਬਰ 1983 ਤਕ ਭਗੌੜੇ ਰਹੇ। ਨਰਕਧਾਰੀ ਗੁਰਬਚਨ ਸਿਹੁੰ ਦੇ ਕਤਲ ਵਿਚ ਸਭ ਤੋਂ ਪਹਿਲਾ ਨਾਮ ਭਾਈ ਰਣਜੀਤ ਸਿੰਘ ਦਾ ਆਇਆ ਸੀ। ਇਹ ਵਾਰਤਾ ਲੰਬੀ ਹੈ। ਇਸ ਸਾਰੇ ਕਾਂਡ 'ਤੇ ਇਕ ਵੱਖਰਾ ਨਾਵਲ ਲਿਖਿਆ ਜਾ ਸਕਦਾ ਹੈ। ਭਾਈ ਰਣਜੀਤ ਸਿੰਘ ਜ਼ਿਆਦਾ ਸਮਾਂ ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਰਹੇ ਅਤੇ ਧਰਮ-ਯੁੱਧ ਮੋਰਚੇ ਸਮੇਂ ਫ਼ਰਵਰੀ 1983 ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਆਏ। ਇਥੇ 8-9 ਮਹੀਨੇ ਗੁਰੂ ਨਾਨਕ ਨਿਵਾਸ ਅਤੇ ਦਰਬਾਰ ਸਾਹਿਬ ਦੇ ਅੰਦਰ ਵੱਖ-ਵੱਖ ਥਾਵਾਂ 'ਤੇ ਰਹੇ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਕਿਹਾ ਕਿ ਜੇ ਭਾਈ ਰਣਜੀਤ ਸਿੰਘ ਮੇਰੇ ਕੋਲ ਆਇਆ ਤਾਂ ਮੈਂ ਉਸ ਨੂੰ ਸੋਨੇ ਨਾਲ ਤੋਲ ਦਿਆਂਗਾ। ਦਿੱਲੀ ਦੇ ਰਹਿਣ ਵਾਲੇ ਭਾਈ ਰਣਜੀਤ ਸਿੰਘ ਜੋ ਭਗੌੜਾ ਹੋ ਕੇ ਪੰਜਾਬ ਤੋਂ ਬਾਹਰਲੇ ਰਾਜਾਂ ਵਿਚ ਰਹੇ, ਨੂੰ ਕੀ ਪਤਾ ਸੀ ਕਿ ਗੁਰੂ ਨਾਨਕ ਨਿਵਾਸ ਤੇ ਤੇਜਾ ਸਿੰਘ ਸਮੁੰਦਰੀ ਹਾਲ ਦੀ ਰਾਜਨੀਤੀ ਕਿੰਨੀ ਗੰਦਲੀ ਹੈ। ਭਾਈ ਰਣਜੀਤ ਸਿੰਘ ਨੂੰ ਗੁਰੂ ਨਾਨਕ ਨਿਵਾਸ ਵਿਖੇ ਮੈਂ ਕਈ ਵਾਰ ਮਿਲਿਆ। ਪੰਥਕ ਵਿਚਾਰਾਂ ਹੋਈਆਂ, ਪਰ ਭਾਈ ਸਾਹਿਬ ਉਥੇ ਰਹਿ ਕੇ ਖ਼ੁਸ਼ ਨਹੀਂ ਸਨ। ਭਾਈ ਸਾਹਿਬ ਆਤਮ-ਸਮਰਪਣ ਕਰਨਾ ਚਾਹੁੰਦੇ ਸਨ। ਇਸ ਗੱਲ ਦਾ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਪਤਾ ਵੀ ਲੱਗ ਗਿਆ ਪਰ ਸੰਤ ਭਿੰਡਰਾਂਵਾਲੇ ਨਹੀਂ ਚਾਹੁੰਦੇ ਸਨ ਕਿ ਭਾਈ ਰਣਜੀਤ ਸਿੰਘ ਆਤਮ-ਸਮਰਪਣ ਕਰੇ ਅਤੇ ਗੁਰੂ ਨਾਨਕ ਨਿਵਾਸ ਤੋਂ ਬਾਹਰ ਜਾ ਕੇ ਸੰਤ ਲੌਂਗੋਵਾਲ ਹੋਰਾਂ ਨੂੰ ਮਿਲੇ। ਇਸ ਗੱਲ 'ਤੇ ਕਾਫ਼ੀ ਖਿੱਚੋਤਾਣ ਸੀ। ਉਸ ਸਮੇਂ ਸਥਿਤੀ ਬੜੀ ਅਜੀਬ ਸੀ, ਬੜਾ ਸੋਚ-ਸਮਝ ਕੇ ਚੱਲਣਾ ਪੈਂਦਾ ਸੀ। ਸਥਿਤੀ ਇਸ ਤਰ੍ਹਾਂ ਬਣ ਗਈ ਸੀ ਕਿ ਸੰਤ ਭਿੰਡਰਾਂਵਾਲੇ ਸਮਝਦੇ ਸਨ ਕਿ ਭਾਈ ਰਣਜੀਤ ਸਿੰਘ ਸੰਤ ਲੌਂਗੋਵਾਲ ਤੇ ਬੱਬਰਾਂ ਕੋਲ ਜਾਂਦਾ ਹੈ, ਸੰਤ ਲੌਂਗੋਵਾਲ ਇਹ ਸਮਝਦੇ ਸਨ ਕਿ ਭਾਈ ਰਣਜੀਤ ਸਿੰਘ ਸੰਤ ਭਿੰਡਰਾਂਵਾਲੇ ਦਾ ਖ਼ਾਸ ਬੰਦਾ ਹੈ। ਇਸ ਖਿੱਚੋਤਾਣ ਵਿਚ ਭਾਈ ਰਣਜੀਤ ਸਿੰਘ ਨੇ ਸੋਨੇ ਨਾਲ ਤਾਂ ਕੀ ਤੁਲਨਾ ਸੀ, ਸਗੋਂ ਉਹ ਮਨ 'ਤੇ ਬੋਝ ਪੈ ਜਾਣ ਕਰ ਕੇ ਸਮਾਂ ਬਤੀਤ ਕਰਨ ਲੱਗਿਆ। ਕਈ ਗੁਰਮੁਖ ਪਿਆਰੇ ਸਿੰਘਾਂ ਨੇ ਭਾਈ ਰਣਜੀਤ ਸਿੰਘ ਨੂੰ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਚਲੇ ਜਾਣ ਲਈ ਕਿਹਾ। ਥੋੜ੍ਹੇ ਜਿਹੇ ਸਮੇਂ ਵਿਚ ਹੀ ਭਾਈ ਰਣਜੀਤ ਸਿੰਘ ਬਾਰੇ ਕਈ ਤਰ੍ਹਾਂ ਦੀਆਂ ਅਫ਼ਵਾਹਾਂ ਫੈਲਣ ਲੱਗੀਆਂ। ਹੁਣ ਭਾਈ ਸਾਹਿਬ ਦਾ ਉਥੇ ਰਹਿਣਾ ਔਖਾ ਹੋ ਗਿਆ ਸੀ। ਭਾਵੇਂ ਨੁਕਸਾਨ ਤਾਂ ਨਹੀਂ ਹੋ ਸਕਦਾ ਸੀ ਪਰ ਹਰ ਸਮੇਂ ਦਬਾਅ ਹੇਠਾਂ

ਰਹਿਣਾ ਵੀ ਔਖਾ ਸੀ। ਟਕਸਾਲ ਦੇ ਕੁਝ ਸਿੰਘ ਗ਼ਲਤ-ਫ਼ਹਿਮੀ ਦੇ ਕਾਰਨ ਭਾਈ ਰਣਜੀਤ ਸਿੰਘ ਦਾ ਨੁਕਸਾਨ ਕਰਨਾ ਚਾਹੁੰਦੇ ਸਨ ਪਰ ਜਦ ਇਸ ਗੱਲ ਦਾ ਪਤਾ ਸੰਤ ਜ਼ਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਲੱਗਿਆ ਤਾਂ ਉਹਨਾਂ ਨੇ ਸਿੰਘਾਂ ਨੂੰ ਝਾੜਿਆ ਅਤੇ ਨੁਕਸਾਨ ਨਾ ਕਰਨ ਦੀ ਤਾੜਨਾ ਕਰਦੇ ਹੋਏ ਕਿਹਾ ਕਿ ਭਾਈ ਰਣਜੀਤ ਸਿੰਘ ਪੰਥ ਦੀ ਅਮਾਨਤ ਹੈ। ਇਸ ਦੀ ਹਿਫ਼ਾਜ਼ਤ ਕਰਨਾ ਸਾਡਾ ਫ਼ਰਜ਼ ਹੈ। ਅਖ਼ੀਰ ਭਾਈ ਰਣਜੀਤ ਸਿੰਘ ਨੇ ਸੀ.ਬੀ.ਆਈ. ਦੇ ਡਾਇਰੈਕਟਰ ਜੇ.ਐਸ. ਬਾਵਾ ਰਾਹੀਂ ਅੰਮ੍ਰਿਤਸਰ ਆਤਮ-ਸਮਰਪਣ ਕਰ ਦਿੱਤਾ। ਪਰ ਅਖ਼ਬਾਰਾਂ ਵਿਚ ਛਪਿਆ ਕਿ ਭਾਈ ਰਣਜੀਤ ਸਿੰਘ ਨੇ ਦਿੱਲੀ ਦੀ ਇਕ ਅਦਾਲਤ ਅੱਗੇ ਆਤਮ-ਸਮਰਪਣ ਕਰ ਦਿੱਤਾ। ਇਹ ਖ਼ਬਰ 25 ਨਵੰਬਰ 1983 ਦੀਆਂ ਅਖ਼ਬਾਰਾਂ ਵਿਚ ਛਪੀ। ਇਹ ਖ਼ਬਰ ਪੜ੍ਹ ਕੇ ਸਮੁੱਚਾ ਜਗਤ ਬਹੁਤ ਹੈਰਾਨ ਹੋਇਆ ਕਿ ਭਾਈ ਰਣਜੀਤ ਸਿੰਘ ਨੇ ਆਤਮ-ਸਮਰਪਣ ਕਿਉਂ ਕੀਤਾ। ਭਾਈ ਰਣਜੀਤ ਸਿੰਘ ਜੀ ਦੇ ਆਤਮ-ਸਮਰਪਣ ਕਰਨ ਤੋਂ ਬਾਅਦ ਵੀ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਪ੍ਰੈਸ ਵਾਲਿਆਂ ਨੂੰ ਪੁੱਛਣ 'ਤੇ ਕਿਹਾ ਕਿ ਮੈਂ ਹੁਣ ਵੀ ਭਾਈ ਰਣਜੀਤ ਸਿੰਘ ਨੂੰ ਸੋਨੇ ਨਾਲ ਤੋਲਣ ਲਈ ਪਾਬੰਦ ਹਾਂ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ 6 ਜੂਨ 1984 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਸ਼ਹੀਦੀ ਪਾ ਗਏ। ਭਾਈ ਰਣਜੀਤ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਬਣ ਗਏ ਪਰ ਜਿਨ੍ਹਾਂ ਸਿੰਘਾਂ ਨੇ ਭਾਈ ਰਣਜੀਤ ਸਿੰਘ ਨਾਲ ਰਲ ਕੇ ਚੜ੍ਹਦੀ ਕਲਾ ਦਾ ਕੰਮ ਕੀਤਾ ਸੀ, ਉਹਨਾਂ ਸਿੰਘਾਂ ਦੇ ਪਰਿਵਾਰਾਂ ਦੀ ਹਾਲਤ ਤਰਸਯੋਗ ਹੈ।

ਭਾਈ ਰਣਜੀਤ ਸਿੰਘ ਜੀ ਦੀ ਗ੍ਰਿਫ਼ਤਾਰੀ ਤੋਂ ਬਾਅਦ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਦਿੱਲੀ ਦੇ ਸਿੱਖਾਂ ਨੂੰ ਭਾਈ ਰਣਜੀਤ ਸਿੰਘ ਦੀ ਸਹਾਇਤਾ ਕਰਨ ਦੀ ਅਪੀਲ ਕੀਤੀ। ਯੂਥ ਵਿੰਗ ਸ਼੍ਰੋਮਣੀ ਅਕਾਲੀ ਦਲ ਵੱਲੋਂ ਭਾਈ ਰਣਜੀਤ ਸਿੰਘ ਨੂੰ ਜੇਲ੍ਹ ਅੰਦਰ ਸੀਖਾਂ ਪਿੱਛੇ ਖਲੋਤਿਆਂ ਦਾ ਵੱਡਾ ਇਸ਼ਤਿਹਾਰ ਕੱਢਿਆ ਗਿਆ। ਦਿੱਲੀ ਦੇ ਸਿੰਘਾਂ ਨੇ ਦਿਲ ਖੋਲ੍ਹ ਕੇ ਮਦਦ ਕੀਤੀ। ਭਾਈ ਰਣਜੀਤ ਸਿੰਘ 12 ਅਕਤੂਬਰ 1996 ਈ. ਨੂੰ ਤਿਹਾੜ ਜੇਲ੍ਹ ਦਿੱਲੀ ਤੋਂ ਰਿਹਾਅ ਹੋਏ।

ਸ਼੍ਰੋਮਣੀ ਅਕਾਲੀ ਦਲ ਵੱਲੋਂ 29 ਨਵੰਬਰ 1983 ਦਿਨ ਮੰਗਲਵਾਰ ਨੂੰ ਅੰਮ੍ਰਿਤਸਰ ਵਿਖੇ ਜਨਰਲ ਇਜਲਾਸ ਕੀਤਾ ਗਿਆ। ਇਸ ਇਜਲਾਸ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੇ ਡੈਲੀਗੇਟਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ "ਖ਼ਾਲਸਾ ਪੰਥ ਇਸ ਵਕਤ ਦੇ ਫ਼ਿਰਕੂ ਹੁਕਮਰਾਨਾਂ ਨਾਲ ਇਕ ਫ਼ੈਸਲਾਕੁੰਨ ਜੰਗ ਲੜ ਰਿਹਾ ਹੈ। ਸ਼੍ਰੋਮਣੀ ਅਕਾਲੀ ਦਲ ਵੱਲੋਂ ਸਮੁੱਚੇ ਪੰਜਾਬੀਆਂ ਦੇ ਰਾਜਸੀ, ਧਾਰਮਿਕ ਤੇ ਆਰਥਿਕ ਹਿੱਤਾਂ ਦੀ ਰਾਖੀ ਅਤੇ ਸ੍ਰੀ ਅਨੰਦਪੁਰ ਸਾਹਿਬ ਵਿਚ ਉਲੀਕੇ ਗਏ ਸ਼੍ਰੋਮਣੀ ਅਕਾਲੀ ਦਲ ਦੇ ਪਾਲਿਸੀ ਪ੍ਰੋਗਰਾਮ ਦੀ ਪੂਰਤੀ ਲਈ

ਜੋ ਧਰਮ-ਯੁੱਧ ਮੋਰਚਾ ਚਲ ਰਿਹਾ ਹੈ, ਉਸ ਵਿਚ ਹੁਣ ਤਕ ਪੌਣੇ ਦੋ ਲੱਖ ਤੋਂ ਵੱਧ ਸੂਰਬੀਰ ਯੋਧੇ ਗ੍ਰਿਫ਼ਤਾਰੀ ਦੇ ਚੁੱਕੇ ਹਨ ਅਤੇ ਦੋ ਸੌ ਦੇ ਲਗਭਗ ਪੰਜਾਬੀ ਆਪਣੇ ਹੱਕਾਂ ਲਈ ਜੂਝਦੇ ਸ਼ਹਾਦਤ ਦਾ ਜਾਮ ਪੀ ਚੁੱਕੇ ਹਨ, ਜੋ ਕਿ ਭਾਰਤ ਵਿਚ ਹੀ ਨਹੀਂ ਸਗੋਂ ਵਿਸ਼ਵ ਭਰ ਦੇ ਅਹਿੰਸਕ ਅੰਦੋਲਨਾਂ ਵਿਚ ਇਕ ਰਿਕਾਰਡ ਹੈ।" ਸੰਤ ਜੀ ਨੇ ਧਰਮ-ਯੁੱਧ ਮੋਰਚੇ ਬਾਰੇ ਸਮੁੱਚੀ ਜਾਣਕਾਰੀ ਦੇ ਕੇ ਅਖ਼ੀਰ ਸਮੁੱਚੇ ਪੰਥ ਨੂੰ ਆਪਸੀ ਭੇਦ-ਭਾਵ ਮਿਟਾ ਕੇ ਇਕਮੁੱਠ ਹੋਣ ਦੀ ਅਪੀਲ ਕੀਤੀ।

ਸੰਤ ਭਿੰਡਰਾਂਵਾਲਿਆਂ ਅਤੇ ਸੰਤ ਲੌਂਗੋਵਾਲ ਵਿਚ ਬਖੇੜਾ ਵਧ ਚੁੱਕਿਆ ਸੀ। ਸੰਤ ਭਿੰਡਰਾਂਵਾਲੇ ਮੋਰਚੇ ਨੂੰ ਜੁਝਾਰੂ ਲੀਹਾਂ 'ਤੇ ਤੋਰਨਾ ਚਾਹੁੰਦੇ ਸਨ। ਉਹ ਕਹਿੰਦੇ ਸਨ ਕਿ ਪੰਜਾਬ ਵਿਚ ਛੇ ਹਿੰਦੂ ਮਾਰੇ ਜਾਂਦੇ ਹਨ ਤਾਂ ਸਰਕਾਰ ਤੋੜ ਦਿੱਤੀ ਜਾਂਦੀ ਹੈ, ਪਰ ਜੇ ਪੁਲਿਸ ਵੱਲੋਂ ਦੋ ਸੌ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਜਾਂਦਾ ਹੈ ਤਾਂ ਕਿਸੇ ਪਾਸੇ ਕੋਈ ਫ਼ਰਕ ਨਹੀਂ ਪੈਂਦਾ।

ਇਸੇ ਸਮੇਂ ਰਾਜਸਥਾਨ ਦੇ 'ਜੈ ਹਿੰਦੂ ਸੰਘ' ਵੱਲੋਂ ਧਮਕੀ ਦਿੱਤੀ ਗਈ ਕਿ ਸਿੱਖ 5 ਦਸੰਬਰ 1983 ਤਕ ਰਾਜਸਥਾਨ ਛੱਡ ਦੇਣ। ਸੰਤ ਭਿੰਡਰਾਂਵਾਲਿਆਂ ਨੇ 1 ਦਸੰਬਰ 1983 ਨੂੰ ਕਿਹਾ ਕਿ ਜੇ ਰਾਜਸਥਾਨ ਵਿਚ 5 ਦਸੰਬਰ ਤਕ ਸਿੱਖਾਂ ਨੂੰ ਰਾਜਸਥਾਨ ਛੱਡ ਜਾਣ ਦੀ ਧਮਕੀ 'ਤੇ ਅਮਲ ਕੀਤਾ ਜਾਂਦਾ ਹੈ ਤਾਂ ਪੰਜਾਬ ਵਿਚ ਹਿੰਦੂਆਂ ਲਈ ਵੀ ਹਾਲਾਤ ਵਿਗੜ ਸਕਦੇ ਹਨ। ਇਸ ਤੋਂ ਪਹਿਲਾਂ ਰਾਜਸਥਾਨ ਵਿਚ ਇਕ ਗੁਰਦੁਆਰੇ ਨੂੰ ਅੱਗ ਲਗਾ ਦਿੱਤੀ ਗਈ ਸੀ। ਸੰਤ ਭਿੰਡਰਾਂਵਾਲਿਆਂ ਦੇ ਇਸ ਬਿਆਨ 'ਤੇ ਤੂਫ਼ਾਨ ਖੜਾ ਹੋ ਗਿਆ। ਇਸ ਸਮੇਂ ਇਹ ਵੀ ਗੱਲ ਸਰਗਰਮ ਸੀ ਕਿ ਕੇਂਦਰ ਸਰਕਾਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਨੇਤਾਵਾਂ ਵਿਚ ਜੋ ਗੱਲ ਚੱਲ ਰਹੀ ਸੀ, ਉਸ ਗੱਲਬਾਤ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੇ ਨੇਤਾ ਸੰਤ ਭਿੰਡਰਾਂਵਾਲਿਆਂ ਦੀ ਗ੍ਰਿਫ਼ਤਾਰੀ ਲਈ ਸਹਿਮਤ ਹੋ ਗਏ ਸਨ ਪਰ ਉਹ ਇਹ ਵੀ ਚਾਹੁੰਦੇ ਸਨ ਕਿ ਸੁਰੱਖਿਆ ਦਸਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਦਾਖ਼ਲ ਨਾ ਹੋਣ।

ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਗੁਰੂ ਨਾਨਕ ਨਿਵਾਸ ਦੇ 47 ਨੰਬਰ ਕਮਰੇ ਵਿਚ ਰਹਿੰਦੇ ਸਨ। ਇਸ ਕਮਰੇ ਦੇ ਪਿਛਲੇ ਪਾਸੇ ਦਰਬਾਰ ਸਾਹਿਬ ਦੀ ਹਦੂਦ ਤੋਂ ਬਾਹਰ ਜੋ ਲੋਕਾਂ ਦੀਆਂ ਪ੍ਰਾਈਵੇਟ ਇਮਾਰਤਾਂ ਸਨ, ਉਥੋਂ 47 ਨੰਬਰ ਕਮਰੇ 'ਤੇ ਕਿਸੇ ਸਮੇਂ ਵੀ ਕਿਸੇ ਤਰ੍ਹਾਂ ਦਾ ਹਮਲਾ ਕੀਤਾ ਜਾ ਸਕਦਾ ਸੀ। ਇਸ ਕਮਰੇ ਦੇ ਨਾਲ ਵਾਲੇ ਕਮਰਿਆਂ ਵਿਚ ਚੜ੍ਹਦੀ ਕਲਾ ਵਾਲੇ ਟਕਸਾਲ ਦੇ ਸਿੰਘ ਰਹਿੰਦੇ ਸਨ। ਜਦ ਸੰਤ ਭਿੰਡਰਾਂਵਾਲੇ ਗੁਰੂ ਨਾਨਕ ਨਿਵਾਸ ਵਿਚ ਰਹਿੰਦੇ ਸਨ, ਉਸ ਸਮੇਂ ਬੱਬਰ ਅਕਾਲ ਰੈਸਟ ਹਾਊਸ ਅਤੇ ਗੁਰੂ ਰਾਮਦਾਸ ਸਰਾਂ ਵਿਖੇ ਰਿਹਾ ਕਰਦੇ ਸਨ, ਪਰ ਜਦ ਸੰਤ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਾਲ ਵਾਲੀ ਇਮਾਰਤ ਵਿਚ ਚਲੇ ਗਏ ਤਾਂ ਬੱਬਰ ਗੁਰੂ ਨਾਨਕ ਨਿਵਾਸ ਵਿਖੇ ਆ ਗਏ। ਬੱਬਰ ਸੰਤ ਲੌਂਗੋਵਾਲ ਦੇ

ਨੇੜੇ ਸਨ।

ਸਰਕਾਰ ਵੱਲੋਂ ਅਤੇ ਆਪਣਿਆਂ ਵੱਲੋਂ ਸੰਤ ਭਿੰਡਰਾਂਵਾਲਿਆਂ ਨੂੰ ਬਦਨਾਮ ਕਰਨ ਲਈ ਕੋਝੀਆਂ ਚਾਲਾਂ ਚੱਲੀਆਂ ਜਾ ਰਹੀਆਂ ਸਨ। ਕਦੇ ਕਿਹਾ ਜਾਣਾ ਕਿ ਸੰਤ ਭਿੰਡਰਾਂਵਾਲੇ ਕਾਂਗਰਸ ਤੇ ਗਿਆਨੀ ਜ਼ੈਲ ਸਿੰਘ ਦੀ ਉਪਜ ਹਨ, ਸੰਤ ਭਿੰਡਰਾਂਵਾਲੇ ਵਿਦੇਸ਼ੀ ਏਜੰਸੀਆਂ ਦੀ ਸ਼ਹਿ 'ਤੇ ਫ਼ਿਰਕੂ ਫ਼ਸਾਦ ਕਰਾਉਣਾ ਚਾਹੁੰਦੇ ਹਨ, ਜਦਕਿ ਅਸਲੀਅਤ ਇਹ ਸੀ ਕਿ ਸੰਤ ਭਿੰਡਰਾਂਵਾਲੇ ਅਤੇ ਗਿਆਨੀ ਜ਼ੈਲ ਸਿੰਘ ਦੀ ਫ਼ਤਹਿ ਜੱਥੇਦਾਰ ਸੰਤੋਖ ਸਿੰਘ ਦਿੱਲੀ ਦੇ ਭੋਗ ਸਮੇਂ ਸਾਂਝੀ ਹੋਈ ਸੀ। ਉਸ ਤੋਂ ਪਿੱਛੋਂ ਸੰਤ ਭਿੰਡਰਾਂਵਾਲੇ ਦੀ ਕਦੇ ਵੀ ਗਿਆਨੀ ਜ਼ੈਲ ਸਿੰਘ ਨਾਲ ਕੋਈ ਮੁਲਾਕਾਤ ਨਹੀਂ ਹੋਈ। ਇਸ ਸਮੇਂ ਸੰਤ ਭਿੰਡਰਾਂਵਾਲਿਆਂ ਦੀ ਚੜ੍ਹਤ ਇੰਨੀ ਜ਼ਿਆਦਾ ਸੀ ਕਿ ਸਰਕਾਰ ਹੈਰਾਨ ਪਰੇਸ਼ਾਨ ਸੀ, ਅਕਾਲੀ ਨੇਤਾ ਉਹਨਾਂ ਦੇ ਜਲਾਲ ਮੂਹਰੇ ਫਿੱਕੇ ਲੱਗਦੇ ਸਨ। ਦਿਲੋਂ ਦੋਨਾਂ ਦੀ ਮਨਸ਼ਾ ਸੀ ਕਿ ਸੰਤ ਭਿੰਡਰਾਂਵਾਲਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਵੇ। ਸਰਕਾਰ ਵੱਲੋਂ ਬਿਆਨ ਆਇਆ ਕਿ ਗੁਰੂ ਰਾਮਦਾਸ ਸਰਾਂ, ਗੁਰੂ ਨਾਨਕ ਨਿਵਾਸ ਦਰਬਾਰ ਸਾਹਿਬ ਕੰਪਲੈਕਸ ਤੋਂ ਬਾਹਰ ਹਨ। ਇਸ ਤੋਂ ਸਪੱਸ਼ਟ ਹੁੰਦਾ ਸੀ ਕਿ ਸਰਕਾਰ ਸੰਤ ਭਿੰਡਰਾਂਵਾਲਿਆਂ ਨੂੰ ਫੜਨ ਲਈ ਕਿਸੇ ਸਮੇਂ ਕੋਈ ਵੀ ਐਕਸ਼ਨ ਕਰ ਸਕਦੀ ਹੈ, ਪਰ ਇਸ ਗੱਲ 'ਤੇ ਸਭ ਨੂੰ ਹੈਰਾਨੀ ਹੁੰਦੀ ਸੀ ਕਿ ਸਰਕਾਰ ਜੋ ਕਰਨਾ ਚਾਹੁੰਦੀ ਸੀ, ਉਸ ਦੀ ਸਮੁੱਚੀ ਜਾਣਕਾਰੀ ਸੰਤ ਭਿੰਡਰਾਂਵਾਲਿਆਂ ਕੋਲ ਪਹਿਲਾਂ ਹੀ ਪਹੁੰਚ ਜਾਂਦੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸੰਤ ਭਿੰਡਰਾਂਵਾਲਿਆਂ ਦੇ ਸੈੱਲ ਸਰਕਾਰ ਦੇ ਹਰ ਵਿਭਾਗ ਵਿਚ ਪੈਦਾ ਹੋ ਚੁੱਕੇ ਸਨ, ਪਰ ਸਰਕਾਰ ਵੀ ਇਹੀ ਕੁਝ ਚਾਹੁੰਦੀ ਸੀ। ਸੰਤ ਭਿੰਡਰਾਂਵਾਲਿਆਂ ਨੂੰ ਜਦੋਂ ਥੋੜ੍ਹੀ ਜਿਹੀ ਭਿਣਕ ਪਈ ਤਾਂ ਉਹਨਾਂ ਨੇ ਤੁਰੰਤ ਜੱਥੇ ਦੇ ਸਿੰਘਾਂ ਨੂੰ ਨਾਲ ਲੈ ਕੇ 15 ਦਸੰਬਰ 1983 ਨੂੰ ਗੁਰੂ ਨਾਨਕ ਨਿਵਾਸ ਦੇ ਕਮਰਿਆਂ ਨੂੰ ਖ਼ਾਲੀ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਲੱਗਦੀ ਇਮਾਰਤ ਵਿਚ ਜਾ ਡੇਰੇ ਲਾਏ। ਸੰਤ ਭਿੰਡਰਾਂਵਾਲੇ ਇਥੇ ਹੋਰ ਸੁਰੱਖਿਅਤ ਹੋ ਗਏ। ਉਸ ਸਮੇਂ ਬੀਬੀ ਨਿਰਲੇਪ ਕੌਰ ਨੇ ਜ਼ਰੂਰ ਰੌਲਾ ਪਾਇਆ ਪਰ ਫਿਰ ਚੁੱਪ ਹੋ ਗਈ। ਹੁਣ ਸੰਤ ਭਿੰਡਰਾਂਵਾਲੇ ਦਿਨ ਦੇ ਸਮੇਂ ਗੁਰੂ ਰਾਮਦਾਸ ਲੰਗਰ ਹਾਲ ਦੀ ਛੱਤ 'ਤੇ ਦੀਵਾਨ ਸਜਾਉਂਦੇ, ਜਿਥੇ ਸਵੇਰ ਤੋਂ ਲੈ ਕੇ ਸ਼ਾਮ ਤਕ ਸੰਗਤਾਂ ਦਾ ਤਾਂਤਾ ਲੱਗਿਆ ਰਹਿੰਦਾ, ਖ਼ਾਸ ਕਰ ਨੌਜਵਾਨ ਵਿਦਿਆਰਥੀ ਵੱਡੀ ਗਿਣਤੀ ਵਿਚ ਆਉਂਦੇ ਅਤੇ ਸੰਤ ਭਿੰਡਰਾਂਵਾਲਿਆਂ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੁੰਦੇ। ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਬੋਲਬਾਲਾ ਸੀ। ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਯੋਜਨਾਬੱਧ ਤਰੀਕੇ ਨਾਲ ਫ਼ੈਡਰੇਸ਼ਨ ਨੂੰ ਜੱਥੇਬੰਦ ਕਰ ਰਹੇ ਸਨ। ਫ਼ੈਡਰੇਸ਼ਨ ਸੰਤ ਭਿੰਡਰਾਂਵਾਲਿਆਂ ਦੇ ਹਰ ਹੁਕਮ 'ਤੇ ਫੁੱਲ ਚੜ੍ਹਾਉਂਦੀ ਸੀ। ਦਰਬਾਰ ਸਾਹਿਬ ਕੰਪਲੈਕਸ ਵਿਚ ਸਥਿਤੀ ਬੜੀ ਨਾਜ਼ੁਕ ਸੀ। ਹੁਣ ਬੱਬਰ ਖ਼ਾਲਸਾ ਵਾਲੇ ਗੁਰੂ ਨਾਨਕ ਨਿਵਾਸ

ਦੇ ਕਮਰਿਆਂ ਵਿਚ ਅਤੇ ਟਕਸਾਲ ਦੇ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਭਾਈ ਅਮਰੀਕ ਸਿੰਘ ਗੁਰੂ ਰਾਮਦਾਸ ਲੰਗਰ ਹਾਲ ਦੀਆਂ ਪੌੜੀਆਂ ਹੇਠਾਂ ਇਕ ਛੋਟੇ ਜਿਹੇ ਕਮਰੇ ਵਿਚ ਰਹਿ ਰਹੇ ਸਨ। ਇਸ ਸਮੇਂ ਭਾਈ ਸੁਖਦੇਵ ਸਿੰਘ ਬੱਬਰ ਖ਼ਾਲਸਾ ਨੇ ਅਖ਼ਬਾਰਾਂ ਵਿਚ ਬਿਆਨ ਦੇ ਕੇ 35 ਨਿਰੰਕਾਰੀ ਤੇ ਪੁਲਸੀਆਂ ਦੇ ਕਤਲ ਦੀ ਜ਼ਿੰਮੇਵਾਰੀ ਲੈ ਲਈ ਅਤੇ ਇਸ ਬਿਆਨ ਤੋਂ ਬਾਅਦ ਬੱਬਰ ਖ਼ਾਲਸਾ ਦੋ-ਫਾੜ ਹੋ ਗਿਆ ਅਤੇ ਕੁਝ ਚੜ੍ਹਦੀ ਕਲਾ ਵਾਲੇ ਬੱਬਰ ਸੰਤ ਭਿੰਡਰਾਂਵਾਲਿਆਂ ਦੇ ਜੱਥੇ ਵਿਚ ਆ ਗਏ।

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਗੁਰੂ ਰਾਮਦਾਸ ਲੰਗਰ ਹਾਲ ਵਿਖੇ 26 ਤੋਂ 31 ਦਸੰਬਰ 1983 ਤਕ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਫ਼ੈਡਰੇਸ਼ਨ ਦੀਆਂ ਸਮੁੱਚੀਆਂ ਯੂਨਿਟਾਂ ਦੇ ਚੋਣਵੇਂ ਵਿਦਿਆਰਥੀਆਂ ਨੇ ਭਾਗ ਲਿਆ। ਇਸ ਕੈਂਪ ਵਿਚ ਸਿੱਖ ਵਿਦਵਾਨਾਂ ਨੇ ਸਿੱਖ ਇਤਿਹਾਸ, ਗੁਰਬਾਣੀ, ਰਹਿਤ ਮਰਿਆਦਾ ਅਤੇ ਉਸ ਸਮੇਂ ਦੇ ਹਾਲਾਤਾਂ ਬਾਰੇ ਭਾਸ਼ਨ ਦਿੱਤੇ। ਕੈਂਪ ਵਿਚ ਭਾਗ ਲੈਣ ਵਾਲੇ ਵਿਦਿਆਰਥੀ ਬਹੁਤ ਪ੍ਰਭਾਵਿਤ ਹੋਏ, ਖ਼ਾਸ ਕਰਕੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਵਿਚਾਰਾਂ ਨੇ ਨੌਜਵਾਨ ਵਿਦਿਆਰਥੀਆਂ 'ਤੇ ਬਹੁਤ ਅਸਰ ਕੀਤਾ। ਇਸ ਸਮੇਂ ਫ਼ੈਡਰੇਸ਼ਨ ਦੇ ਕਲਕੱਤਾ ਸਰਕਲ ਵੱਲੋਂ 30 ਦਸੰਬਰ 1983 ਤੋਂ 5 ਜਨਵਰੀ 1984 ਤਕ ਇਕ ਗੁਰਮਤਿ ਟ੍ਰੇਨਿੰਗ ਕੈਂਪ ਆਸਨਸੋਲ ਵਿਖੇ ਲਗਾਇਆ ਗਿਆ। ਇਸ ਕੈਂਪ ਵਿਚ ਜਾਣ ਲਈ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਨੇ ਦਾਸ (ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ) ਦੀ ਡਿਊਟੀ ਲਗਾਈ। ਮੇਰਾ ਮਨ ਬਿਲਕੁਲ ਨਹੀਂ ਕਰਦਾ ਸੀ ਕਿ ਅੰਮ੍ਰਿਤਸਰ ਵਾਲਾ ਕੈਂਪ ਵਿਚਾਲੇ ਛੱਡ ਕੇ ਆਸਨਸੋਲ ਜਾਵਾਂ, ਪਰ ਭਾਈ ਸਾਹਿਬ ਦਾ ਹੁਕਮ ਵੀ ਮੋੜਿਆ ਨਹੀਂ ਜਾ ਸਕਦਾ ਸੀ। ਮੈਂ 31 ਦਸੰਬਰ ਨੂੰ ਆਸਨਸੋਲ ਪਹੁੰਚਿਆ ਅਤੇ 5 ਜਨਵਰੀ ਤਕ ਕੈਂਪ ਵਿਚ ਰਿਹਾ। ਉਸ ਸਮੇਂ ਫ਼ੈਡਰੇਸ਼ਨ ਦੇ ਨੌਜਵਾਨਾਂ ਕੋਲ ਸੀਮ'ਤ ਸਾਧਨ ਸਨ, ਅੱਜ ਦੀ ਤਰ੍ਹਾਂ ਫ਼ੈਡਰੇਸ਼ਨ ਦੇ ਹਰੇਕ ਪ੍ਰਧਾਨ ਕੋਲ ਜਿਵੇਂ ਸਫ਼ਰ ਕਰਨ ਨੂੰ ਗੱਡੀ ਹੈ, ਕਈਆਂ ਕੋਲ ਗੰਨਮੈਨ ਵੀ ਹਨ, ਪਰ ਉਸ ਸਮੇਂ ਤਾਂ ਸਾਨੂੰ ਰੇਲ-ਗੱਡੀ ਜਾਂ ਬੱਸਾਂ 'ਤੇ ਸਫ਼ਰ ਕਰਨਾ ਪੈਂਦਾ ਸੀ। ਫ਼ੈਡਰੇਸ਼ਨ ਦੇ ਹਰ ਨੌਜਵਾਨ ਵਿਦਿਆਰਥੀ ਦੇ ਮਨ ਅੰਦਰ ਪੰਥ ਲਈ ਕੁਝ ਕਰ ਗੁਜ਼ਰਨ ਦੀ ਭਾਵਨਾ ਸੀ। ਭਾਈ ਅਮਰੀਕ ਸਿੰਘ ਜੀ ਨੇ ਦੋਵੇਂ ਸੰਤਾਂ ਵਿਚ ਏਕਤਾ ਬਣਾਈ ਰੱਖਣ ਲਈ ਪੂਰਾ ਜ਼ੋਰ ਲਾਇਆ, ਪਰ ਦੇਸੀ ਘਿਉ ਦੇ ਤੜਕੇ ਲਾ ਕੇ ਖਾਣ ਵਾਲਿਆਂ ਨੇ ਦੋਨਾਂ ਸੰਤਾਂ ਨੂੰ ਇਕੱਠਿਆਂ ਨਾ ਰਹਿਣ ਦਿੱਤਾ। ਹੁਣ ਕਈ ਵਾਰ ਬੈਠਿਆਂ-ਬੈਠਿਆਂ ਜਦ ਉਹ ਸਮਾਂ ਚੇਤੇ ਆਉਂਦਾ ਹੈ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਸਰਕਾਰ ਆਪਣੇ ਮਨਸੂਬੇ ਘੜਨ ਵਿਚ ਕਾਮਯਾਬ ਹੋ ਰਹੀ ਸੀ ਅਤੇ ਸਿੰਘ ਭਾਵੁਕ ਹੋ ਕੇ ਜੈਕਾਰੇ ਲਾਉਣ ਵਿਚ ਹੀ ਕਾਮਯਾਬੀ ਮਹਿਸੂਸ ਕਰਦੇ ਸਨ।

— — — — — — —

ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਲਗਾਏ ਗਏ ਗੁਰਮਤਿ ਟ੍ਰੇਨਿੰਗ ਕੈਂਪਾਂ ਨੇ ਪੰਥ ਲਈ ਬਹੁਤ ਸੂਝਵਾਨ ਵਿਦਵਾਨ, ਪ੍ਰਚਾਰਕ, ਬੁਲਾਰੇ ਪੈਦਾ ਕੀਤੇ ਹਨ, ਜਿਨਾਂ ਨੇ ਸਮੇਂ-ਸਮੇਂ 'ਤੇ ਪੰਥਕ ਕਾਰਜਾਂ ਲਈ ਯੋਗ ਅਗਵਾਈ ਵੀ ਕੀਤੀ ਹੈ। ਜੋ ਘਟਨਾਵਾਂ ਦਰਬਾਰ ਸਾਹਿਬ ਕੰਪਲੈਕਸ ਵਿਚ ਇਸ ਸਮੇਂ ਵਾਪਰ ਰਹੀਆਂ ਸਨ, ਪੰਥਕ ਤੇ ਲੰਬੀ ਸੋਚ ਰੱਖਣ ਵਾਲੇ ਫ਼ੈਡਰੇਸ਼ਨ ਦੇ ਨੌਜਵਾਨ ਇਸ ਘਟਨਾ-ਕ੍ਰਮ ਤੋਂ ਪਰੇਸ਼ਾਨ ਸਨ ਪਰ ਪੰਥ ਦੋਖੀ ਖ਼ੁਸ਼ ਸਨ। ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਜੇ ਪੰਥ-ਦੋਖੀਆਂ ਵਿਰੁੱਧ ਕੋਈ ਬਿਆਨ ਦੇ ਦਿੰਦੇ ਸਨ ਤਾਂ ਸਭ ਪਾਸੇ ਹਫੜਾ-ਦਫੜੀ ਪੈਦਾ ਹੋ ਜਾਂਦੀ ਸੀ। ਪਰ ਇਸ ਸਮੇਂ ਅਟਲ ਬਿਹਾਰੀ ਵਾਜਪਾਈ ਨੇ ਪੂਰੇ ਭੜਕਾਊ ਬਿਆਨ ਦਿੱਤੇ ਲੇਕਿਨ ਇਸ ਬਾਰੇ ਕੋਈ ਨਾ ਬੋਲਿਆ। ਇਸ ਸਮੇਂ ਜਦੋਂ ਸਿੱਖ ਜਜ਼ਬਾਤਾਂ ਨੂੰ ਸਮਝਣ ਦੀ ਲੋੜ ਸੀ ਤਾ ਬੀ.ਜੇ.ਪੀ. ਤੇ ਲੋਕ ਦਲ ਵਾਲੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਫ਼ੌਜੀ ਕਾਰਵਾਈ ਕਰਨ ਦਾ ਰੌਲਾ ਪਾ ਰਹੇ ਸਨ। ਬੀਬੀ ਇੰਦਰਾ ਗਾਂਧੀ ਤਾਂ ਪਹਿਲਾਂ ਹੀ ਸਿੱਖਾਂ ਨੂੰ ਸਬਕ ਸਿਖਾਉਣ ਲਈ ਮਨ ਬਣਾ ਚੁੱਕੀ ਸੀ ਅਤੇ ਬੀ.ਜੇ.ਪੀ. ਵਾਲੇ ਫ਼ੌਜੀ ਕਾਰਵਾਈ ਦੇ ਬਿਆਨ ਦੇ ਕੇ ਬਲਦੀ 'ਤੇ ਤੇਲ ਪਾਉਣ ਵਾਲਾ ਕੰਮ ਕਰ ਰਹੇ ਸਨ, ਪਰ ਭੋਲੇ ਸਿੱਖ ਬੀ.ਜੇ.ਪੀ. ਵਾਲਿਆਂ ਦੀਆਂ ਮਿੱਠੀਆਂ ਗੱਲਾਂ ਵਿਚ ਆ ਕੇ ਉਹਨਾਂ ਨੂੰ ਰਾਜਗੱਦੀਆਂ 'ਤੇ ਬਿਠਾਉਂਦੇ ਰਹੇ। ਕਾਂਗਰਸ ਵਾਲੇ ਸਿੱਖ ਕੌਮ ਨਾਲ ਝੂਠੇ ਵਾਅਦੇ ਕਰ ਕੇ ਅਤੇ ਮਿੱਠੀਆਂ ਗੋਲੀਆਂ ਦੇ ਕੇ ਦਿੱਲੀ ਦੇ ਤਖ਼ਤ ਤੋਂ ਮਨਚਾਹੇ ਕਾਨੂੰਨ ਬਣਾ ਕੇ ਸਿੱਖਾਂ ਦੀ ਨਸਲਕੁਸ਼ੀ ਕਰਨ ਲਈ ਯੋਜਨਾਵਾਂ ਬਣਾ ਰਹੇ ਸਨ ਤੇ ਬਣਾ ਰਹੇ ਹਨ। ਅੱਜ ਸਿੱਖ ਕੌਮ ਨੂੰ ਸੁਚੇਤ ਹੋ ਕੇ ਚੱਲਣ ਦੀ ਲੋੜ ਹੈ। ਸਮਾਂ ਕਿਸੇ ਦਾ ਬੰਨ੍ਹਿਆ ਹੋਇਆ ਨਹੀਂ। ਕਦੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਜੱਥੇਦਾਰ ਬਘੇਲ ਸਿੰਘ ਜੀ ਦੀ ਅਗਵਾਈ ਵਿਚ ਖ਼ਾਲਸਾ ਪੰਥ ਨੇ ਕੇਸਰੀ ਨਿਸ਼ਾਨ ਝੁਲਾਇਆ ਸੀ, ਕਦੇ ਲਾਹੌਰ ਦੇ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਝੂਲਦਾ ਸੀ ਤੇ ਨਾਨਕਸ਼ਾਹੀ ਸਿੱਕਾ ਚੱਲਦਾ ਸੀ। ਗੱਲ ਤਾਂ ਕੇਸਰੀ ਨਿਸ਼ਾਨ ਸਾਹਿਬ ਦੀ ਛਤਰ-ਛਾਇਆ ਹੇਠ ਇਕ-ਮੁੱਠ ਹੋ ਕੇ ਚੱਲਣ ਦੀ ਹੈ। ਜਦੋਂ ਸਿੰਘ ਆਪਸੀ ਮਤਭੇਦ ਭੁਲਾ ਕੇ ਕੇਸਰੀ ਨਿਸ਼ਾਨ ਸਾਹਿਬ ਦੀ ਛਤਰ-ਛਾਇਆ ਹੇਠ ਇਕ-ਮੁੱਠ ਹੋ ਕੇ ਚੱਲਣਗੇ ਤਾਂ ਸਿੱਖ ਕੌਮ ਨੂੰ ਕਾਲੇ ਦਿਨ ਨਹੀਂ ਦੇਖਣੇ ਪੈਣਗੇ।



# ਕੁਝ ਚੋਣਵੀਆਂ ਘਟਨਾਵਾਂ

1. ਭਾਰਤ ਵਿਚ ਇੰਦਰਾ ਗਾਂਧੀ ਵੱਲੋਂ ਐਮਰਜੈਂਸੀ 15 ਜੂਨ, 1975 ਈ. ਨੂੰ ਲਗਾਈ ਗਈ।
2. ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ 9 ਜੁਲਾਈ, 1975 ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕਰਨ ਉਪਰੰਤ ਮੋਰਚਾ ਸ਼ੁਰੂ ਕੀਤਾ ਗਿਆ।
3. ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ 300-ਸਾਲਾ ਸ਼ਹੀਦੀ ਦਿਹਾੜਾ 11 ਨਵੰਬਰ 1975 ਈ. ਨੂੰ ਸੰਸਾਰ ਭਰ ਵਿਚ ਮਨਾਇਆ ਗਿਆ।
4. ਸ਼੍ਰੋਮਣੀ ਅਕਾਲੀ ਦਲ ਵੱਲੋਂ ਐਮਰਜੈਂਸੀ ਵਿਰੁੱਧ ਸ਼ੁਰੂ ਕੀਤਾ ਮੋਰਚਾ 19 ਮਹੀਨੇ ਲਗਾਤਾਰ ਚੱਲਦਾ ਰਿਹਾ ਅਤੇ 20 ਜਨਵਰੀ 1977 ਈ. ਨੂੰ ਫ਼ਤਹਿ ਹੋਇਆ।
5. ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ 'ਨਿਰੰਕਾਰੀ ਸਾਕਾ' 13 ਅਪ੍ਰੈਲ 1978 ਈ. ਨੂੰ ਵਾਪਰਿਆ, ਜਿਸ ਵਿਚ ਭਾਈ ਫ਼ੌਜਾ ਸਿੰਘ ਸਮੇਤ 13 ਸਿੰਘ ਸ਼ਹੀਦੀ ਪਾ ਗਏ ਅਤੇ ਅਨੇਕਾਂ ਸਿੰਘ ਜ਼ਖ਼ਮੀ ਹੋਏ।
6. ਕਾਨ੍ਹਪੁਰ ਵਿਖੇ 'ਨਿਰੰਕਾਰੀ ਸਾਕਾ' 26 ਸਤੰਬਰ 1978 ਈ. ਨੂੰ ਵਾਪਰਿਆ, ਜਿਸ ਵਿਚ ਭਾਈ ਜਗਜੀਤ ਸਿੰਘ ਸਮੇਤ ਦਸ ਸਿੰਘ ਸ਼ਹੀਦੀ ਪਾ ਗਏ।
7. ਸ਼੍ਰੋਮਣੀ ਅਕਾਲੀ ਦਲ ਦੀ 18ਵੀਂ ਸਰਬ ਹਿੰਦ ਅਕਾਲੀ ਕਾਨਫ਼ਰੰਸ 28, 29 ਅਕਤੂਬਰ 1978 ਈ. ਨੂੰ ਲੁਧਿਆਣਾ ਵਿਖੇ ਹੋਈ।
8. ਦਿੱਲੀ ਵਿਖੇ 'ਨਿਰੰਕਾਰੀ ਸਾਕਾ' 5 ਨਵੰਬਰ 1978 ਈ. ਨੂੰ ਵਾਪਰਿਆ, ਜਿਸ ਵਿਚ ਤਿੰਨ ਸਿੰਘ ਸ਼ਹੀਦੀ ਪਾ ਗਏ।
9. ਸ਼੍ਰੋਮਣੀ ਅਕਾਲੀ ਦਲ ਵੱਲੋਂ 26 ਜੁਲਾਈ 1981 ਈ. ਨੂੰ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਵਿਖੇ 'ਸਰਬ ਸੰਸਾਰ ਸਿੱਖ ਕਨਵੈਨਸ਼ਨ' ਬੁਲਾਈ ਗਈ।
10. ਸ਼੍ਰੋਮਣੀ ਅਕਾਲੀ ਦਲ ਵੱਲੋਂ 7 ਸਤੰਬਰ 1981 ਈ. ਨੂੰ ਆਪਣੀਆਂ ਮੰਗਾਂ ਦੇ ਸੰਬੰਧ ਵਿਚ ਦਿੱਲੀ ਵਿਖੇ ਰੋਸ-ਮਾਰਚ ਕੀਤਾ ਗਿਆ।
11. ਲਾਲਾ ਜਗਤ ਨਾਰਾਇਣ ਦੀ ਹੱਤਿਆ 9 ਸਤੰਬਰ 1981 ਈ. ਨੂੰ ਹੋਈ।
12. ਚੰਦੋ ਕਲਾਂ (ਹਰਿਆਣਾ) ਦਾ ਸਾਕਾ 13 ਸਤੰਬਰ 1981 ਈ. ਨੂੰ ਵਾਪਰਿਆ।

13. ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਚੌਂਕ ਮਹਿਤੇ ਤੋਂ ਗ੍ਰਿਫ਼ਤਾਰੀ 20 ਸਤੰਬਰ 1981 ਈ. ਨੂੰ ਦਿੱਤੀ।

14. ਦਲ ਖ਼ਾਲਸਾ ਦੇ ਸਿੰਘਾਂ ਨੇ ਭਾਈ ਗਜਿੰਦਰ ਸਿੰਘ ਦੀ ਅਗਵਾਈ ਵਿਚ 29 ਸਤੰਬਰ 1981 ਈ. ਨੂੰ ਭਾਰਤੀ ਹਵਾਈ ਜਹਾਜ਼ ਅਗ਼ਵਾ ਕਰ ਕੇ ਲਾਹੌਰ ਲਿਜਾਇਆ ਗਿਆ।

15. ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੂੰ 15 ਅਕਤੂਬਰ 1981 ਈ. ਨੂੰ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਗਿਆ।

16. ਸ਼੍ਰੋਮਣੀ ਅਕਾਲੀ ਦਲ ਵੱਲੋਂ ਕਪੂਰੀ ਮੋਰਚਾ 8 ਅਪ੍ਰੈਲ 1982 ਈ. ਨੂੰ ਸ਼ੁਰੂ ਕੀਤਾ ਗਿਆ।

17. ਪੰਜਾਬ ਸਰਕਾਰ ਨੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਜੀ ਨੂੰ 19 ਜੁਲਾਈ 1982 ਈ. ਨੂੰ ਗ੍ਰਿਫ਼ਤਾਰ ਕਰਨ 'ਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਅਰਦਾਸ ਕਰ ਕੇ ਮੋਰਚਾ ਸ਼ੁਰੂ ਕਰ ਦਿੱਤਾ।

18. ਸ਼੍ਰੋਮਣੀ ਅਕਾਲੀ ਦਲ ਨੇ ਸੰਤ ਭਿੰਡਰਾਂਵਾਲਿਆਂ ਵੱਲੋਂ ਸ਼ੁਰੂ ਕੀਤੇ ਮੋਰਚੇ ਨੂੰ ਅਪਨਾ ਕੇ 4 ਅਗਸਤ 1982 ਈ. ਨੂੰ 'ਧਰਮ-ਯੁੱਧ' ਮੋਰਚਾ ਸ਼ੁਰੂ ਕਰ ਦਿੱਤਾ।

19. ਪੰਜਾਬ ਸਰਕਾਰ ਨੇ ਧਰਮ-ਯੁੱਧ ਮੋਰਚੇ ਨੂੰ ਫ਼ੇਲ੍ਹ ਕਰਨ ਲਈ 15 ਅਕਤੂਬਰ 1982 ਈ. ਨੂੰ ਜੇਲ੍ਹਾਂ ਵਿਚ ਬੰਦ ਸਿੰਘਾਂ ਨੂੰ ਰਿਹਾਅ ਕਰਨ ਦਾ ਐਲਾਨ ਕੀਤਾ।

20. ਨੌਂਵੀਆਂ ਏਸ਼ੀਆਈ ਖੇਡਾਂ ਸਮੇਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਦਿੱਲੀ ਵਿਖੇ 19 ਨਵੰਬਰ ਤੋਂ 4 ਦਸੰਬਰ ਤਕ ਗੁਰਦੁਆਰਾ ਬੰਗਲਾ ਸਾਹਿਬ ਦਿੱਲੀ ਤੋਂ ਮੋਰਚਾ ਚਲਾਇਆ ਗਿਆ।

21. ਸ਼੍ਰੋਮਣੀ ਅਕਾਲੀ ਦਲ ਦੇ ਐਮ.ਪੀ. ਸਾਹਿਬਾਨ ਅਤੇ ਵਿਧਾਇਕਾਂ ਨੇ ਪੰਜਾਬ ਦੀਆਂ ਮੰਗਾਂ ਖ਼ਾਤਰ ਆਪਣੇ ਅਸਤੀਫ਼ੇ 27 ਜਨਵਰੀ 1983 ਈ. ਨੂੰ ਦਿੱਤੇ।

22. ਸ਼੍ਰੋਮਣੀ ਅਕਾਲੀ ਦਲ ਵੱਲੋਂ ਰਸਤਾ ਰੋਕੋ ਪ੍ਰੋਗਰਾਮ 4 ਅਪ੍ਰੈਲ 1983 ਈ. ਨੂੰ ਕੀਤਾ ਗਿਆ।

23. ਸ਼੍ਰੋਮਣੀ ਅਕਾਲੀ ਦਲ ਵੱਲੋਂ ਰੇਲ ਰੋਕੋ ਪ੍ਰੋਗਰਾਮ 17 ਜੂਨ 1983 ਈ. ਨੂੰ ਕੀਤਾ ਗਿਆ।

24. ਭਾਈ ਅਮਰੀਕ ਸਿੰਘ ਜੀ ਅਤੇ ਬਾਬਾ ਥਾਰਾ ਸਿੰਘ ਜੀ ਨੂੰ ਕੋਰਟ ਨੇ 6 ਅਗਸਤ 1983 ਈ. ਨੂੰ ਰਿਹਾਅ ਕੀਤਾ।

25. ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵੱਲੋਂ ਸਾਲਾਨਾ ਇਜਲਾਸ 20

ਸਤੰਬਰ 1983 ਈ. ਨੂੰ ਦੀਵਾਨ ਹਾਲ ਮੰਜੀ ਸਾਹਿਬ, ਅੰਮ੍ਰਿਤਸਰ ਵਿਖੇ ਕੀਤਾ ਗਿਆ, ਜਿਥੇ ਭਾਈ ਅਮਰੀਕ ਸਿੰਘ ਜੀ ਨੂੰ ਸਰਬ-ਸੰਮਤੀ ਨਾਲ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਫਿਰ ਪ੍ਰਧਾਨ ਚੁਣ ਲਿਆ ਗਿਆ।

●

# ਸਿੱਖਾਂ ਨਾਲ ਵਿਸਾਹਘਾਤ

**ਭਾਸ਼ਨ, ਜਿਹੜਾ ਕਿ ਸਰਦਾਰ ਕਪੂਰ ਸਿੰਘ ਐਮ.ਪੀ. ਨੇ 6 ਸਤੰਬਰ, 1966 ਨੂੰ ਪਾਰਲੀਮੈਂਟ ਦੀ ਲੋਕ ਸਭਾ ਵਿਚ ਦਿੱਤਾ, ਜਿਸ ਨਾਲ ਕਿ ਪੰਜਾਬ ਪੁਨਰਗਠਨ ਬਿੱਲ ਉੱਤੇ ਬਹਿਸ ਆਰੰਭ ਹੋਈ :**

ਸ੍ਰੀਮਤੀ ਪ੍ਰਧਾਨ ਸਾਹਿਬ ਜੀਓ, ਮੈਂ ਇਸ ਬਿੱਲ ਨੂੰ ਬੜੇ ਗਹੁ ਨਾਲ ਵਾਚਿਆ ਹੈ ਅਤੇ ਗ੍ਰਹਿ ਮੰਤਰੀ ਨੰਦਾ ਜੀ ਨੇ ਜੋ ਭਾਸ਼ਣ ਹੁਣੇ-ਹੁਣੇ ਦਿੱਤਾ ਹੈ, ਮੈਂ ਉਸ ਨੂੰ ਬੜੇ ਧਿਆਨ ਨਾਲ, ਇਕ-ਮਨ ਹੋ ਕੇ ਸੁਣਿਆ ਅਤੇ ਸਮਝਿਆ ਹੈ। ਗ੍ਰਹਿ ਮੰਤਰੀ ਜਿਸ ਮਸਲੇ ਨੂੰ ਲੋਕ ਸਭਾ ਵਿਚ ਪੇਸ਼ ਕਰਨ, ਉਸ ਨੂੰ ਗਹੁ ਨਾਲ ਸੁਣਨਾ ਹੀ ਯੋਗ ਹੈ।

ਸ੍ਰੀਮਤੀ ਪ੍ਰਧਾਨ ਜੀਓ, ਮੇਰੇ ਲਈ ਹੋਰ ਕੋਈ ਰਾਹ ਨਹੀਂ ਰਹਿ ਗਿਆ ਕਿ ਮੈਂ ਇਸ ਸਾਰੇ ਦੇ ਸਾਰੇ ਬਿੱਲ ਦਾ ਵਿਰੋਧ ਕਰਾਂ। ਇਹ ਬਿੱਲ ਗੰਦਾ ਆਂਡਾ ਹੈ, ਜਿਸ ਦੇ ਕੁਝ ਭਾਗ, ਭਾਵੇਂ ਵੇਖਣ ਨੂੰ ਠੀਕ ਹੀ ਲੱਗਣ, ਪਰ ਉਹ ਭੋਜਨ ਕਰਨ ਦੇ ਯੋਗ ਨਹੀਂ ਹੁੰਦੇ। ਕੋਈ ਐਵੇਂ ਇਸ ਦੇ ਟੁਕੜਿਆਂ ਨੂੰ ਦੰਦ ਪਿਆ ਮਾਰੇ, ਪਰ ਇਹ ਨਾ ਖਾਣ ਵਾਲੀ ਚੀਜ਼ ਹੈ ਤੇ ਨਾ ਪਚਣ ਵਾਲੀ। ਕੋਈ ਸੋਝੀਵਾਨ ਬੰਦਾ ਤਾਂ ਇਸ ਨੂੰ ਕਬੂਲ ਕਰ ਨਹੀਂ ਸਕਦਾ।

**ਸ੍ਰੀ ਮਹਾਂਵੀਰ ਤਿਆਗੀ**—ਇਹ ਤਾਂ ਆਪੋ-ਆਪਣੇ ਹਾਜ਼ਮੇ ਉੱਤੇ ਨਿਰਭਰ ਹੈ।

**ਸ. ਕਪੂਰ ਸਿੰਘ**—ਮੇਰੇ ਮਨ ਵਿਚ ਕੋਈ ਸ਼ੰਕਾ ਨਹੀਂ ਕਿ ਭਾਵੇਂ ਸਿੱਖਾਂ ਦਾ ਹਾਜ਼ਮਾ ਤੇ ਉਹਨਾਂ ਦੀ ਪਾਚਨ-ਸ਼ਕਤੀ ਕਿਤਨੀ ਵੀ ਪ੍ਰਬਲ ਕਿਉਂ ਨਾ ਹੋਵੇ, ਜਿਵੇਂ ਕਿ ਮੇਰੇ ਮਿੱਤਰ ਤਿਆਗੀ ਜੀ ਨੇ ਸੰਕੇਤ ਕੀਤਾ ਹੈ, ਇਸ ਗੰਦੇ ਆਂਡੇ ਨੂੰ ਖਾਣ ਨਾਲ ਉਹਨਾਂ ਨੂੰ ਢਿੱਡ ਪੀੜ ਹੀ ਪਏਗੀ। ਮੈਂ ਆਪਣੇ ਵੋਟਰਾਂ ਦੇ ਨਾਂ ਉੱਤੇ, ਆਪਣੇ ਚੋਣ-ਹਲਕੇ ਦੇ ਨਾਂ ਉੱਤੇ, ਸਮੂਹ ਸਿੱਖਾਂ ਦੇ ਨਾਂ ਉੱਤੇ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਨਾਂ ਉੱਤੇ ਇਸ ਬਿੱਲ ਨੂੰ ਰੱਦ ਕਰਦਾ ਹਾਂ।

ਤਿੰਨ ਕਾਰਨ ਇਸ ਨੂੰ ਨਾ ਕਬੂਲਣ ਦੇ ਹਨ। ਇਕ ਤਾਂ ਇਹ ਪਾਪ ਭਰੀ ਮਨਸ਼ਾ ਦੀ ਉਪਜ ਹੈ। ਦੂਜੇ, ਇਸ ਨੂੰ ਜਮਾਉਣ ਵਾਲੀ ਦਾਈ ਕੁਚੱਜੀ ਹੈ। ਤੀਜੇ, ਇਹ ਦੇਸ਼ ਦੇ ਸਮੁੱਚੇ ਲਾਭਾਂ ਲਈ ਹਾਨੀਕਾਰਕ ਹੈ ਅਤੇ ਇਸ ਨਾਲ ਦੇਸ਼ ਉੱਤੇ ਰਾਜ ਕਰਨ ਵਾਲੀ ਜਾਤੀ ਉੱਤੋਂ ਲੋਕਾਂ ਦਾ ਵਿਸ਼ਵਾਸ ਉੱਠ ਜਾਏਗਾ ਤੇ ਇੰਜ ਮੁਲਕ ਕਮਜ਼ੋਰ ਹੋਵੇਗਾ।

**ਸ਼੍ਰੀ ਮਹਾਂਵੀਰ ਤਿਆਗੀ**—ਇਹ ਬੱਚਾ ਹਰਾਮੀ ਤਾਂ ਨਹੀਂ ਹੈ।

**ਸ. ਕਪੂਰ ਸਿੰਘ**—ਹਰਾਮੀ ਨਾ ਵੀ ਹੋਵੇ, ਪਰ ਇਸ ਦੀ ਪੈਦਾਇਸ਼ ਪਾਪ ਭਰੇ ਵਿਚਾਰਾਂ ਦੁਆਰਾ ਹੋਈ ਅਤੇ ਇਹ ਮੁੱਢੋਂ ਹੀ ਜਾਤ-ਕੁਜਾਤ ਹੈ। ਮੈਂ ਇਸ ਨੂੰ ਪਾਪ ਦੀ ਉਪਜ ਇਸ ਲਈ ਕਹਿੰਦਾ ਹਾਂ ਕਿ ਸਿੱਖਾਂ ਨਾਲ ਜੋ ਵਿਸਾਹਘਾਤ ਸੁਤੰਤਰ ਭਾਰਤ ਵਿਚ ਕੀਤਾ ਗਿਆ ਹੈ, ਇਹ ਉਸ ਦੀ ਆਖ਼ਰੀ ਕੜੀ ਹੈ। ਹਿੰਦੁਸਤਾਨ ਦੀ ਬਹੁ-ਗਿਣਤੀ ਦੇ ਲੀਡਰਾਂ ਵੱਲੋਂ ਸਿੱਖਾਂ ਨੂੰ ਵਿਸ਼ਵਾਸ ਦਿਵਾਏ ਗਏ ਸੀ ਅਤੇ ਕਾਂਗਰਸ ਜਿਹੜੇ ਲਾਰੇ ਸਿੱਖਾਂ ਨਾਲ ਪਿਛਲੇ 30-35 ਸਾਲ ਤੋਂ ਲਾਉਂਦੀ ਰਹੀ, ਉਹਨਾਂ ਦਾ ਹੁਣ ਪਾਜ ਖੁੱਲ੍ਹ ਗਿਆ ਹੈ।

ਇਹ ਗੱਲ ਇਸ ਲੋਕ ਸਭਾ ਲਈ, ਜਨਤਾ ਲਈ, ਸਾਰੇ ਹਿੰਦੁਸਤਾਨ ਦੇ ਵਾਸੀਆਂ ਲਈ ਅਤੇ ਸਾਰੀ ਦੁਨੀਆਂ ਦੇ ਸੱਜਣ ਪੁਰਸ਼ਾਂ ਲਈ ਸੁਣਨੀ ਤੇ ਸਮਝਣੀ ਗੁਣਕਾਰੀ ਹੋਵੇਗੀ ਜਿਹੜੀ ਕਥਾ ਕਿ ਸਿੱਖਾਂ ਨਾਲ ਕੀਤੇ ਗਏ ਵਿਸਾਹਘਾਤ ਦੀ ਮੈਂ ਅੱਜ ਸੁਣਾਉਣ ਲੱਗਾ ਹਾਂ। ਇਹ ਵਿਸਾਹਘਾਤ ਕਾਂਗਰਸੀ ਹਿੰਦੂ ਲੀਡਰਾਂ ਨੇ ਜਾਣ-ਬੁੱਝ ਕੇ ਅਤੇ ਕ੍ਰਿਤਘਣਤਾ ਦੁਆਰਾ ਉਸ ਸਿੱਖ ਕੌਮ ਨਾਲ ਕੀਤਾ ਹੈ, ਜਿਸ ਸਿੱਖ ਕੌਮ ਨੇ ਹਿੰਦੂ ਧਰਮ ਤੇ ਹਿੰਦੂ ਜਾਤੀ ਦੀ ਰੱਖਿਆ ਲਈ ਬੇਪਨਾਹ ਤੇ ਬੇਮਿਸਾਲ ਕੁਰਬਾਨੀਆਂ ਕੀਤੀਆਂ ਹਨ। ਇਹ ਵਿਸਾਹਘਾਤ ਉਹਨਾਂ ਸਿੱਖਾਂ ਨਾਲ ਕੀਤਾ ਗਿਆ ਹੈ, ਜਿਹੜੇ ਕਿ ਧਰਮ ਦੇ ਰੱਖਿਅਕ ਤੇ ਦੇਸ਼ ਦੇ ਵੈਰੀਆਂ ਦੇ ਸ਼ੱਤਰੂ ਹਨ। ਇਹ ਧੋਖਾ ਉਹਨਾਂ ਸਿੱਖਾਂ ਨਾਲ ਹੋਇਆ ਹੈ, ਜਿਨ੍ਹਾਂ ਦਾ ਹੌਂਸਲਾ, ਕੁਰਬਾਨੀ ਅਤੇ ਦੇਸ਼-ਭਗਤੀ ਸੰਸਾਰ-ਪ੍ਰਸਿੱਧ ਹੈ।

ਉਸ ਸਿੱਖ ਜਾਤੀ ਨਾਲ ਹੋਏ ਵਿਸ਼ਵਾਸਘਾਤ ਦੀ ਕਹਾਣੀ ਮੈਂ ਅੱਜ ਬਿਆਨ ਕਰਨ ਦੀ ਆਗਿਆ ਚਾਹੁੰਦਾ ਹਾਂ, ਜਿਨ੍ਹਾਂ ਨਾਲ ਕਿ ਵਿਸ਼ਵਾਸਘਾਤ ਬਿਗਾਨਿਆਂ ਨੇ ਨਹੀਂ, ਸਗੋਂ ਆਪਣਿਆਂ ਨੇ ਕੀਤਾ ਹੈ। ਇਹ ਉਹ ਸਿੱਖ ਹਨ, ਜਿਹੜੇ ਸਵੇਰੇ ਸ਼ਾਮ ਅਰਦਾਸ ਵਿਚ ਕਹਿੰਦੇ ਹਨ, "ਸਿੱਖਾਂ ਨੂੰ ਵਿਸਾਹ ਦਾਨ, ਭਰੋਸਾ ਦਾਨ।" ਜੋ ਵਿਸ਼ਵਾਸ ਕਰਦੇ ਹਨ ਅਤੇ ਵਿਸ਼ਵਾਸਘਾਤ ਦੀ ਉਮੀਦ ਦੂਜਿਆਂ ਕੋਲੋਂ ਨਹੀਂ ਰੱਖਦੇ। ਅਸਾਡੇ ਬਜ਼ੁਰਗ ਅਤੇ ਰਿਸ਼ੀ, ਜੋ ਕਿ ਹਿੰਦੂਆਂ ਤੇ ਸਿੱਖਾਂ ਦੋਵਾਂ ਦੇ ਪੂਜਯ ਹਨ, ਵਿਸ਼ਵਾਸਘਾਤ ਨਾਲੋਂ ਵੱਡਾ ਮਹਾਨ ਪਾਪ ਹੋਰ ਕੋਈ ਨਹੀਂ ਗਿਣਦੇ ਸਨ। ਮਹਾਂਭਾਰਤ (ਆਦਿਪਰਣਮ 74.25) ਵਿਚ ਲਿਖਿਆ ਹੈ:

**ਬੋ ਅਨਯਥਾ ਸੰਤਾਤਮਾਨਾਮ ਅਨਯਥਾ ਪਰਤਿਪਦਯਤੇ,**
**ਕਿੰਤੇਣ ਨ ਕ੍ਰਤਮ ਪਾਪਮ ਚੌਰੈਣਾਤਮਾ ਪਹਾਰਿਣਾ॥**

ਅਰਥਾਤ—ਜਿਸ ਦੇ ਮਨ ਵਿਚ ਹੋਰ ਹੈ, ਪਰ ਬਚਨਾਂ ਦੁਆਰਾ ਹੋਰ ਪ੍ਰਗਟ ਕਰਦਾ ਹੈ, ਉਸ ਕੋਲੋਂ ਕੋਈ ਵੀ ਪਾਪ ਅਸੰਭਵ ਨਹੀਂ ਹੈ, ਕਿਉਂਜੁ ਆਪਣੀ ਆਤਮਾ ਦਾ ਚੋਰ ਅਤੇ ਡਾਕੂ ਉਹ ਸਪੱਸ਼ਟ ਹੈ ਹੀ।

ਮੈਂ ਇਸ ਸਦਨ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣਾ ਧਿਆਨ

1929 ਦੀ ਸਰਦ-ਰਿਤੂ ਵੱਲ ਲੈ ਜਾਣ, ਜਦੋਂ ਕਿ ਲਾਹੌਰ ਵਿਚ ਰਾਵੀ ਦੇ ਕੰਢਿਆਂ ਉੱਤੇ ਸਰਬ ਹਿੰਦ ਕਾਂਗਰਸ ਕਮੇਟੀ ਦਾ ਸਮਾਗਮ ਹੋਇਆ ਸੀ ਅਤੇ ਜਦੋਂ ਹਿੰਦੁਸਤਾਨ ਲਈ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਗਿਆ ਸੀ। ਮਾਘ ਦੀ ਉਸ ਠੰਢੀ ਰਾਤ ਮੈਂ ਇਕ ਵਿਦਿਆਰਥੀ ਵਲੰਟੀਅਰ ਦੇ ਰੂਪ ਵਿਚ ਉਥੇ ਮੌਜੂਦ ਸਾਂ। ਉਸ ਤੋਂ ਪਹਿਲੇ ਦਿਨ ਸਿੱਖਾਂ ਨੇ ਆਪਣੇ ਲੀਡਰ ਬਾਬਾ ਖੜਕ ਸਿੰਘ ਦੀ ਸਰਕਰਦਗੀ ਵਿਚ ਪੰਜ ਲੱਖ ਨਰ-ਨਾਰੀ ਦਾ ਸ਼ਾਨਦਾਰ ਜਲੂਸ ਕੱਢਿਆ ਸੀ, ਜਿਸ ਬਾਬਤ ਕਿ ਲੰਡਨ ਦੇ ਟਾਈਮਜ਼ ਅਖ਼ਬਾਰ ਨੇ ਲਿਖਿਆ ਕਿ:

'ਇਸ ਜਲੂਸ ਦੀ ਸ਼ਾਨ ਦੇ ਸਾਹਮਣੇ ਕਾਂਗਰਸ ਦੀ ਜਲਸੀ ਤੇ ਜਲੂਸੀ ਫਿੱਕੀ ਪੈ ਗਈ ਅਤੇ ਕਾਂਗਰਸੀਆਂ ਨੇ ਆਪਣਾ ਸਿਰ ਸ਼ਰਮ ਨਾਲ ਝੁਕਾ ਲਿਆ।'

ਉਸ ਤੋਂ ਦੂਜੇ ਦਿਨ ਮਹਾਤਮਾ ਗਾਂਧੀ, ਪੰਡਤ ਮੋਤੀ ਲਾਲ ਨਹਿਰੂ ਤੇ ਪੰਡਤ ਜਵਾਹਰ ਲਾਲ, ਬਾਬਾ ਖੜਕ ਸਿੰਘ ਜੀ ਦੇ ਨਿਵਾਸ ਅਸਥਾਨ ਚਬੁਰਜੀ ਵਿਖੇ ਪਹੁੰਚੇ ਤੇ ਇਹ ਵਿਸ਼ਵਾਸ ਦਿਵਾਇਆ ਕਿ ਜਿਸ ਵੇਲੇ ਹਿੰਦੁਸਤਾਨ ਆਜ਼ਾਦ ਹੋ ਜਾਏਗਾ, ਕੋਈ ਵਿਧਾਨ ਅਜਿਹਾ ਨਹੀਂ ਬਣਾਇਆ ਜਾਏਗਾ ਜਿਹੜਾ ਕਿ ਸਿੱਖਾਂ ਨੂੰ ਮਨਜ਼ੂਰ ਤੇ ਕਬੂਲ ਨਾ ਹੋਵੇ, ਇਸੇ ਮਤਲਬ ਦਾ ਮਤਾ ਕਾਂਗਰਸ ਨੇ ਵੀ ਪਾਸ ਕਰ ਦਿੱਤਾ।

ਉਸ ਤੋਂ ਪਿੱਛੋਂ ਸੰਨ 1947 ਤਕ ਇਸ ਮਤੇ ਦੀ ਪ੍ਰੋੜ੍ਹਤਾ ਕਈ ਵਾਰ ਕਾਂਗਰਸ ਨੇ ਕੀਤੀ ਅਤੇ ਸੰਨ 1950 ਤਕ ਇਸ ਮਤੇ ਨੂੰ ਕਾਂਗਰਸ ਨੇ ਅਮੰਨਾ ਨਹੀਂ ਕੀਤਾ। 1950 ਵਿਚ ਜਦੋਂ ਸੁਤੰਤਰ ਭਾਰਤ ਦਾ ਵਿਧਾਨ ਬਣਾਇਆ ਗਿਆ ਤਾਂ ਇਸ ਮਤੇ ਉੱਤੇ ਅਮਲ ਕਰਨ ਤੋਂ ਸਿੱਧਾ ਤੇ ਸਾਫ਼ ਇਨਕਾਰ ਕਰ ਦਿੱਤਾ ਗਿਆ।

ਸਿੱਖ ਜਿਹੜੇ ਕਿ ਵਿਸਾਹ ਪਾਲਣ ਵਾਲੇ ਅਤੇ ਵਿਸ਼ਵਾਸ ਕਰਨ ਵਾਲੇ ਹਨ, ਉਹਨਾਂ ਨੇ ਪੂਰੇ 20 ਸਾਲ ਕਾਂਗਰਸ ਦੇ ਵਿਸ਼ਵਾਸ ਉੱਤੇ ਪੂਰਾ ਭਰੋਸਾ ਰੱਖਿਆ ਅਤੇ ਜਦੋਂ ਕਦੇ ਵੀ ਉਹਨਾਂ ਨੂੰ ਅੰਗਰੇਜ਼ਾਂ ਵੱਲੋਂ ਜਾਂ ਮੁਸਲਮਾਨਾਂ ਵੱਲੋਂ ਰਾਜਸੀ ਅਧਿਕਾਰਾਂ ਬਾਰੇ ਕੋਈ ਪੇਸ਼ਕਸ਼ ਵੀ ਹੋਈ ਤਾਂ ਉਹਨਾਂ ਨੇ ਤੁਰੰਤ ਨਾ-ਮਨਜ਼ੂਰ ਕਰ ਦਿੱਤੀ। ਇਸ ਸਮੇਂ ਵਿਚ ਮੁਸਲਮਾਨਾਂ ਵੱਲੋਂ ਤੇ ਅੰਗਰੇਜ਼ਾਂ ਵੱਲੋਂ ਇਕ ਤੋਂ ਵੱਧ ਵਾਰ ਸਿੱਖਾਂ ਨੂੰ ਸੁਤੰਤਰ ਰਾਜ, ਆਪਣਾ ਆਜ਼ਾਦ ਦੇਸ਼ ਦੇਣ ਤਕ ਦੇ ਯਤਨ ਹੋਏ, ਜਿਹੜਾ ਦੇਸ਼ ਕਿ ਦਰਿਆ ਘੱਗਰ ਤੋਂ ਲੈ ਕੇ ਚਨਾਬ ਦੇ ਕੰਢਿਆਂ ਤਕ ਮਿਥਿਆ ਗਿਆ ਸੀ, ਪਰ ਸਿੱਖਾਂ ਨੇ ਇਸ ਨੂੰ ਕਬੂਲਣੋਂ ਨਾਂਹ ਕਰ ਦਿੱਤੀ।

ਹੁਣ ਮੈਂ ਸੰਨ 1932 ਵੱਲ ਆਉਂਦਾ ਹਾਂ ਜਦੋਂ ਕਿ ਲੰਡਨ ਵਿਚ ਦੂਜੀ ਗੋਲਮੇਜ਼ ਕਾਨਫ਼ਰੰਸ ਹੋ ਰਹੀ ਸੀ ਅਤੇ ਸਿਆਲਕੋਟ ਵਾਲੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਜਿਸ ਵੇਲੇ ਕਿ ਕੌਂਸਲ ਆਫ਼ ਇੰਡੀਆ ਦੇ ਮੈਂਬਰ ਸਨ। ਉਸ ਸਮੇਂ ਬਰਤਾਨਵੀ ਸਰਕਾਰ ਦੇ ਲੀਡਰਾਂ ਨੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਦੁਆਰਾ ਸਿੱਖਾਂ ਨੂੰ ਇਹ ਪੇਸ਼ਕਸ਼ ਕੀਤੀ ਕਿ ਜੇ ਉਹ ਕਾਂਗਰਸ ਨਾਲੋਂ ਆਪਣਾ ਸੰਬੰਧ ਪੱਕੇ ਤੌਰ 'ਤੇ ਤੋੜ ਲੈਣ ਤਾਂ

ਅੰਗਰੇਜ਼, ਸਿੱਖਾਂ ਨੂੰ ਪੰਜਾਬ ਅਤੇ ਹਿੰਦੁਸਤਾਨ ਵਿਚ ਇਤਨੀ ਮਾਕੂਲ ਸ਼ਕਤੀ ਦੇ ਦੇਣਗੇ ਜਿਸ ਦੁਆਰਾ ਜਦੋਂ ਉਹ ਹਿੰਦੁਸਤਾਨ ਨੂੰ ਆਜ਼ਾਦ ਕਰਨ, ਸਿੱਖ ਹਿੰਦੁਸਤਾਨ ਦੇ ਤੀਜੇ ਭਾਈਵਾਲ ਬਣ ਸਕਣ।

ਇਹ ਮਾਸਟਰ ਤਾਰਾ ਸਿੰਘ, ਜਿਸ ਦੇ ਔਗੁਣਾਂ ਨੂੰ ਦਿਨ-ਰਾਤ ਗਿਣਿਆ ਜਾਂਦਾ ਹੈ, ਇਹ ਮਾਸਟਰ ਤਾਰਾ ਸਿੰਘ ਜਿਹੜਾ ਹੱਦ ਤੋਂ ਵੱਧ ਸਰਲ ਸੁਭਾਅ ਹੈ, ਉਸ ਨੇ ਇਹ ਭਾਰੀ ਪੇਸ਼ਕਸ਼ ਫ਼ੌਰਨ ਨਾ-ਮਨਜ਼ੂਰ ਕਰ ਦਿੱਤੀ।

ਸ੍ਰੀਮਤੀ ਪ੍ਰਧਾਨ ਸਾਹਿਬਾ, ਮੈਂ ਉਸ ਵੇਲੇ ਕੈਂਬਰਿਜ ਦੀ ਯੂਨੀਵਰਸਿਟੀ ਵਿਚ ਵਿਦਿਆਰਥੀ ਸਾਂ ਅਤੇ ਇਹ ਸਾਰੀਆਂ ਗੱਲਾਂ ਮੇਰੇ ਸਾਹਮਣੇ ਤੇ ਹੱਥੀਂ ਹੋਈਆਂ।

ਹੁਣ ਤੀਜੀ ਸਾਖੀ ਸੁਣੋ। ਸੰਨ 1946 ਦੇ ਜੁਲਾਈ ਮਹੀਨੇ ਆਲ ਇੰਡੀਆ ਕਾਂਗਰਸ ਕਮੇਟੀ ਦਾ ਜਲਸਾ ਕਲਕੱਤੇ ਹੋਇਆ, ਜਿਸ ਵਿਚ ਕਿ ਸਿੱਖਾਂ ਨਾਲ ਕੀਤੇ ਗਏ ਰਾਜਸੀ ਪ੍ਰਣ ਦੁਹਰਾਏ ਗਏ। 6 ਜੁਲਾਈ 1946 ਨੂੰ ਕਾਂਗਰਸ ਦੇ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਨੇ ਇਕ ਪ੍ਰੈੱਸ ਕਾਨਫ਼ਰੰਸ ਕਲਕੱਤੇ ਵਿਚ ਕੀਤੀ ਜਿਸ ਵਿਚ ਫਫੇਕੁਟਣੀਆਂ ਵਾਲੇ ਇਹ ਸ਼ਬਦ ਕਹੇ ਗਏ :

> 'ਪੰਜਾਬ ਦੇ ਬਹਾਦਰ ਸਿੱਖ ਵਿਸ਼ੇਸ਼ ਸਲੂਕ ਦੇ ਅਧਿਕਾਰੀ ਹਨ। ਮੈਨੂੰ ਇਸ ਵਿਚ ਕੋਈ ਆਪੱਤੀ ਨਹੀਂ ਦਿੱਸਦੀ ਕਿ ਹਿੰਦੁਸਤਾਨ ਦੇ ਉੱਤਰ ਵਿਚ ਇਕ ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਏ ਜਿਥੇ ਕਿ ਸੁਤੰਤਰਤਾ ਦਾ ਨਿੱਘ ਸਿੱਖਾਂ ਦੇ ਲਹੂ ਨੂੰ ਵੀ ਗਰਮਾਵੇ।'

ਇਹਨਾਂ ਸ਼ਬਦਾਂ ਨਾਲ ਸਿੱਖਾਂ ਨੂੰ ਆਜ਼ਾਦ ਭਾਰਤ ਵਿਚ ਇਕ ਸੁਤੰਤਰਤ ਦੇਸ਼ ਦੇਣ ਦਾ ਬਚਨ ਕੀਤਾ ਗਿਆ।

ਚੌਥੀ ਸਾਖੀ ਇਉਂ ਹੈ ਕਿ ਸੰਨ 1946 ਵਿਚ ਸਰਦੀਆਂ ਨੂੰ ਜਦੋਂ ਕੈਬਨਿਟ ਮਿਸ਼ਨ ਦਿੱਲੀ ਆਇਆ ਤਾਂ ਉਹਨਾਂ ਨੇ ਸਰਦਾਰ ਬਲਦੇਵ ਸਿੰਘ ਨੂੰ ਬਰਤਾਨਵੀ ਸਰਕਾਰ ਵੱਲੋਂ ਇਹ ਸੁਨੇਹਾ ਦਿੱਤਾ ਕਿ ਜੇ ਸਿੱਖ ਕਾਂਗਰਸ ਨਾਲੋਂ ਕਿਵੇਂ ਵੀ ਵੱਖ ਹੋਣਾ ਨਹੀਂ ਲੋਚਦੇ ਅਤੇ ਹਿੰਦੂਆਂ ਨਾਲ ਰਲ ਕੇ ਹੀ ਰਹਿਣਾ ਚਾਹੁੰਦੇ ਹਨ ਤਾਂ ਉਹਨਾਂ ਸ਼ੁਭ ਇੱਛਾ ਦੇ ਪ੍ਰਗਟਾਵੇ ਲਈ ਜੋ ਕਿ ਅੰਗਰੇਜ਼ ਜਾਤੀ ਦੇ ਹਿਰਦੇ ਵਿਚ ਸਿੱਖਾਂ ਲਈ ਹਨ, ਬਰਤਾਨਵੀ ਸਰਕਾਰ ਅਜਿਹਾ ਵਿਧਾਨ ਨਿਸ਼ਚਿਤ ਕਰਨ ਲਈ ਤਿਆਰ ਹੈ, ਜਿਸ ਵਿਚ ਕਿ ਉਹ ਜਿਥੇ ਤਕ ਸਿੱਖ ਹੋਮਲੈਂਡ ਅਥਵਾ ਸਿੱਖਸਤਾਨ ਦਾ ਸੰਬੰਧ ਹੈ, ਅਰਥਾਤ ਘੱਗਰ ਤੇ ਚਨਾਬ ਵਿਚਲਾ ਇਲਾਕਾ, ਉਥੇ ਹਿੰਦੁਸਤਾਨ ਦੀ ਤਕਸੀਮ ਹੋਣ ਪਿੱਛੋਂ ਨਾ ਭਾਰਤ ਤੇ ਨਾ ਪਾਕਿਸਤਾਨ ਕੋਈ ਅਜਿਹਾ ਕਾਨੂੰਨ ਲਾਗੂ ਕਰ ਸਕੇ, ਜਿਹੜਾ ਕਿ ਸਿੱਖਾਂ ਨੂੰ ਕਬੂਲ ਨਾ ਹੋਵੇ। ਸ. ਬਲਦੇਵ ਸਿੰਘ ਨੇ ਝੱਟਪਟ ਇਹ ਸਾਰੀ ਗੱਲ ਨਹਿਰੂ ਜੀ ਨੂੰ ਆ ਦੱਸੀ ਤੇ ਉਹਨਾਂ ਦੀ ਸਲਾਹ ਨਾਲ ਬਰਤਾਨਵੀ ਸਰਕਾਰ ਦੀ ਇਹ ਪੇਸ਼ਕਸ਼ ਰੱਦ ਕਰ ਦਿੱਤੀ। ਜੇ ਸਿੱਖ ਉਸ ਵੇਲੇ ਇਹ ਪੇਸ਼ਕਸ਼ ਮੰਨ ਲੈਂਦੇ ਤਾਂ ਇਹ ਕਾਂਗਰਸ ਦੇ, ਪੰਡਤ

ਜਵਾਹਰ ਲਾਲ ਨਹਿਰੂ ਦੁਆਰਾ ਸੰਨ 1946 ਦੀ ਕਲਕੱਤੇ ਵਿਚ ਕੀਤੀ ਪੇਸ਼ਕਸ਼ ਨਾਲੋਂ ਕਿਤੇ ਵਧੇਰੇ ਵੱਡੀ ਪੇਸ਼ਕਸ਼ ਸੀ ਅਤੇ ਇਸ ਦੁਆਰਾ ਸਿੱਖ ਪਾਕਿਸਤਾਨ ਅਤੇ ਭਾਰਤ ਦੋਹਾਂ ਦੇਸ਼ਾਂ ਵਿਚ ਸ਼ਕਤੀਸ਼ਾਲੀ ਅਤੇ ਪ੍ਰਭਾਵਸ਼ਾਲੀ ਅਸਥਾਨ ਪ੍ਰਾਪਤ ਕਰ ਲੈਂਦੇ।

ਪੰਜਵੀਂ ਗੱਲ ਇਉਂ ਹੈ ਕਿ ਸੰਨ 1947 ਅਪ੍ਰੈਲ ਦੇ ਮਹੀਨੇ ਵਿਚ ਮਿਸਟਰ ਜਿਨਾਹ ਨੇ ਬਰਤਾਨਵੀ ਸਰਕਾਰ ਦੇ ਕੁਝ ਉੱਘੇ ਲੀਡਰਾਂ ਨਾਲ ਸਲਾਹ ਕਰ ਕੇ ਸਿੱਖਾਂ ਨੂੰ ਪੇਸ਼ਕਸ਼ ਕੀਤੀ। ਪਹਿਲਾਂ ਤਾਂ ਇਹ ਗੱਲ ਮਾਸਟਰ ਤਾਰਾ ਸਿੰਘ ਜੀ ਨਾਲ ਕੀਤੀ ਤੇ ਪਿੱਛੋਂ ਮਹਾਰਾਜਾ ਪਟਿਆਲਾ ਨਾਲ। ਪੇਸ਼ਕਸ਼ ਇਹ ਸੀ ਕਿ ਪਟਿਆਲੇ ਦੀ ਰਿਆਸਤ ਨੂੰ ਇਕ ਸੁਤੰਤਰ ਦੇਸ਼ ਸਥਾਪਤ ਕਰ ਕੇ ਪਾਣੀਪੱਤ ਤੋਂ ਲੈ ਕੇ ਰਾਵੀ ਦਰਿਆ ਦੇ ਕੰਢਿਆਂ ਤਕ ਦੇ ਇਲਾਕੇ ਵਿਚ ਮਿਲਾ ਦਿੱਤੇ ਜਾਣ। ਇਹੋ ਦੇਸ਼ ਸਿੱਖਸਤਾਨ ਬਣ ਜਾਵੇ ਅਤੇ ਫੇਰ ਇਹ ਸਿੱਖਸਤਾਨ ਪਾਕਿਸਤਾਨ ਨਾਲ ਸੰਧੀ ਕਰ ਕੇ ਆਪਣੀ ਰੱਖਿਆ ਆਦਿ ਦੇ ਸਾਂਝੇ ਪ੍ਰਬੰਧ ਕਰ ਲੈਣ। ਮਾਸਟਰ ਤਾਰਾ ਸਿੰਘ ਨੇ ਤਾਂ ਇਹ ਪੇਸ਼ਕਸ਼ ਬਿਨਾਂ ਕਿਸੇ ਨਾਲ ਸਲਾਹ ਕੀਤੇ ਦੇ ਹੀ ਠੁਕਰਾ ਦਿੱਤੀ, ਪਰ ਮਹਾਰਾਜਾ ਪਟਿਆਲਾ ਨੇ ਸਰਦਾਰ ਪਟੇਲ ਤੇ ਸ੍ਰੀ ਜਵਾਹਰ ਲਾਲ ਨਹਿਰੂ ਨਾਲ ਸਲਾਹ ਕਰ ਕੇ ਇਸ ਨੂੰ ਰੱਦ ਕਰ ਦਿੱਤਾ।

ਛੇਵੀਂ ਕੜੀ ਇਸ ਕਥਾ ਦੀ ਇਉਂ ਹੈ—9 ਦਸੰਬਰ ਸੰਨ 1946 ਨੂੰ ਜਦੋਂ ਕਿ ਹਿੰਦੁਸਤਾਨ ਦੀ ਕੰਸਟੀਚਿਊਐਂਟ ਅਸੈਂਬਲੀ ਦੀ ਪਹਿਲੀ ਬੈਠਕ ਦਿੱਲੀ ਵਿਚ ਹੋਈ ਤਾਂ ਉਸ ਸਮੇਂ ਬਾਬੂ ਰਾਜਿੰਦਰ ਪ੍ਰਸ਼ਾਦਿ ਦੀ ਪ੍ਰਧਾਨਗੀ ਹੇਠਾਂ ਪੰਡਤ ਜਵਾਹਰ ਲਾਲ ਨਹਿਰੂ ਨੇ ਪਹਿਲਾ ਤੇ ਬੁਨਿਆਦੀ ਮਤਾ ਪੇਸ਼ ਕੀਤਾ, ਜਿਸ ਵਿਚ ਇਹ ਸ਼ਬਦ ਅੰਕਤ ਹਨ:

> 'ਘੱਟ ਗਿਣਤੀਆਂ ਦੇ ਰਾਜਸੀ ਅਧਿਕਾਰਾਂ ਦੀ ਰੱਖਿਆ ਲਈ ਪੂਰਨ ਪ੍ਰਬੰਧ ਕੀਤੇ ਜਾਣਗੇ। ਇਹ ਸਾਡਾ ਐਲਾਨ ਹੈ ਤੇ ਇਹ ਸਾਡਾ ਪ੍ਰਣ ਹੈ ਤੇ ਇਹ ਅਸਾਡਾ ਬਚਨ ਹੈ ਜੋ ਅਸੀਂ ਸਾਰੇ ਸੰਸਾਰ ਦੇ ਰੂ-ਬ-ਰੂ ਹਿੰਦੁਸਤਾਨ ਦੇ ਕਰੋੜਾਂ ਸ਼ਹਿਰੀਆਂ ਨੂੰ ਦਿੰਦੇ ਹਾਂ। ਇਸ ਲਈ ਇਹ ਇਕ ਪਵਿੱਤਰ ਸੁਗੰਧ[1] ਹੈ ਜਿਸ ਦੀ ਪਾਲਣਾ ਕਰਨਾ ਸਾਡਾ ਪਰਮ ਧਰਮ ਹੈ।'

ਜੋ ਲੋਕ ਰੱਬ ਦੇ ਭਉ ਤੇ ਗੁਰੂ ਦੇ ਡਰ ਤੋਂ ਆਜ਼ਾਦ ਹੋ ਕੇ ਝੂਠੀਆਂ ਸਹੁੰਆਂ ਸੁਗੰਧਾਂ ਰਾਜਸੀ ਪੱਧਰ ਉੱਤੇ ਚੁੱਕਦੇ ਹਨ, ਉਹਨਾਂ ਦੀ ਅੰਤਮ ਗਤੀ ਦੀ ਬਾਬਤ ਮੈਂ

---

1. ਆਪਣੀ ਸਵਾਰਥ ਸਿੱਧੀ ਲਈ ਅਤੇ ਵੇਲਾ ਟਪਾਉਣ ਲਈ ਝੂਠੀਆਂ ਸਹੁੰਆਂ ਸੁਗੰਧਾਂ ਖਾ ਲੈਣੀਆਂ ਕਾਂਗਰਸ ਲਈ ਕੋਈ ਨਵੀਂ ਗੱਲ ਨਹੀਂ ਜਾਪਦੀ। 16 ਮਾਰਚ, ਸੰਨ 1931 ਨੂੰ ਮਹਾਤਮਾ ਗਾਂਧੀ ਗੁਰਦੁਆਰਾ ਸੀਸ ਗੰਜ ਦੇ ਇਕ ਵਿਸ਼ੇਸ਼ ਦੀਵਾਨ ਵਿਚ ਗਏ, ਜਿਥੇ ਕਿ ਉਹਨਾਂ ਨੂੰ ਮਾਣ-ਪੱਤਰ ਦਿੱਤਾ ਗਿਆ। ਉਹਨਾਂ ਕੋਲੋਂ ਪੁੱਛ ਕੀਤੀ ਗਈ ਕਿ ਜੇ ਕਾਂਗਰਸ ਸਿੱਖਾਂ ਨਾਲ ਕੀਤੇ☛

ਕੀ ਆਖਾਂ ? ਜਿਨ੍ਹਾਂ ਦੇ ਮਨ ਵਿਚੋਂ ਸ਼ਰਮ ਉੱਡ ਚੁੱਕੀ ਹੈ, ਜਿਨ੍ਹਾਂ ਦੀ ਆਤਮਾ ਵਿਚ ਧਰਮ ਦਾ ਅਭਾਵ ਹੋ ਗਿਆ ਹੈ, ਜਿਨ੍ਹਾਂ ਨੂੰ ਕੋਈ ਉਹਨਾਂ ਦੇ ਪਾਪ ਕਰਮਾਂ ਦਾ ਦੰਡ ਦੇਣ ਵਾਲਾ ਦਿਖਾਈ ਨਹੀਂ ਦਿੰਦਾ, ਉਥੇ ਜਿਨ੍ਹਾਂ ਨਾਲ ਵਿਸ਼ਵਾਸਘਾਤ ਹੋਇਆ ਹੈ, ਉਹ ਅਕਾਲ ਪੁਰਖ ਦੇ ਦਰਬਾਰ ਵਿਚ ਸਿਵਾਏ ਅਰਦਾਸ ਦੇ ਹੋਰ ਕਰ ਵੀ ਕੀ ਸਕਦੇ ਹਨ ? ਸਿੱਖ, ਇਸ ਸਮੇਂ ਅਕਾਲ ਪੁਰਖ ਕੋਲ ਆਪਣੇ ਕਸ਼ਟਾਂ ਦੀ ਨਵਿਰਤੀ ਲਈ ਅਰਦਾਸ ਕਰ ਰਹੇ ਹਨ। ਪਰ ਜਿਨ੍ਹਾਂ ਲੋਕਾਂ ਦੇ ਹੱਥ ਰਾਜ ਦੀ ਸ਼ਕਤੀ ਆ ਜਾਂਦੀ ਹੈ, ਉਹ ਆਪਣੀ ਤਵਾਰੀਖ਼ ਵੀ ਆਪ ਵੀ ਘੜ ਲੈਂਦੇ ਹਨ। ਇਸ ਲਈ ਮੈਂ ਸਿੱਖਾਂ ਨਾਲ ਵਿਸ਼ਵਾਸਘਾਤ ਦੀ ਇਸ ਦੁਖਦਾਈ ਕਥਾ ਦਾ ਵਰਣਨ ਕਰ ਰਿਹਾ ਹਾਂ ਤਾਂ ਜੁ ਆਉਣ ਵਾਲੀਆਂ ਨਸਲਾਂ ਸਚਾਈ ਤੋਂ ਜਾਣੂ ਹੋ ਜਾਣ।

ਹੁਣ ਮੈਂ ਸੱਤਵੀਂ ਸਾਖੀ ਵੱਲ ਆਉਂਦਾ ਹਾਂ। 12 ਮਈ, 1947 ਨੂੰ ਹਿੰਦੁਸਤਾਨ ਦੇ ਗਵਰਨਰ ਜਨਰਲ ਲਾਰਡ ਮਾਊਂਟਬੈਟਨ, ਪੰਡਤ ਜਵਾਹਰ ਲਾਲ ਨਹਿਰੂ, ਨਵਾਬ ਲਿਆਕਤ ਅਲੀ ਖ਼ਾਂ ਅਤੇ ਸਰਦਾਰ ਬਲਦੇਵ ਸਿੰਘ ਬਰਤਾਨਵੀ ਸਰਕਾਰ ਦੇ ਸੱਦੇ ਉੱਤੇ, ਲੰਡਨ ਨੂੰ ਹਵਾਈ ਜਹਾਜ਼ ਰਾਹੀਂ ਗਏ ਤਾਂ ਜੁ ਉੱਥੇ ਹਿੰਦੁਸਤਾਨ ਦੀ ਫ਼ਿਰਕੂ ਅੜਚਣ ਦੇ ਹੱਲ ਲੱਭਣ ਦਾ ਆਖ਼ਰੀ ਯਤਨ ਕੀਤਾ ਜਾਏ। ਜਦੋਂ ਮੁਸਲਮ ਲੀਗ ਤੇ ਕਾਂਗਰਸ ਵਿਚਕਾਰ ਕੋਈ ਗੱਲਬਾਤ ਨੇਪਰੇ ਨਾ ਚੜ੍ਹ ਸਕੀ ਅਤੇ ਪੰਡਤ ਜਵਾਹਰ

---

☛ ਕੌਲ-ਇਕਰਾਰਾਂ ਤੋਂ ਖਿਸਕ ਗਈ ਤਾਂ ਫੇਰ ਸਿੱਖ ਕੀ ਕਰਨਗੇ। ਮਹਾਤਮਾ ਗਾਂਧੀ ਨੇ ਜੋ ਉੱਤਰ ਦਿੱਤਾ, ਉਹ ਉਹਨਾਂ ਦੇ ਅਖ਼ਬਾਰ 'ਯੰਗ ਇੰਡੀਆ' ਮਿਤੀ 19 ਮਾਰਚ, 1939 ਵਿਚ ਛਪਿਆ ਹੋਇਆ ਹੈ ਅਤੇ ਉਸ ਵਿਚ ਇਹ ਸ਼ਬਦ ਹਨ—"ਸਰਦਾਰ ਮਧੂਸੂਦਨ ਸਿੰਘ ਜੀ ਨੇ ਮੈਨੂੰ ਇਹ ਭਰੋਸਾ ਦਿਵਾਉਣ ਲਈ ਕਿਹਾ ਹੈ ਕਿ ਕਾਂਗਰਸ ਸਿੱਖਾਂ ਨਾਲ ਕੀਤੇ ਕੌਲ ਇਕਰਾਰਾਂ ਦਾ ਪਾਲਣ ਕਰੇਗੀ ਅਤੇ ਹੋਰ ਕੋਈ ਅਜਿਹਾ ਕਦਮ ਨਹੀਂ ਚੁੱਕੇਗੀ, ਜਿਸ ਨਾਲ ਕਿ ਸਿੱਖਾਂ ਦੀ ਹਮਦਰਦੀ ਕਾਂਗਰਸ ਨਾਲੋਂ ਟੁੱਟ ਜਾਵੇ। ਭਰਾਵੋ, ਕਾਂਗਰਸ ਨੇ ਲਾਹੌਰ ਵਿਚ ਮਤਾ ਪਾਸ ਕਰ ਦਿੱਤਾ ਹੋਇਆ ਹੈ ਕਿ ਉਹ ਕੋਈ ਵਿਧਾਨ ਨਹੀਂ ਬਣਾਏਗੀ ਜਿਸ ਨੂੰ ਕਿ ਸਿੱਖ ਆਪੂੰ ਪ੍ਰਵਾਨ ਨਾ ਕਰਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਨਾਲੋਂ ਹੋਰ ਵਧ ਭਰੋਸਾ ਮੈਂ ਸਿੱਖਾਂ ਨੂੰ ਕੀ ਦੇਵਾਂ ?.....ਮੈਂ ਸਿੱਖਾਂ ਨੂੰ ਆਖਦਾ ਹਾਂ ਕਿ ਉਹ ਮੇਰੇ ਬਚਨਾਂ ਉੱਤੇ ਵਿਸ਼ਵਾਸ ਕਰਨ ਅਤੇ ਕਾਂਗਰਸ ਦੇ ਮਤੇ ਉੱਤੇ ਭਰੋਸਾ ਰੱਖਣ ਕਿ ਕਾਂਗਰਸ ਸਿੱਖ ਜਾਤੀ ਨਾਲ ਤਾਂ ਕੀ, ਕਿਸੇ ਇਕ ਵਿਅਕਤੀ ਨਾਲ ਵੀ ਵਿਸ਼ਵਾਸਘਾਤ ਨਹੀਂ ਕਰੇਗੀ। ਜੇ ਉਸ ਨੇ ਅਜਿਹਾ ਕੀਤਾ ਤਾਂ ਉਹ ਆਪਣੀ ਮੌਤ ਆਪ ਹੀ ਮਰ ਜਾਵੇਗੀ.....ਸਿੱਖੋ, ਭਾਈਓ ਤੇ ਭੈਣੋਂ, ਮੇਰੀ ਬੇਨਤੀ ਹੈ ਕਿ ਤੁਸੀਂ ਸਾਰੇ ਸ਼ੰਕੇ ਤੇ ਸੰਸੇ ਛੱਡ ਦਿਉ.....ਇਸ ਤੋਂ ਵੱਧ ਮੈਂ ਹੋਰ ਕੀ ਆਖਾਂ ? ਅਕਾਲ ਪੁਰਖ ਸਾਖੀ ਹੈ ਕਿ ਮੈਂ ਜੋ ਬਚਨ ਕਰ ਰਿਹਾ ਹਾਂ, ਉਹਨਾਂ ਤੋਂ ਮੈਂ ਅਤੇ ਕਾਂਗਰਸ ਕਦੇ ਨਹੀਂ ਫਿਰਾਂਗੇ।' ਜਦੋਂ ਪੁੱਛਿਆ ਗਿਆ ਕਿ ਜੇ ਸਿੱਖਾਂ ਨਾਲ ਧੋਖਾ ਹੋਇਆ ਤਾਂ ਮੁਲਕ ਆਜ਼ਾਦ ਹੋਣ ਉੱਤੇ ਸਿੱਖ ਤਾਂ ਨਿਰਬਲ ਹੋ ਜਾਣਗੇ ਤੇ ਸਾਰੀ ਤਾਕਤ ਹਿੰਦੂਆਂ ਹੱਥ ਚਲੀ ਜਾਵੇਗੀ, ਤਾਂ ਮਹਾਤਮਾ ਗਾਂਧੀ ਨੇ ਉੱਤਰ ਦਿੱਤਾ ਕਿ ਉਸ ਸਮੇਂ ਸਿੱਖਾਂ ਨੂੰ ਇਹ ਹੱਕ ਹੋਵੇਗਾ ਕਿ ਉਹ ਹੱਥ ਵਿਚ ਤਲਵਾਰ ਫੜ ਕੇ ਬਗ਼ਾਵਤ ਕਰਨ ਅਤੇ ਵਾਹਿਗੁਰੂ ਅਤੇ ਮਨੁੱਖ ਜਾਤੀ ਦੀ ਆਤਮਾ ਉਹਨਾਂ ਦੀ ਸਹਾਇਤਾ ਕਰੇਗੀ।

— — — — — — — —

ਲਾਲ ਨਹਿਰੂ ਨੇ ਹਿੰਦੁਸਤਾਨ ਨੂੰ ਵਾਪਸੀ ਰਵਾਨਗੀ ਮਿੱਥ ਲਈ ਤਾਂ ਬਰਤਾਨਵੀ ਸਰਕਾਰ ਦੇ ਇਕ ਪ੍ਰਮੁੱਖ ਨੇਤਾ ਨੇ ਸਰਦਾਰ ਬਲਦੇਵ ਸਿੰਘ ਨੂੰ ਸੁਨੇਹਾ ਭੇਜਿਆ ਕਿ ਜੇ ਉਹ ਇਕ-ਦੋ ਦਿਨ ਪਿੱਛੇ ਠਹਿਰ ਜਾਣ ਤਦ

'ਅਜਿਹੇ ਪ੍ਰਬੰਧ ਸੰਭਵ ਹਨ ਜਿਨ੍ਹਾਂ ਦੁਆਰਾ ਕਿ ਸਿੱਖ ਆਪਣੇ ਪੈਰਾਂ ਉੱਤੇ ਖੜੇ ਹੋ ਕੇ ਸੰਸਾਰ ਦੀ ਤਵਾਰੀਖ਼ ਵਿਚ ਭਾਈਵਾਲੀ ਪਾ ਸਕਣ।'

ਸਰਦਾਰ ਬਲਦੇਵ ਸਿੰਘ ਨੇ ਬਿਨਾਂ ਵਿਲੰਬ ਦੇ ਇਹ ਭੇਤ ਵਾਲੀ ਗੱਲ ਝੱਟ ਪੰਡਤ ਨਹਿਰੂ ਨੂੰ ਜਾ ਦੱਸੀ ਅਤੇ ਪੰਡਤ ਨਹਿਰੂ ਦੀ ਪ੍ਰੇਰਨਾ ਅਨੁਸਾਰ, ਹਿੰਦੁਸਤਾਨ ਵਾਪਸ ਆਉਣ ਲਈ ਉਹਨਾਂ ਨਾਲ ਹੀ ਹਵਾਈ ਜਹਾਜ਼ ਵਿਚ ਆ ਸਵਾਰ ਹੋਏ। ਵਿਦਾਇਗੀ ਵੇਲੇ ਸਰਦਾਰ ਬਲਦੇਵ ਸਿੰਘ ਨੇ ਸੰਸਾਰ ਦੇ ਅਖ਼ਬਾਰੀ ਪੱਤਰਕਾਰਾਂ ਦੁਆਰਾ ਬਿਨਾਂ ਨੀਤੀ ਵਿਚਾਰੇ ਦੇ ਇਉਂ ਦਮ-ਗਜਾ ਮਾਰਿਆ :

'ਸਿੱਖ ਅੰਗਰੇਜ਼ਾਂ ਕੋਲੋਂ ਨਾ ਕੁਝ ਮੰਗਦੇ ਹਨ, ਨਾ ਕੁਝ ਲੋਚਦੇ ਹਨ, ਸਿਵਾਏ ਇਸ ਗੱਲ ਦੇ ਕਿ ਅੰਗਰੇਜ਼ ਬਿਸਤਰਾ ਬੋਰੀਆ ਗੋਲ ਕਰ ਕੇ ਹਿੰਦੁਸਤਾਨ ਨੂੰ ਛੱਡ ਜਾਣ। ਸਿੱਖਾਂ ਨੇ ਜੋ ਕੁਝ ਵੀ ਰਾਜਸੀ ਅਧਿਕਾਰ ਲੈਣੇ ਜਾਂ ਮੰਗਣੇ ਹਨ, ਉਹ ਕਾਂਗਰਸ ਕੋਲੋਂ ਤੇ ਹਿੰਦੂਆਂ ਦੀ ਕ੍ਰਿਪਾਲਤਾ ਦੁਆਰਾ ਪ੍ਰਾਪਤ ਕਰਨਗੇ।'

ਹੁਣ ਅੱਠਵੀਂ ਤੇ ਅੰਤਲੀ ਸਾਖੀ ਇਉਂ ਹੈ ਕਿ ਜੁਲਾਈ 1947 ਵਿਚ ਅਣਵੰਡੇ ਪੰਜਾਬ ਦੀ ਲੈਜਿਸਲੇਟਿਵ ਅਸੈਂਬਲੀ ਦੇ ਹਿੰਦੂ ਤੇ ਸਿੱਖ ਮੈਂਬਰਾਂ ਦੀ ਇਕ ਬੈਠਕ ਦਿੱਲੀ ਵਿਚ ਹੋਈ, ਜਿਥੇ ਕਿ ਉਹਨਾਂ ਨੇ ਸਰਬ-ਸੰਮਤੀ ਨਾਲ ਹਿੰਦੁਸਤਾਨ ਦੀ ਵੰਡ ਦੀ ਯੋਜਨਾ ਦੀ ਪ੍ਰੋੜ੍ਹਤਾ ਕੀਤੀ। ਉਸ ਮਤੇ ਵਿਚ ਇਹ ਸ਼ਬਦ ਵੀ ਮੌਜੂਦ ਹਨ :

'ਹਿੰਦੁਸਤਾਨ ਦੀ ਵੰਡ ਤੋਂ ਪਿੱਛੋਂ ਪੰਜਾਬ ਦਾ ਜੋ ਭਾਗ ਭਾਰਤ ਵਿਚ ਰਹਿ ਜਾਵੇਗਾ, ਉਸ ਵਿਚ ਇਹ ਅਤੀ ਜ਼ਰੂਰੀ ਹੈ ਕਿ ਸਿੱਖਾਂ ਦੇ ਵਿਸ਼ੇਸ਼ ਰਾਜਸੀ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਦਾ ਬਾਨ੍ਹਣੂ ਬੰਨ੍ਹਿਆ ਜਾਏ।'

ਇਹ ਪੰਜਾਬ ਦੇ ਉਹੋ ਹਿੰਦੂ ਹਨ ਜਿਨ੍ਹਾਂ ਦੀ ਕਿ ਬੁੱਧੀ ਨਾਲੋਂ ਉਹਨਾਂ ਦੀ ਕੁਚੇਸ਼ਟਾ ਵਧੇਰੇ ਪ੍ਰਬਲ ਹੈ, ਜਿਨ੍ਹਾਂ ਨੇ ਕਿ ਭਾਰਤ ਸੁਤੰਤਰ ਹੋਣ ਪਿੱਛੋਂ ਕੋਈ ਢੰਗ-ਤਰੀਕਾ ਵਰਤਣੋਂ ਸੰਕੋਚ ਨਹੀਂ ਕੀਤਾ, ਜਿਸ ਦੁਆਰਾ ਕਿ ਉਹ ਸਿੱਖਾਂ ਨੂੰ ਹੀਣੇ ਬਣਾ ਕੇ ਆਪਣੇ ਅਧੀਨ ਰੱਖ ਸਕਣ। ਇਹਨਾਂ ਨੇ ਪਹਿਲਾਂ ਤਾਂ ਪੰਜਾਬੀ ਸੂਬੇ ਦੀ ਡਟ ਕੇ ਵਿਰੋਧਤਾ ਕੀਤੀ ਅਤੇ ਪਿੱਛੋਂ ਪੰਜਾਬੀ ਨੂੰ ਆਪਣੀ ਮਾਤ-ਭਾਸ਼ਾ ਮੰਨਣ ਤੋਂ ਹੀ ਇਨਕਾਰ ਕਰ ਦਿੱਤਾ।

ਅੱਜ ਜਿਹੜਾ ਬਿੱਲ ਅਸੀਂ ਵਿਚਾਰ ਰਹੇ ਹਾਂ, ਇਹ ਉਸ ਘਿਰਣਾ ਭਰੀ ਕਥਾ ਦਾ ਹੀ ਅੰਤਮ ਅਧਿਆਇ ਹੈ ਜਿਹੜੀ ਕਥਾ ਕਿ ਮੈਂ ਹੁਣੇ ਸੁਣਾ ਚੁੱਕਾ ਹਾਂ। ਜਦੋਂ ਸੰਨ 1950 ਵਿਚ ਸੁਤੰਤਰ ਹਿੰਦੁਸਤਾਨ ਦਾ ਨਵਾਂ ਵਿਧਾਨ ਨਿਰਮਤ ਕੀਤਾ ਗਿਆ

ਤਾਂ ਸਿੱਖਾਂ ਦੇ ਚੁਣੇ ਨੁਮਾਇੰਦਿਆਂ ਨੇ ਅਥਵਾ ਅਕਾਲੀ ਮੈਂਬਰਾਂ ਨੇ ਗੱਜ-ਵੱਜ ਕੇ ਕਿਹਾ ਕਿ:

'ਸਿੱਖ ਇਸ ਵਿਧਾਨ ਨੂੰ ਰੱਦ ਕਰਦੇ ਹਨ। ਸਿੱਖ ਇਸ ਵਿਧਾਨ ਨੂੰ ਕਬੂਲਣ ਤੋਂ ਇਨਕਾਰ ਕਰਦੇ ਹਨ।'

ਸਿੱਖਾਂ ਦੇ ਨੁਮਾਇੰਦਿਆਂ ਨੇ ਇਸ ਵਿਧਾਨ ਦੇ ਇਸ ਖਰੜੇ ਉੱਤੇ ਦਸਤਖ਼ਤ ਕਰਨ ਤੋਂ ਉੱਕਾ ਹੀ ਨਾਂਹ ਕਰ ਦਿੱਤੀ ਤਾਂ ਜੁ ਸਭ ਸੰਸਾਰ 'ਤੇ ਆਉਣ ਵਾਲੀਆਂ ਨਸਲਾਂ ਸਪੱਸ਼ਟ ਸਮਝ ਲੈਣ ਕਿ ਇਹ ਵਿਧਾਨ ਸਿੱਖਾਂ ਨਾਲ ਵਿਸਾਹਘਾਤ ਕਰ ਕੇ ਬਣਾਇਆ ਗਿਆ ਹੈ ਅਤੇ ਇਸ ਕਾਰਨ ਸਿੱਖਾਂ ਦੀ ਆਤਮਾ ਇਸ ਨੂੰ ਸਵੀਕਾਰ ਕਰਨ ਉੱਤੇ ਮਜਬੂਰ ਨਹੀਂ ਕੀਤੀ ਜਾ ਸਕਦੀ।

ਸ੍ਰੀਮਤੀ ਪ੍ਰਧਾਨ ਜੀਓ, ਭਾਰਤ ਦੇ ਸੁਤੰਤਰ ਹੋਣ ਤੋਂ ਪਿੱਛੋਂ, ਬੀਤ ਚੁੱਕੇ ਅਠਾਰਾਂ ਸਾਲਾਂ ਵਿਚ ਸਿੱਖਾਂ ਦੀ ਜੋ ਦੁਰਗਤੀ ਹੋਈ ਹੈ ਅਤੇ ਸਿੱਖਾਂ ਨਾਲ ਜੋ ਧੱਕੇ ਇਹਨਾਂ ਰਾਜਸੀ ਤੇ ਫ਼ਰੰਗੀ ਹਿੰਦੂਆਂ ਨੇ ਕੀਤੇ ਹਨ, ਉਸ ਦੁੱਖ ਭਰੇ ਕਾਂਡ ਨੂੰ ਮੈਂ ਅੱਜ ਸਮੇਂ ਦੀ ਥੁੜ ਦੇ ਕਾਰਨ ਨਹੀਂ ਛੋਂਹਦਾ। ਕੇਵਲ ਇਤਨਾ ਦੱਸਾਂਗਾ ਕਿ ਜਦੋਂ ਸੰਨ 1954 ਵਿਚ ਮਾਸਟਰ ਤਾਰਾ ਸਿੰਘ ਨੇ ਜਵਾਹਰ ਲਾਲ ਨਹਿਰੂ ਨੂੰ ਯਾਦ ਕਰਵਾਇਆ ਕਿ ਕਾਂਗਰਸ ਤੇ ਹਿੰਦੂਆਂ ਵੱਲੋਂ ਸਿੱਖਾਂ ਨਾਲ ਕੀਤੇ ਬਚਨ ਪੂਰੇ ਨਹੀਂ ਹੋਏ ਤਦ ਪੰਡਿਤ ਜਵਾਹਰ ਲਾਲ ਨਹਿਰੂ ਨੇ ਬਿਨਾ ਝਿਜਕ ਉੱਤਰ ਦਿੱਤਾ ਕਿ, "ਹੁਣ ਸਮਾਂ ਬਦਲ ਗਿਆ ਹੈ।" ਸਿੱਖ ਭਲੀ ਪ੍ਰਕਾਰ ਜਾਣਦੇ ਹਨ ਕਿ ਹੁਣ ਸਮਾਂ ਬਦਲ ਗਿਆ ਹੈ।

ਹੁਣ ਮੈਨੂੰ ਇਸ ਬਿੱਲ ਉੱਤੇ ਥੋੜ੍ਹੀ ਜਿਹੀ ਟੀਕਾ-ਟਿੱਪਣੀ ਕਰਨ ਦੀ ਆਗਿਆ ਦਿੱਤੀ ਜਾਵੇ। 21 ਮਾਰਚ, 1966 ਨੂੰ ਗ੍ਰਹਿ ਮੰਤਰੀ ਨੇ ਸੁਪਰੀਮ ਕੋਰਟ ਦੇ ਇਕ ਜੱਜ ਦੀ ਪ੍ਰਧਾਨਗੀ ਹੇਠ ਕਮਿਸ਼ਨ ਨੀਯਤ ਕੀਤਾ ਕਿ ਪੰਜਾਬ ਦੇ ਪੰਜਾਬੀ ਤੇ ਹਿੰਦੀ ਭਾਗਾਂ ਨੂੰ ਵੱਖੋ-ਵੱਖਰੇ ਕਰ ਕੇ ਪੰਜਾਬ ਤੇ ਹਰਿਆਣਾ ਰਾਜ ਸਥਾਪਤ ਕੀਤੇ ਜਾਣ ਅਤੇ ਇਹ ਵੰਡ ਸੰਨ 1961 ਦੀ ਜਨ-ਸੰਖਿਆ ਦੇ ਆਧਾਰ ਉੱਤੇ ਹੋਵੇ ਅਤੇ ਇਹ ਵੰਡ ਕਰਨ ਵੇਲੇ ਤਹਿਸੀਲਾਂ ਦੀਆਂ ਹੱਦਾਂ ਨਾ ਤੋੜੀਆਂ ਜਾਣ। ਇਹਨਾਂ ਤਿੰਨਾਂ ਆਦੇਸ਼ਾਂ ਦੇ ਗੂਹਜ ਰਹੱਸ ਨੂੰ ਜੇ ਸਮਝਿਆ ਜਾਵੇ ਤਾਂ ਇਹ ਸਪੱਸ਼ਟ ਹੋ ਜਾਵੇਗਾ ਕਿ ਇਹਨਾਂ ਦਾ ਭਾਵ ਪੰਜਾਬ ਨੂੰ ਨਿਰਬਲ ਕਰਨਾ ਅਤੇ ਸਿੱਖਾਂ ਦਾ ਲੱਕ ਤੋੜਨਾ ਹੈ। ਸ਼ਾਹ ਕਮਿਸ਼ਨ ਨੇ ਇਸ ਗੂਹਜ-ਰਹੱਸ ਨੂੰ ਸਮਝਣ ਵਿਚ ਅਣਗਹਿਲੀ ਨਹੀਂ ਵਿਖਾਈ। ਜਿੰਨਾ ਛੋਟੇ ਤੋਂ ਛੋਟਾ ਪੰਜਾਬ ਹੋ ਸਕਿਆ, ਉਸ ਤੋਂ ਵੱਧ ਉਹਨਾਂ ਨਹੀਂ ਬਣਨ ਦਿੱਤਾ ਅਤੇ ਉਹਨਾਂ ਪੰਜਾਬ ਨੂੰ ਹੀਣਾ ਕਰਨ ਲਈ ਜੋ ਕੁਝ ਸਰ ਬਣ ਸਕਿਆ, ਕੀਤਾ ਹੈ ਤਾਂ ਜੁ ਪੰਜਾਬ ਦਾ ਇਲਾਕਾ ਤੇ ਹੱਕ ਖੋਹ ਖਿੱਚ ਕੇ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਨੂੰ ਅਮੀਰ ਬਣਾਇਆ ਜਾ ਸਕੇ। ਡਲਹੌਜ਼ੀ ਪੰਜਾਬ ਕੋਲੋਂ ਖੋਹ ਲਈ ਹੈ ਕਿ ਇਹ ਪਹਾੜੀ ਇਲਾਕਾ ਹੈ ਅਤੇ ਮੋਰਨੀ, ਜਿਹੜਾ ਕਿ ਡਲਹੌਜ਼ੀ ਨਾਲੋਂ ਵੀ ਉਚੇਰਾ ਹੈ, ਉਹ ਹਰਿਆਣੇ ਨੂੰ ਦੇ ਦਿੱਤਾ

ਹੈ ਕਿ ਇਥੇ ਹਿੰਦੂ ਵੱਸਦੇ ਹਨ।

ਇਹ ਦੁਖਦਾਈ ਕਥਾ ਇਉਂ ਜਾਰੀ ਹੈ ਅਤੇ ਨਵੀਆਂ ਕੜੀਆਂ ਘੜਦੇ ਪੰਜਾਬ ਨੂੰ ਪ੍ਰਾਧੀਨ ਤੇ ਨਿਰਬਲ ਕਰਨ ਦੇ ਭਰਪੂਰ ਯਤਨ ਕੀਤੇ ਗਏ ਹਨ। ਸਿੱਟੇ ਵਜੋਂ ਪੰਜਾਬ ਹੁਣ ਐਵੇਂ ਇਕ ਚੋਪੜਿਆ ਲੇਪਿਆ ਜ਼ਿਲ੍ਹਾ ਪ੍ਰੀਸ਼ਦ ਹੀ ਰਹਿ ਗਿਆ ਹੈ। ਦੁੱਖ ਦੀ ਗੱਲ ਇਹ ਹੈ ਕਿ ਇਹਨਾਂ ਪਾਪ-ਕਰਮਾਂ ਦੀ ਪੂਰਤੀ ਲਈ ਦੇਸ਼ ਦੀ ਜੁਡੀਸ਼ਰੀ ਨੂੰ ਵਰਤਿਆ ਗਿਆ ਹੈ।

ਸ੍ਰੀਮਤੀ ਪ੍ਰਧਾਨ ਜੀਓ, ਮੈਨੂੰ ਇਹ ਕਹਿਣ ਦੀ ਆਗਿਆ ਦਿਉ ਕਿ ਭਾਰਤ ਦੇ ਸੁਤੰਤਰ ਹੋਣ ਤੋਂ ਪਿੱਛੋਂ ਜੋ ਪਾਪ ਸਭ ਤੋਂ ਵੱਡਾ ਕਾਂਗਰਸੀ ਹਾਕਮਾਂ ਨੇ ਕੀਤਾ ਹੈ, ਉਹ ਇਹ ਹੈ ਕਿ ਉਹਨਾਂ ਨੇ ਨਿਯਾਲਯਾਂ ਦੇ ਉੱਚ-ਅਧਿਕਾਰੀਆਂ ਨੂੰ ਮਹਾਨ ਅਨਿਆਇ ਦੇ ਰਾਜਸੀ ਕੰਮਾਂ ਲਈ ਵਰਤਿਆ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਲੋਕਾਂ ਦਾ ਭਰੋਸਾ ਅਦਾਲਤਾਂ ਤੋਂ ਉੱਠ ਗਿਆ ਹੈ। ਤਦ ਹੀ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 20 ਜੁਲਾਈ, 1966 ਨੂੰ ਇਹ ਮਤਾ ਪਾਸ ਕੀਤਾ ਹੈ :

> 'ਸਿੱਖਾਂ ਨਾਲ ਸੰਬੰਧਤ ਮਾਮਲਿਆਂ ਬਾਰੇ ਜੋ ਅਦਾਲਤੀ ਜਾਂਚ ਪੜਤਾਲਾਂ ਤੇ ਰੀਪੋਰਟਾਂ ਸੁਤੰਤਰ ਭਾਰਤ ਵਿਚ ਹੋਈਆਂ ਹਨ, **ਉਹਨਾਂ ਉੱਤੇ ਦੀਰਘ ਵਿਚਾਰ ਕਰਨ ਪਿੱਛੋਂ ਇਹ ਸਿੱਟਾ ਨਿਕਲਦਾ ਹੈ** ਕਿ ਆਜ਼ਾਦ ਹਿੰਦੁਸਤਾਨ ਵਿਚ ਅਦਾਲਤਾਂ ਅਤੇ ਅਦਾਲਤੀ ਕਾਰਵਾਈਆਂ ਉੱਤੇ ਰਾਜਸੀ ਹਿੰਦੂਆਂ ਨੇ ਅਯੋਗ ਪ੍ਰਭਾਵ ਇਸ ਪ੍ਰਕਾਰ ਪਾਏ ਹੋਏ ਹਨ ਕਿ ਸਿੱਖਾਂ ਨੂੰ ਕਿਸੇ ਅਦਾਲਤੀ ਢੰਗ ਅਤੇ ਰਾਹ ਦੁਆਰਾ ਇਨਸਾਫ਼ ਦੀ ਉਮੀਦ ਨਹੀਂ ਰਹਿ ਗਈ।'

ਮਾਨਯਵਰ ਮਹਿਲਾ ਪ੍ਰਧਾਨ ਸਾਹਿਬ, ਹੋ ਸਕਦਾ ਹੈ ਕਿ ਮੇਰੇ ਕੋਲੋਂ ਪੁੱਛਿਆ ਜਾਵੇ ਅਤੇ ਮੈਂ ਵੇਖ ਰਿਹਾ ਹਾਂ ਕਿ ਕਈ ਭਲੇ ਅਤੇ ਸੱਜਣ ਮੈਂਬਰ ਇਸ ਸਭਾ ਵਿਚ ਬੈਠੇ ਹਨ ਜਿਨ੍ਹਾਂ ਦੇ ਮਨ ਵਿਚ ਕੋਈ ਇਸ ਪ੍ਰਕਾਰ ਦੇ ਪ੍ਰਸ਼ਨ ਉੱਠ ਰਹੇ ਹੋਣਗੇ, 'ਇਹ ਸਰਦਾਰ ਕਪੂਰ ਸਿੰਘ ਸਿਆਣਾ-ਬਿਆਣਾ ਹੋ ਕੇ ਸਿੱਖਾਂ ਦੀ ਗੱਲ ਲੋਕ ਸਭਾ ਵਿਚ ਕਿਉਂ ਛੇੜ ਬੈਠਾ ਹੈ ? ਸਾਡੇ ਦੇਸ਼ ਵਿਚ ਅਫ਼ਿਰਕੂ ਰਾਜ ਸਥਾਪਤ ਹੋ ਚੁੱਕਾ ਹੈ ਅਤੇ ਸਾਂਝੀਆਂ ਵੋਟਾਂ ਨਾਲ ਰਾਜ ਕਰਨ ਦਾ ਵਿਧਾਨ ਬਣ ਗਿਆ ਹੈ। ਸਿੱਖਾਂ ਨਾਲ ਵਿਤਕਰਾ ਅਤੇ ਧੱਕਾ ਕਿਵੇਂ ਹੋ ਸਕਦਾ ਹੈ ? ਸਾਡੇ ਵਿਧਾਨ ਵਿਚ ਤਾਂ ਸਿੱਖ ਹਿੰਦੂ ਦਾ ਵਿਤਕਰਾ ਮੰਨਿਆ ਹੀ ਨਹੀਂ ਗਿਆ। ਇਹਨਾਂ ਪ੍ਰਸ਼ਨਾਂ ਦਾ ਉੱਤਰ ਮੈਂ ਸਹਿਜੇ ਹੀ ਦੇ ਸਕਦਾ ਹਾਂ। ਵਿਧਾਨ ਅਤੇ ਕਾਨੂੰਨ ਤਾਂ ਕਿਤਾਬਾਂ ਵਿਚ ਲਿਖੇ ਹੁੰਦੇ ਹਨ, ਪਰ ਉਹਨਾਂ ਉੱਤੇ ਜਿਸ ਢੰਗ ਨਾਲ ਅਮਲ ਕੀਤਾ ਜਾਂਦਾ ਹੈ, ਉਹ ਗੱਲ ਹੋਰ ਹੈ। ਗੱਲ ਕਹਿਣ ਦੀ ਹੋਰ ਹੁੰਦੀ ਹੈ ਤੇ ਕਰਨ ਦੀ ਹੋਰ, ਇਹੋ ਰਾਜਨੀਤੀ ਦਾ ਰਹੱਸਯ ਹੈ। ਜਿਹੜੇ ਲੋਕ ਇਸ ਪ੍ਰਕਾਰ ਦੀਆਂ ਭੁੱਲ-ਭੁਲਾਣੀਆਂ ਵਿਚ ਸਿੱਖਾਂ ਨੂੰ ਪਾਉਣ ਦਾ ਯਤਨ ਕਰਦੇ ਹਨ, ਉਹ ਜਾਂ ਤਾਂ ਸਿੱਖਾਂ ਵਾਂਗ ਹੀ ਸਿੱਧੜ ਹਨ ਅਤੇ ਜਾਂ ਲੋੜ ਤੋਂ ਵੱਧ ਚਲਾਕ। ਮੁੰਡੂਕੋਪਨਸ਼ਦਿ ਵਿਚ

ਲਿਖਿਆ ਹੈ ਕਿ ਸੰਸਾਰ, ਆਤਮਾ ਦੀਆਂ ਚਾਰ ਗੱਡੀਆਂ ਤੋਂ ਉਤਪੰਨ ਹੁੰਦਾ ਹੈ। ਇਸ ਨੂੰ 'ਚਤੁਰਪਾਦ' ਕਿਹਾ ਹੈ। ਇਸੇ ਤਰ੍ਹਾਂ ਅੱਜ ਕੱਲ ਰਾਜ ਦੇ ਵੀ ਚਾਰ ਪੈਰ ਹਨ—ਪਾਰਲੀਮੈਂਟ, ਨੌਕਰਸ਼ਾਹੀ, ਅਦਾਲਤਾਂ ਅਤੇ ਪ੍ਰੈੱਸ। ਜਿਤਨਾ ਚਿਰ ਰਾਜ ਦੇ ਇਹਨਾਂ ਚਹੁੰ ਅੰਗਾਂ ਦੀ ਰੂਪ-ਰੇਖਾ ਨਾ ਪਛਾਣੀ ਜਾਵੇ, ਉਤਨਾ ਚਿਰ ਹਿੰਦੁਸਤਾਨ ਵਿਚ ਸਿੱਖਾਂ ਦੀ ਦੁੱਖ ਭਰੀ ਯੋਜਨਾ ਦੀ ਸੋਝੀ ਨਹੀਂ ਆ ਸਕਦੀ।

ਅਦਾਲਤਾਂ ਤੇ ਨੌਕਰਸ਼ਾਹੀ ਬਾਬਤ ਮੈਂ ਖੁੱਲ੍ਹੇ ਸੰਕੇਤ ਕਰ ਚੁੱਕਾ ਹਾਂ। ਹੁਣ ਮੈਂ ਪਾਰਲੀਮੈਂਟ ਵੱਲ, ਇਸ ਲੋਕ ਸਭਾ ਵੱਲ ਕੁਝ ਇਸ਼ਾਰੇ ਕਰਦਾ ਹਾਂ। ਇਹ ਲੋਕ ਸਭਾ ਮਹਾਨ ਗੌਰਵਸ਼ਾਲੀ ਸੰਸਥਾ ਹੈ ਅਤੇ ਇਸ ਦੇ ਸਤਿਕਾਰ ਨੂੰ ਭੰਗ ਕਰਨ ਦਾ ਅਧਿਕਾਰੀ ਕੋਈ ਨਹੀਂ ਹੈ। ਪਰੰਤੂ ਸਿੱਖ ਭਲੀ ਪ੍ਰਕਾਰ ਜਾਣਦੇ ਹਨ ਕਿ ਸਾਂਝੇ ਵੋਟਾਂ ਦੀ ਚੋਣ ਰਾਹੀਂ ਉਹ ਦੋ-ਚਾਰ ਤੋਂ ਵੱਧ ਮੈਂਬਰ ਇਥੇ ਭੇਜ ਨਹੀਂ ਸਕਦੇ। ਇਹ ਦੋ-ਚਾਰ ਮੈਂਬਰਾਂ ਨੂੰ ਵੀ ਖੁੱਲ੍ਹੀ ਤੇ ਨਿਰਭੈ ਹੋ ਕੇ ਗੱਲ ਕਰਨ ਦੀ ਆਗਿਆ ਨਹੀਂ ਦਿੱਤੀ ਜਾਂਦੀ। ਪਿਛਲੇਰੇ ਮਹੀਨਿਆਂ ਵਿਚ ਵੀ ਇਹ ਵੇਖਣ ਵਿਚ ਆਇਆ ਹੈ ਕਿ ਘੱਟ-ਗਿਣਤੀ ਦੇ ਮੈਂਬਰਾਂ ਨੂੰ ਬਿਨਾਂ ਸੁਣੇ ਤੇ ਬਿਨਾਂ ਵਿਚਾਰੇ ਲੋਕ ਸਭਾ ਵਿਚੋਂ ਖ਼ਾਰਜ ਕਰ ਦਿੱਤਾ ਜਾਂਦਾ ਹੈ ਅਤੇ ਪਿੱਛੋਂ ਵੀ ਆਪਣਾ ਦੁੱਖ ਰੋਣ ਦੀ ਆਗਿਆ ਨਹੀਂ ਦਿੱਤੀ ਜਾਂਦੀ। ਅਜਿਹੀ ਲੋਕ ਸਭਾ ਦੁਆਰਾ ਸਿੱਖ ਆਪਣੇ ਦੁੱਖਾਂ ਦੀ ਨਵਿਰਤੀ ਕਿਵੇਂ ਕਰਨ?

ਹੁਣ ਮੈਂ ਪ੍ਰੈੱਸ ਦੀ ਗੱਲ ਕਰਦਾ ਹਾਂ। ਸਾਡੇ ਦੇਸ਼ ਦਾ ਪ੍ਰੈੱਸ ਆਜ਼ਾਦ ਹੈ ਅਤੇ ਬਹੁਤ ਹੱਦ ਤਕ ਨਿਰਪੱਖ ਵੀ ਪਰ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਜਦੋਂ ਸਿੱਖਾਂ ਦਾ ਸਵਾਲ ਹੋਵੇ, ਉਸ ਵੇਲੇ ਉਹਨਾਂ ਦਾ ਰਵੱਈਆ ਕੀ ਹੁੰਦਾ ਹੈ? ਕੁਝ ਸਾਲ ਹੋਏ ਇੰਗਲੈਂਡ ਵਿਚ ਕਈ ਅਖ਼ਬਾਰਾਂ ਦੇ ਕਾਲਮ ਲਾਰਡ ਈਵਰਬਰੁੱਕ ਦੀ ਪ੍ਰਧਾਨ ਮੰਤਰੀ ਬਾਲਡਵਿਨ ਨਾਲ ਖੜਕ ਪਈ ਸੀ, ਬਾਲਡਵਿਨ ਨੇ ਪ੍ਰੈੱਸ ਬਾਰੇ ਇੰਗਲੈਂਡ ਦੀ ਪਾਰਲੀਮੈਂਟ ਵਿਚ ਕਿਹਾ ਸੀ:

> 'ਪ੍ਰੈੱਸ ਕੋਲ ਸ਼ਕਤੀ ਹੈ, ਪਰ ਜ਼ਿੰਮੇਵਾਰੀ ਦਾ ਇਹਸਾਸ ਨਹੀਂ। ਇਹਨਾਂ ਕੋਲ ਕੰਜਰਾਂ ਤੇ ਕੰਜਰੀਆਂ ਵਾਲੇ ਸਭ ਅਧਿਕਾਰ ਹਨ।'

ਮੈਂ ਇਸ ਤੋਂ ਵੱਧ ਕੁਝ ਨਹੀਂ ਕਹਿੰਦਾ। ਮੈਂ ਬਹੁਤ ਕੁਝ ਕਹਿ ਚੁੱਕਾ ਹਾਂ ਜਿਸ ਨਾਲ ਕਿ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਮਤੇ ਨੰਬਰ 2, ਜਿਹੜਾ ਕਿ 20 ਜੁਲਾਈ, 1966 ਨੂੰ ਪਾਸ ਕੀਤਾ ਗਿਆ, ਦੇ ਪਿਛੋਕੜ ਦੀ ਜਿਥੋਂ ਤਕ ਕਿ ਇਸ ਦਾ ਸੰਬੰਧ ਇਸ ਬਿੱਲ ਨਾਲ ਹੈ, ਸਮਝ ਪੈ ਸਕਦੀ ਹੈ। ਉਹ ਮਤਾ ਇਉਂ ਹੈ:

> **'ਸਿੱਖ ਨਿਸਚੇ ਕਰਦੇ ਹਨ ਅਤੇ ਐਲਾਨ ਕਰਦੇ ਹਨ ਕਿ ਉਹ ਆਪਣੀ ਪੂਰੀ ਸ਼ਕਤੀ ਨਾਲ ਐਸੇ ਹਮਲੇ ਦਾ ਮੁਕਾਬਲਾ ਕਰਨਗੇ, ਜਿਸ ਦਾ ਭਾਵ ਕਿ ਸਿੱਖਾਂ ਨੂੰ ਆਜ਼ਾਦ ਹਿੰਦੁਸਤਾਨ ਵਿਚ ਘਟੀਆ ਦਰਜੇ ਦੇ ਅਤੇ ਗੌਰਵ-ਰਹਿਤ ਲੋਕ ਬਣਾ ਦੇਣਾ ਹੋਵੇ।**

— — — — — — — —

ਉਹ ਮੰਗ ਕਰਦੇ ਹਨ ਕਿ ਹੇਠ ਲਿਖੇ ਕਦਮ ਫ਼ੌਰਨ ਚੁੱਕੇ ਜਾਣ ਤਾਂ ਕਿ ਸਿੱਖ ਹਿੰਦੁਸਤਾਨ ਵਿਚ ਬਰਾਬਰ ਦੇ ਭਰਾ ਬਣ ਕੇ ਰਹਿ ਸਕਣ।

(1) ਜਿਹੜੇ ਸਿੱਖ ਇਲਾਕੇ ਜਾਣ-ਬੁੱਝ ਕੇ ਅਤੇ ਬਿਨਾਂ ਕਾਰਨ ਨਵੇਂ ਪੰਜਾਬ ਵਿਚੋਂ ਕੱਢ ਦਿੱਤੇ ਗਏ ਹਨ ਅਤੇ ਜੋੜੇ ਨਹੀਂ ਗਏ ਜਿਹਾ ਕਿ ਗੁਰਦਾਸਪੁਰ ਜ਼ਿਲ੍ਹਾ ਦਾ ਇਲਾਕਾ ਜਿਸ ਵਿਚ ਕਿ ਡਲਹੌਜ਼ੀ ਸ਼ਾਮਲ ਹੈ, ਅੰਬਾਲੇ ਦਾ ਜ਼ਿਲ੍ਹਾ, ਜਾਣੋ ਚੰਡੀਗੜ੍ਹ, ਪੰਜੌਰ, ਕਾਲਕਾ ਤੇ ਅੰਬਾਲਾ ਸਦਰ ਦੇ ਅਤੇ ਊਨੇ ਦੀ ਸਾਰੀ ਤਹਿਸੀਲ, ਗੂਹਲਾ ਸਬ-ਤਹਿਸੀਲ, ਸਣੇ ਟੋਹਾਣਾ ਅਤੇ ਰਤੀਆ ਬਲਾਕ ਜਿਹੜੇ ਕਿ ਹਿਸਾਰ ਦੇ ਜ਼ਿਲ੍ਹੇ ਵਿਚ ਹਨ ਅਤੇ ਕਰਨਾਲ ਦੇ ਜ਼ਿਲ੍ਹੇ ਦਾ ਸ਼ਾਹਕਾਦ ਬਲਾਕ ਅਤੇ ਰਾਜਸਥਾਨ ਵਿਚ ਗੰਗਾ ਨਗਰ ਦਾ ਜ਼ਿਲ੍ਹਾ, ਇਹਨਾਂ ਇਲਾਕਿਆਂ ਨੂੰ ਝੱਟ-ਪਟ ਪੰਜਾਬ ਵਿਚ ਸ਼ਾਮਲ ਕੀਤਾ ਜਾਵੇ, ਤਾਕਿ ਸਾਰੇ ਨਾਲ ਲੱਗਦੇ ਸਿੱਖ ਵੱਸੋਂ ਦੇ ਇਲਾਕੇ ਇਕੱਠੇ ਹੋ ਕੇ ਸੁਤੰਤਰ ਭਾਰਤ ਵਿਚ ਸਿੱਖ ਹੋਮਲੈਂਡ ਅਥਵਾ ਸਿੱਖਸਤਾਨ ਦਾ ਰੂਪ ਧਾਰਨ ਕਰ ਲੈਣ।

(2) ਇਸ ਨਵੇਂ ਨਿਰਮਿਤ ਹੋਏ ਪੰਜਾਬ ਨੂੰ ਉਹ ਅਤੇ ਉਹੋ ਜਿਹੇ ਅਧਿਕਾਰ ਤੇ ਪਦਵੀ ਦਿੱਤੀ ਜਾਵੇ ਜਿਹੜੀ ਕਿ ਸੰਨ 1950 ਵਿਚ ਹਿੰਦੁਸਤਾਨ ਦੇ ਵਿਧਾਨ ਦੁਆਰਾ ਜੰਮੂ ਤੇ ਕਸ਼ਮੀਰ ਦੀ ਰਿਆਸਤ ਨੂੰ ਪ੍ਰਾਪਤ ਹਨ।'

ਸ੍ਰੀਮਤੀ ਜੀਓ, ਮੈਂ ਹੁਣ ਆਪਣਾ ਭਾਸ਼ਣ ਸਮਾਪਤ ਕਰ ਚੁੱਕਾ ਹਾਂ। ਸਾਰੇ ਸਿੱਖਾਂ ਅਤੇ ਸਿੱਖ ਪੰਥ ਦੇ ਨਾਮ ਉੱਤੇ ਜਿਨ੍ਹਾਂ ਦੀ ਜੱਥੇਬੰਦੀ ਸ਼੍ਰੋਮਣੀ ਅਕਾਲੀ ਦਲ ਹੈ। ਮੈਂ ਇਸ ਬਿੱਲ ਨੂੰ ਰੱਦ ਕਰਦਾ ਹਾਂ, ਇਸ ਨੂੰ ਨਾ ਮਨਜ਼ੂਰ ਕਰਦਾ ਹਾਂ, ਇਸ ਦਾ ਵਿਰੋਧ ਕਰਦਾ ਹਾਂ ਅਤੇ ਇਸ ਬਿੱਲ ਦੇ ਪਿੱਛੇ ਜਿਹੜੀਆਂ ਭਾਵਨਾਵਾਂ ਹਨ, ਉਹਨਾਂ ਨੂੰ ਧਿਤਕਾਰਦਾ ਹਾਂ। ਮੈਂ ਹਿੰਦ ਸਰਕਾਰ ਨੂੰ ਕਹਿੰਦਾ ਹਾਂ ਕਿ ਉਹ ਛੇਤੀ ਤੋਂ ਛੇਤੀ ਵਿਧਾਨਕ ਕਦਮ ਚੁੱਕੇ ਜਿਸ ਦੁਆਰਾ ਕਿ ਸ਼੍ਰੋਮਣੀ ਅਕਾਲੀ ਦਲ ਦੀਆਂ ਉਹਨਾਂ ਮੰਗਾਂ ਦੀ, ਜਿਨ੍ਹਾਂ ਦੀ ਵਿਆਖਿਆ ਕਿ ਮੈਂ ਹੁਣੇ ਕਰ ਚੁੱਕਾ ਹਾਂ, ਪੂਰਤੀ ਹੋਵੇ।

ਮਾਨਯਵਰ ਪ੍ਰਧਾਨ ਦੇਵੀ ਜੀਓ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

•

# ਸ਼੍ਰੋਮਣੀ ਅਕਾਲੀ ਦਲ ਦੇ ਨਵੇਂ ਪਾਲਿਸੀ-ਪ੍ਰੋਗਰਾਮ ਦਾ

# ਖਰੜਾ

ਜੋ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ 16, 17 ਅਕਤੂਬਰ 1973 ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਪਾਵਨ ਅਸਥਾਨ ਵਿਖੇ ਹੋਈ ਇਕੱਤ੍ਰਤਾ ਵਿੱਚ ਪ੍ਰਵਾਨ ਕੀਤਾ ਤੇ ਜੋ 28-08-77 ਨੂੰ ਹੋ ਰਹੇ ਅਕਾਲੀ ਦਲ ਦੇ ਜਨਰਲ ਇਜਲਾਸ ਵਿੱਚ ਪ੍ਰਵਾਨਗੀ ਲਈ ਪੇਸ਼ ਕੀਤਾ ਜਾ ਰਿਹਾ ਹੈ।

ਸਹੀ

ਗਿਆਨੀ ਅਜਮੇਰ ਸਿੰਘ

ਮਿਤੀ 01-08-1977

ਸਕੱਤਰ, ਸ਼੍ਰੋਮਣੀ ਅਕਾਲੀ ਦਲ

## ਖ਼ਾਲਸਾ ਪੰਥ ਦਾ ਵਿਦਿਅਕ ਨਿਸ਼ਾਨਾ

"ਸ਼੍ਰੋਮਣੀ ਅਕਾਲੀ ਦਲ, ਸਿੱਖ ਕੌਮ ਨੂੰ ਇੱਕ ਮਜ਼ਬੂਤ ਪੜ੍ਹੀ-ਲਿਖੀ, ਸੁਘੜ, ਆਪਣੇ ਹੱਕਾਂ ਤੋਂ ਜਾਣੂੰ, ਅੱਡੋ-ਅੱਡ ਹੁਨਰ ਵਿੱਚ ਪ੍ਰਬੀਨ ਅਤੇ ਉਹਨਾਂ ਦੀ ਕਦਰਦਾਨ ਵੇਖਣਾ ਚਾਹੁੰਦਾ ਹੈ।"

"ਅਕਾਲੀ ਦਲ, ਸਿੱਖ ਕੌਮ ਦੇ ਵਿਦਿਅਕ ਮਾਹਿਰਾਂ, ਸਾਇੰਸਦਾਨਾਂ, ਫ਼ਿਲਾਸਫ਼ਰਾਂ, ਕਵੀਆਂ, ਲਿਖਾਰੀਆਂ ਤੇ ਕਲਾਕਾਰਾਂ ਆਦਿ ਨੂੰ ਕੌਮ ਦੀ ਬਹੁਮੁੱਲੀ ਪੂੰਜੀ ਸਮਝਦਾ ਹੈ।"

"ਅਕਾਲੀ ਦਲ, ਪੇਂਡੂ ਤੇ ਪਛੜੇ ਵਰਗ ਦੇ ਵਿਦਿਆਰਥੀਆਂ ਨੂੰ ਉੱਚ ਵਿਦਿਆ ਪ੍ਰਾਪਤੀ ਲਈ ਉਤਸ਼ਾਹਿਤ ਕਰੇਗਾ।"

## ਮੁੱਖ ਬੰਦ

ਸ਼੍ਰੋਮਣੀ ਅਕਾਲੀ ਦਲ, ਨਿਰਸੰਦੇਹ, ਇੱਕ ਅਜਿਹੀ ਮਹਾਨ ਜਥੇਬੰਦੀ ਹੈ, ਜਿਸ ਦਾ ਸਾਰਥਕ ਹੋਣਾ ਗੌਰਵ-ਜਨਕ ਹੈ। ਅਕਾਲੀ ਦਲ ਦਾ ਇਤਿਹਾਸ, ਮੋਰਚਿਆਂ, ਅੰਦੋਲਨਾਂ, ਸੰਗਰਾਮਾਂ, ਜਿੱਤਾਂ ਤੇ ਪ੍ਰਾਪਤੀਆਂ ਦਾ ਸ਼ਾਨਦਾਰ ਇਤਿਹਾਸ ਹੈ, ਜਿਸ ਉੱਤੇ ਜਿੰਨਾ ਵੀ ਮਾਣ ਕੀਤਾ, ਜਾਏ ਥੋੜ੍ਹਾ ਹੈ। ਅਕਾਲੀ ਦਲ ਦਾ ਇਤਿਹਾਸ, ਇਸ ਸੱਚਾਈ

ਦਾ ਸਾਖੀ ਹੈ ਕਿ ਜੋ ਵੀ ਅਕਾਲੀ ਦਲ ਅੱਗੇ ਅੜਦਾ ਰਿਹਾ, ਉਹ ਝੜਦਾ ਰਿਹਾ। ਦੇਸ਼ ਦੀ ਆਜ਼ਾਦੀ ਵਿੱਚ ਜੋ ਮਹਾਨ ਹਿੱਸਾ ਅਕਾਲੀ ਦਲ ਨੇ ਪਾਇਆ ਹੈ, ਉਹ ਸਦਾ ਸੁਰਨ ਅੱਖਰਾਂ ਵਿੱਚ ਲਿਖਿਆ ਜਾਵੇਗਾ ਤੇ ਸਦਾ ਅਭੁੱਲ ਰਹੇਗਾ।

ਅਕਾਲੀ ਦਲ, ਸਮੇ ਦੀ ਨਬਜ਼ ਪਛਾਣ ਕੇ ਸਿੰਘਾਂ ਦੀ ਅਗਵਾਈ ਕਰਦਾ ਰਿਹਾ ਹੈ। ਸਿਖ ਹੱਕਾਂ ਦੀ ਰਾਖੀ, ਸਿੱਖਾਂ ਲਈ ਇਸ ਦੇਸ ਵਿੱਚ ਇੱਕ ਸਤਿਕਾਰ-ਭਰਪੂਰ ਅਸਥਾਨ ਦੀ ਪ੍ਰਾਪਤੀ, ਪੰਥ ਦੀ ਚੜ੍ਹਦੀ ਕਲਾ ਤੇ ਬੋਲ-ਬਾਲੇ, ਅਕਾਲੀ ਦਲ ਦਾ ਸਦਾ ਆਦਰਸ਼ ਰਿਹਾ ਹੈ ਤੇ ਇਸ ਆਦਰਸ਼-ਪੂਰਤੀ ਲਈ ਅਕਾਲੀ ਦਲ ਸਦਾ ਵੱਖ-ਵੱਖ ਸਾਧਨ ਵਰਤਦਾ ਰਿਹਾ ਹੈ।

ਭਾਰਤ ਦੀ ਕਾਂਗਰਸ ਸਰਕਾਰ ਦੀ ਪੰਥ ਵਿਰੋਧੀ ਨੀਤੀ ਨੂੰ ਮੁੱਖ ਰੱਖ ਕੇ ਅਤੇ ਦੇਸ਼ ਦੇ ਅੰਗੜਾਈ ਲੈ ਰਹੇ ਨਵੇਂ ਰਾਜਸੀ, ਸਮਾਜਿਕ ਅਤੇ ਆਰਥਿਕ ਹਾਲਾਤ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਨੇ ਫ਼ੈਸਲਾ ਕੀਤਾ ਹੈ ਕਿ ਪੰਥਕ ਨਿਸ਼ਾਨੇ ਨਵੇਂ ਸਿਰੇ ਤੋਂ ਮਿਥੇ ਜਾਣ ਤੇ ਨਵੇਂ ਪੰਥਕ ਟੀਚੇ 'ਤੇ ਅਪੜਨ ਲਈ ਸਿੱਖ ਪੰਥ ਨੂੰ ਨਵੀਨ ਤੇ ਹਾਲਾਤ ਅਨੁਕੂਲ ਅਗਵਾਈ ਦਿੱਤੀ ਜਾਏ, ਤਾਂ ਕਿ ਅਕਾਲੀ ਦਲ ਪੰਥ ਦੀ, ਪੰਜਾਬ ਦੀ ਤੇ ਦੇਸ ਦੀ ਉਹ ਸੇਵਾ ਕਰ ਸਕੇ, ਜਿਸ ਦੀ ਪੰਥ ਪ੍ਰੇਮੀ ਇਸ ਤੋਂ ਆਸ ਰੱਖਦੇ ਹਨ।

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਪਣੀ ਇਕੱਤਰਤਾ ਮਿਤੀ 11-12-72 ਵਿੱਚ ਅਕਾਲੀ ਦਲ ਦੇ 'ਪਾਲਿਸੀ ਪ੍ਰੋਗਰਾਮ' ਨੂੰ ਉਲੀਕਣ ਲਈ ਪੰਥ ਦੇ ਸੂਝਵਾਨ ਅਤੇ ਬੁੱਧੀਜੀਵਾਂ ਦੀ ਇੱਕ ਸਬ-ਕਮੇਟੀ ਬਣਾਈ। ਇਸ ਕਮੇਟੀ ਦੇ ਚੇਅਰਮੈਨ, ਅਕਾਲੀ ਦਲ ਦੇ ਜਨਰਲ ਸਕੱਤਰ ਸ. ਸੁਰਜੀਤ ਸਿੰਘ ਬਰਨਾਲਾ ਐੱਮ.ਐੱਲ.ਏ., ਸਾਬਕਾ ਵਿਦਿਆ ਮੰਤਰੀ, ਨਿਯੁਕਤ ਕੀਤੇ ਗਏ। ਸਬ ਕਮੇਟੀ ਦੇ ਦੂਜੇ ਮੈਂਬਰ ਸ. ਗੁਰਚਰਨ ਸਿੰਘ ਟੌਹੜਾ ਐੱਮ.ਪੀ. ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਸ. ਗੁਰਮੀਤ ਸਿੰਘ ਸਾਬਕਾ ਰਾਜ ਮੰਤਰੀ, ਡਾਕਟਰ ਭਾਗ ਸਿੰਘ ਸਾਬਕਾ ਮੰਤਰੀ, ਸ. ਬਲਵੰਤ ਸਿੰਘ ਸਾਬਕਾ ਖ਼ਜ਼ਾਨਾ ਮੰਤਰੀ, ਸ. ਗਿਆਨ ਸਿੰਘ ਰਾੜੇਵਾਲਾ, ਸ. ਪ੍ਰੇਮ ਸਿੰਘ ਲਾਲਪੁਰਾ, ਸ. ਜਸਵਿੰਦਰ ਸਿੰਘ ਬਰਾੜ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ, ਸ. ਭਾਗ ਸਿੰਘ ਸਾਬਕਾ ਐੱਮ.ਐੱਲ.ਏ., ਮੇਜਰ ਜਨਰਲ ਗੁਰਬਖ਼ਸ਼ ਸਿੰਘ ਬਧਨੀ ਤੇ ਸ. ਅਮਰ ਸਿੰਘ ਅੰਬਾਲਵੀ ਐਡਵੋਕੇਟ ਸਨ।

ਇਸ ਸਬ ਕਮੇਟੀ ਦੀ ਪਹਿਲੀ ਇਕੱਤ੍ਰਤਾ 23-12-72 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਤੇ ਕੁਲ ਗਿਆਰਾਂ ਇਕੱਤ੍ਰਤਾਵਾਂ ਹੋਈਆਂ। ਬਹੁਤੀਆਂ ਇਕੱਤ੍ਰਤਾਵਾਂ ਚੰਡੀਗੜ੍ਹ ਦੇ ਸੁਖਾਵੇਂ, ਨਿਵੇਕਲੇ, ਸ਼ਾਂਤੀ-ਭਰਪੂਰ ਤੇ ਨਰੋਏ ਵਾਤਾਵਰਨ ਵਿੱਚ ਹੁੰਦੀਆਂ ਰਹੀਆਂ।

ਸਬ ਕਮੇਟੀ ਦੇ ਸਮੂਹ ਮੈਂਬਰਾਂ ਨੇ ਡੂੰਘੀ ਦਿਲਚਸਪੀ ਦਿਖਾਈ। ਕਈ ਵਾਰ ਇੱਕ-ਇੱਕ ਅੱਖਰ ਉੱਤੇ ਸੁਆਦਲੀ ਬਹਿਸ ਹੋਈ। ਅਤਿ ਸੂਝਵਾਨ ਤੇ ਉੱਚ-ਕੋਟੀ ਦੇ

ਬੁੱਧੀਜੀਵਾਂ ਦੀਆਂ ਇਹਨਾਂ ਇਕੱਤ੍ਰਤਾਵਾਂ ਵਿੱਚ ਸ਼ਾਮਲ ਹੋਣ ਦਾ ਬੜਾ ਸੁਆਦ ਆਇਆ। ਹਰ ਪੱਖ ਚੰਗੀ ਤਰ੍ਹਾਂ ਘੋਖਿਆ, ਸੋਚਿਆ, ਵਿਚਾਰਿਆ ਤੇ ਸਮਝਿਆ ਗਿਆ। ਅਤਿ ਸੂਖਮ ਤੇ ਬਾਰੀਕ ਨੁਕਤਿਆਂ ਉੱਤੇ ਬੜੀਆਂ ਸੁਆਦਲੀਆਂ ਵਿਚਾਰਾਂ ਹੋਈਆਂ। ਕਈ ਨੁਕਤਿਆਂ ਉੱਤੇ ਮਤ-ਭੇਦ ਹੁੰਦਿਆਂ ਵੀ ਇਹ ਰਿਪੋਰਟ ਸਰਬ ਸੰਮਤੀ ਨਾਲ਼ ਉਲੀਕੀ ਗਈ ਹੈ। ਪੰਥਕ ਦਰਦ ਤੇ ਪੰਥਕ ਹਿੱਤਾਂ ਦੇ ਪਿਆਰ ਦੀ ਸਾਂਝ ਦਾ ਸਦਕਾ, ਫ਼ੌਜੀ ਜਰਨੈਲ, ਹਾਈਕੋਰਟ ਦੇ ਕਾਨੂੰਨਦਾਨ, ਸਿਆਣੇ ਡਾਕਟਰ, ਅਰਥ-ਸ਼ਾਸਤਰ ਦੇ ਗਿਆਤਾ, ਰਾਜਨੀਤੀ ਵਿੱਚ ਖੁੱਭੇ ਹੋਏ ਤੇ ਪ੍ਰਬਲ ਧਾਰਮਿਕ ਰੁਚੀ ਦੇ ਧਾਰਨੀ, ਸਾਰੇ ਦੇ ਸਾਰੇ ਬੜੀ ਸੰਜੀਦਗੀ ਨਾਲ ਪੰਥ ਦੇ ਭਵਿੱਖ ਨੂੰ ਉੱਜਲ ਬਣਾਉਣ ਲਈ ਆਪਣਾ ਅਨਮੋਲ ਹਿੱਸਾ ਪਾਉਂਦੇ ਰਹੇ। ਵਿਚਾਰਾਂ ਸਮੇਂ ਦੇਸ਼-ਪਿਆਰ ਤੇ ਪੰਥ-ਪਿਆਰ ਦੇ ਮਿਲੇ-ਜੁਲੇ ਜਜ਼ਬੇ ਪ੍ਰਗਟ ਹੁੰਦੇ ਸਨ। ਦੇਸ਼ ਦੀ ਰਾਖੀ ਤੇ ਪੰਥਕ ਹਿੱਤਾਂ ਦੀ ਰਾਖੀ ਦੇ ਜਜ਼ਬਿਆਂ ਵਿੱਚ ਸੰਪੂਰਨ ਸੰਤੁਲਨ ਦਾ ਸਦਾ ਪ੍ਰਗਟਾਵਾ ਹੁੰਦਾ ਰਿਹਾ।

'ਸ. ਸੁਰਜੀਤ ਸਿੰਘ ਸਬ ਕਮੇਟੀ' ਦੀ ਅਣਥੱਕ ਮਿਹਨਤ-ਭਰਪੂਰ ਰਿਪੋਰਟ, ਜਦੋਂ ਦਸਮ ਪਿਤਾ ਦੇ ਪਾਵਨ ਤੇ ਮਹਾਨ ਇਤਿਹਾਸਕ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਅਕਾਲੀ ਦਲ ਦੀ ਵਰਕਿੰਗ ਕਮੇਟੀ ਵਿੱਚ ਪੇਸ਼ ਹੋਈ ਤਾਂ ਵਰਕਿੰਗ ਕਮੇਟੀ ਨੇ ਦੋ ਦਿਨ ਦੀ ਬੜੀ ਦੀਰਘ ਵਿਚਾਰ ਉਪਰੰਤ ਇਸ ਰਿਪੋਰਟ ਨੂੰ ਪ੍ਰਵਾਨਿਆ ਤੇ ਜਨਰਲ ਅਜਲਾਸ ਵਿੱਚ ਪੇਸ਼ ਕਰਨ ਦੀ ਆਗਿਆ ਕੀਤੀ ਗਈ।

ਇਸ ਲਈ ਇਹ ਖਰੜਾ ਆਪ ਜੀ ਪਾਸ ਭੇਜਿਆ ਜਾ ਰਿਹਾ ਹੈ ਕਿ ਜਨਰਲ ਅਜਲਾਸ ਵਿੱਚ ਪੇਸ਼ ਹੋਣ ਤੋਂ ਪਹਿਲਾਂ ਆਪ ਇਸ ਦਾ ਅਧਿਐਨ ਕਰ ਸਕੋ ਤੇ ਅਕਾਲੀ ਦਲ ਦੇ ਜਨਰਲ ਸਮਾਗਮ ਵਿੱਚ ਆਪਣੀ ਬਹੁਮੁੱਲੀ ਰਾਇ ਦੇ ਸਕੋ।

ਪੰਥਕ ਪਿਆਰ ਤੇ ਸਤਿਕਾਰ ਨਾਲ

ਆਪ ਜੀ ਦਾ ਸਨੇਹੀ ਸੇਵਕ

ਦਫ਼ਤਰ ਸ਼੍ਰੋਮਣੀ ਅਕਾਲੀ ਦਲ, **ਅਮਜੇਰ ਸਿੰਘ**

ਸ੍ਰੀ ਅੰਮ੍ਰਿਤਸਰ ਸਕੱਤਰ,

1-8-1977 ਸ਼੍ਰੋਮਣੀ ਅਕਾਲੀ ਦਲ

## ਸ਼੍ਰੋਮਣੀ ਅਕਾਲੀ ਦਲ ਦਾ ਸਿਧਾਂਤ

ਜਿਹਾ ਕਿ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਆਪਣੀ 16-17 ਅਕਤੂਬਰ ਦੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਈ ਇਕੱਤ੍ਰਤਾ ਵਿੱਚ ਪ੍ਰਵਾਨ ਕੀਤਾ:

### (ੳ) ਸਿਧਾਂਤ

1. ਸ਼੍ਰੋਮਣੀ ਅਕਾਲੀ ਦਲ ਸਿੱਖ ਪੰਥ ਦੀ ਸਮੁੱਚੀ ਮਰਜ਼ੀ ਦਾ ਇੱਕੋ-ਇੱਕ ਪ੍ਰਗਟਾਓ

ਹੈ ਤੇ ਪੰਥ ਦੀ ਪ੍ਰਤੀਨਿਧਤਾ ਕਰਨ ਲਈ ਪੂਰਾ ਅਧਿਕਾਰ ਰੱਖਦਾ ਹੈ। ਇਸ ਜਥੇਬੰਦੀ ਦੀ ਬੁਨਿਆਦ ਮਨੁੱਖਾਂ ਦੇ ਆਪਸੀ ਸੰਬੰਧ, ਮਨੁੱਖ ਗਤੀ ਅਤੇ ਮਨੁੱਖ ਦੇ ਪਰਮ-ਤੱਤ ਨਾਲ਼ ਸੰਬੰਧਾਂ ਉੱਤੇ ਰੱਖੀ ਗਈ ਹੈ।

2. ਇਹ ਸਿਧਾਂਤ ਗੁਰੂ ਨਾਨਕ ਦੇਵ ਜੀ ਦੇ ਤ੍ਰੀ ਉਪਦੇਸ਼ 'ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ' ਦੀਆਂ ਲੀਹਾਂ ਉੱਤੇ ਅਧਾਰਤ ਹਨ।

## (ਅ) ਮਨੋਰਥ

ਸ਼੍ਰੋਮਣੀ ਅਕਾਲੀ ਦਲ ਹੇਠ ਲਿਖੇ ਮੰਤਵਾਂ ਦੀ ਪੂਰਤੀ ਲਈ ਸਦਾ ਤਤਪਰ ਰਹੇਗਾ।

1. ਗੁਰਮਤਿ ਤੇ ਰਹਿਤ ਮਰਯਾਦਾ ਦਾ ਪ੍ਰਚਾਰ ਅਤੇ ਨਾਸਤਿਕਤਾ ਤੇ ਮਨਮੱਤ ਦਾ ਪ੍ਰਹਾਰ।
2. ਸਿੰਘਾਂ ਵਿੱਚ ਪੰਥਕ ਆਜ਼ਾਦ ਹਸਤੀ ਦਾ ਅਹਿਸਾਸ ਕਾਇਮ ਰੱਖਣਾ ਅਤੇ ਅਜਿਹਾ ਦੇਸ-ਕਾਲ ਘੜਨਾ, ਜਿਸ ਵਿੱਚ ਸਿੱਖ ਪੰਥ ਦੇ ਕੌਮੀ ਜਜ਼ਬੇ ਤੇ ਕੌਮੀਅਤ ਦਾ ਪ੍ਰਗਟਾਓ, ਪੂਰਨ ਤੌਰ 'ਤੇ ਮੂਰਤੀਮਾਨ ਤੇ ਪ੍ਰਜ੍ਵਲਤ ਹੋ ਸਕੇ।
3. ਕੰਗਾਲੀ, ਭੁੱਖ-ਨੰਗ ਤੇ ਥੁੜ੍ਹ ਨੂੰ ਦੂਰ ਕਰਨਾ, ਨਿਆਂਕਾਰ ਤੇ ਚੰਗੇ ਨਿਜ਼ਾਮ ਨੂੰ ਕਾਇਮ ਕਰਨ ਲਈ ਦੌਲਤ ਤੇ ਉਪਜ ਨੂੰ ਵਧਾਉਣਾ ਤੇ ਮੌਜੂਦਾ ਕਾਣੀ-ਵੰਡ ਤੇ ਲੁੱਟ-ਖਸੁੱਟ (ਟੈਕਸ-ਪਲਾਇਟੇਸ਼ਨ) ਨੂੰ ਦੂਰ ਕਰਨਾ।
4. ਗੁਰਮਤਿ ਆਸ਼ੇ ਅਨੁਸਾਰ ਅਨਪੜ੍ਹਤਾ, ਛੂਤ-ਛਾਤ ਤੇ ਜ਼ਾਤ-ਪਾਤ ਦੇ ਵਿਤਕਰੇ ਨੂੰ ਹਟਾਉਣਾ।
5. ਮੰਦੀ ਸਿਹਤ ਤੇ ਬੀਮਾਰੀ ਨੂੰ ਦੂਰ ਕਰਨ ਦੇ ਉਪਾਓ, ਨਸ਼ਿਆਂ ਦੀ ਨਿਖੇਧੀ ਅਤੇ ਬੰਦਸ਼ ਤੇ ਸਰੀਰਕ ਅਰੋਗਤਾ ਦਾ ਵਾਧਾ, ਜਿਸ ਨਾਲ਼ ਕੌਮ ਵਿੱਚ ਉਤਸ਼ਾਹ ਜਾਗੇ ਤੇ ਉਹ ਕੌਮੀ ਬਚਾਉ ਲਈ ਤਿਆਰ ਹੋ ਸਕੇ।

## ਅੰਕ ਪਹਿਲਾ

ਅਕਾਲੀ ਦਲ, ਸਿੱਖਾਂ ਵਿੱਚ ਧਰਮ-ਭਾਵ ਪੈਦਾ ਕਰਨਾ ਤੇ ਉਹਨਾਂ ਵਿੱਚ ਸਿੱਖ ਹੋਣ ਉੱਤੇ ਫ਼ਖ਼ਰ ਪੈਦਾ ਕਰਨਾ ਆਪਣਾ ਮੁੱਖ ਮਨੋਰਥ ਸਮਝਦਾ ਹੈ, ਜਿਸ ਦੀ ਪੂਰਤੀ ਲਈ ਅਕਾਲੀ ਦਲ ਹੇਠ ਲਿਖਿਆ ਪ੍ਰੋਗਰਾਮ ਵਰਤੋਂ ਵਿੱਚ ਲਿਆਏਗਾ :

(ੳ) ਵਾਹਿਗੁਰੂ ਦੀ ਵਾਹਿਦ ਹਸਤੀ ਦਾ ਪ੍ਰਚਾਰ ਕਰਨਾ, ਨਾਮ ਸਿਮਰਨ ਤੇ ਗੁਰਬਾਣੀ ਦਾ ਪ੍ਰਵਾਹ ਚਲਾਣਾ, ਦਸ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗਰੰਥ ਸਾਹਿਬ ਉੱਤੇ ਦ੍ਰਿੜ੍ਹ ਨਿਸਚਾ ਕਰਾਉਣਾ ਤੇ ਉਹਨਾਂ ਉਪਦੇਸ਼ਾਂ ਦੀ ਵਾਕਫ਼ੀ ਤੇ ਉਹਨਾਂ ਉੱਤੇ ਅਮਲ ਕਰਾਉਣ ਲਈ ਯਤਨ ਕਰਨਾ।

— — — — — — — —

(ਅ) ਗੁਰਮਤਿ, ਸਿੱਖ ਫ਼ਲਸਫ਼ਾ, ਰਹਿਤ ਮਰਯਾਦਾ ਤੇ ਕੀਰਤਨ ਆਦਿ ਦੇ ਪ੍ਰਚਾਰ ਨੂੰ ਕਾਮਯਾਬੀ ਨਾਲ਼ ਚਲਾਉਣ ਲਈ ਸਿੱਖ ਮਿਸ਼ਨਰੀ ਕਾਲਜ ਵਿੱਚੋਂ ਪ੍ਰਚਾਰਕ ਤੇ ਚੰਗੇ ਰਾਗੀ, ਢਾਡੀ, ਕਵੀਸ਼ਰ ਪੈਦਾ ਕਰਨੇ, ਤਾਂ ਕਿ ਦੇਸ਼ ਤੇ ਪ੍ਰਦੇਸ਼ ਵਿੱਚ, ਕਾਲਜਾਂ ਤੇ ਸਕੂਲਾਂ ਵਿੱਚ, ਪਿੰਡਾਂ ਤੇ ਸ਼ਹਿਰਾਂ ਵਿੱਚ, ਗੋਇਆ ਕਿ ਹਰ ਥਾਂ ਲਈ ਪ੍ਰਚਾਰ ਦੀ ਯੋਗਤਾ ਰੱਖਣ ਵਾਲ਼ੇ ਸੱਜਣ ਤਿਆਰ ਕੀਤੇ ਜਾ ਸਕਣ।

(ੲ) ਵੱਡੇ ਪੈਮਾਨੇ 'ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਬੰਧ ਕਰਨਾ, ਕਾਲਜਾਂ ਤੇ ਸਕੂਲਾਂ ਵਿਖੇ ਇਸ ਸੰਬੰਧ ਵਿੱਚ ਪੂਰਾ ਤਾਣ ਲਾਉਣਾ ਅਤੇ ਇਸ ਮਨੋਰਥ ਨੂੰ ਸਾਹਮਣੇ ਰੱਖ ਕੇ ਕਾਲਜਾਂ ਦੇ ਵਿਦਿਆਰਥੀਆਂ ਤੇ ਪ੍ਰੋਫ਼ੈਸਰਾਂ ਦੇ ਬਾਕਾਇਦਾ ਸਟੱਡੀ-ਸਰਕਲ ਲਾਉਣ ਦਾ ਪ੍ਰਬੰਧ ਕਰਨਾ।

(ਸ) ਸਿੰਘਾਂ ਵਿੱਚ ਦਸਵੰਧ ਦਾ ਰਿਵਾਜ ਮੁੜ ਸੁਰਜੀਤ ਕਰਨਾ।

(ਹ) ਸਿੱਖ ਧਰਮ ਤੇ ਇਤਿਹਾਸ ਦੇ ਵਿਦਵਾਨਾਂ, ਲਿਖਾਰੀਆਂ, ਪ੍ਰਚਾਰਕਾਂ, ਗ੍ਰੰਥੀਆਂ ਆਦਿ ਦਾ ਕੌਮ ਵੱਲੋਂ ਵੱਧ ਤੋਂ ਵੱਧ ਆਦਰ ਕਰਨ ਲਈ ਪ੍ਰਚਾਰ ਕਰਨਾ ਅਤੇ ਉਹਨਾਂ ਦੇ ਰੁਤਬੇ, ਸਿਖਲਾਈ ਅਤੇ ਰਹਿਣੀ ਦਾ ਮਿਆਰ ਉੱਚਾ ਕਰਨ ਲਈ ਯਤਨ ਕਰਨਾ।

(ਕ) ਗੁਰਦੁਆਰਾ ਪ੍ਰਬੰਧ ਨੂੰ ਵਧੇਰੇ ਸੋਹਣਾ ਬਣਾਉਣ ਲਈ ਯਤਨ ਕਰਨਾ ਤੇ ਗੁਰਦੁਆਰਾ-ਕਰਮਚਾਰੀਆਂ ਦੀ ਸਿਖਲਾਈ ਲਈ ਪ੍ਰਬੰਧ ਕਰਨਾ, ਗੁਰਦੁਆਰਿਆਂ ਦੀਆਂ ਇਮਾਰਤਾਂ ਦੀ ਸੰਭਾਲ ਕਰਾਉਣੀ। ਇਸ ਸੰਬੰਧ ਵਿੱਚ ਸਮੇ-ਸਮੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਕਮੇਟੀਆਂ ਵਿੱਚ ਆਪਣੇ ਪ੍ਰਤੀਨਿਧਾਂ ਨੂੰ ਯੋਗ ਹਦਾਇਤਾਂ ਭੇਜਦੇ ਰਹਿਣਾ।

(ਖ) ਗੁਰਬਾਣੀ ਦੀ ਸ਼ੁੱਧ ਛਪਾਈ, ਪੁਰਾਣੇ ਤੇ ਨਵੀਨ ਸਿੱਖ ਇਤਿਹਾਸ ਦੀ ਖੋਜ ਅਤੇ ਸੰਭਾਲ ਤੇ ਪ੍ਰਕਾਸ਼ਨਾ, ਗੁਰਬਾਣੀ ਦਾ ਹੋਰ ਬੋਲੀਆਂ ਵਿੱਚ ਉਲਥਾ, ਸਿੱਖ ਸਿਧਾਂਤ ਬਾਰੇ ਵਧੀਆ ਸਾਹਿੱਤ ਤਿਆਰ ਕਰਨ ਲਈ ਪ੍ਰਬੰਧ ਕਰਨਾ।

(ਗ) ਇੱਕ ਨਵਾਂ ਸਰਬ-ਹਿੰਦ ਗੁਰਦੁਆਰਾ ਕਾਨੂੰਨ ਬਣਾਉਣ ਦਾ ਬਾਨ੍ਹਣੂ ਬੰਨ੍ਹਣਾ, ਜਿਸ ਨਾਲ਼ ਕਿ ਦੇਸ ਭਰ ਦੇ ਗੁਰਦੁਆਰਿਆਂ ਦਾ ਪ੍ਰਬੰਧ ਵਧੇਰੇ ਸੁਚੱਜਾ ਤੇ ਸੋਭਾ-ਜਨਕ ਹੋ ਸਕੇ ਅਤੇ ਜਿਸ ਨਾਲ਼ ਸਿੱਖ ਪੰਥ ਪ੍ਰਾਚੀਨ ਪ੍ਰਚਾਰ ਕਰਨ ਵਾਲ਼ੀਆਂ ਸੰਪ੍ਰਦਾਵਾਂ, ਜਿਹਾ ਕਿ ਉਦਾਸੀ, ਨਿਰਮਲੇ ਆਦਿ ਮੁੜ ਸਮੁੱਚੇ ਸਿੱਖ ਸਮਾਜ ਦਾ ਅਨਿੱਖੜਵਾਂ ਅੰਗ ਬਣ ਜਾਣ, ਪ੍ਰੰਤੂ ਉਹਨਾਂ ਡੇਰਿਆਂ ਦੀਆਂ ਜਾਇਦਾਦਾਂ ਇਹਨਾਂ ਸੰਪ੍ਰਦਾਵਾਂ ਦੇ ਹੱਥਾਂ ਵਿੱਚ ਸੁਰੱਖਿਅਤ ਰਹਿਣ।

(ਘ) ਸਾਰੇ ਸੰਸਾਰ ਦੇ ਸਮੂੰਹ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਇੱਕ ਲੜੀ ਵਿੱਚ ਪਰੋ ਕੇ ਸਾਰੇ ਖ਼ਾਲਸਾ ਪੰਥ ਦੇ ਧਰਮ ਅਸਥਾਨਾਂ ਦੀ ਰਹੁ-ਰੀਤ ਨੂੰ ਇੱਕ ਸਾਰ ਕਰਨ ਅਤੇ ਪ੍ਰਚਾਰ ਦੇ ਸਾਧਨਾਂ ਨੂੰ ਜੁੜਵਾਂ ਤੇ ਅਸਰ ਭਰਪੂਰ ਬਣਾਉਣ ਦਾ ਪ੍ਰਬੰਧ

ਕਰਨਾ।

(ਙ) ਸ੍ਰੀ ਨਨਕਾਣਾ ਸਾਹਿਬ ਅਤੇ ਉਹਨਾਂ ਹੋਰ ਸਮੂੰਹ ਗੁਰਦੁਆਰਿਆਂ ਤੇ ਗੁਰਧਾਮਾਂ ਜਿਹਨਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਦੇ ਖੁੱਲ੍ਹੇ ਦਰਸ਼ਨ ਦੀਦਾਰ ਅਤੇ ਸੇਵਾ ਸੰਭਾਲ ਦਾ ਪ੍ਰਬੰਧ ਸਮੂੰਹ ਸਿੱਖਾਂ ਲਈ ਹਾਸਲ ਕਰਨ ਦੇ ਯਤਨ ਕਰਨਾ।

## ਰਾਜਸੀ ਨਿਸ਼ਾਨਾ

ਪੰਥਕ ਰਾਜਸੀ ਨਿਸ਼ਾਨਾ ਨਿਸਚੇ ਤੌਰ 'ਤੇ ਸਾਹਿਬ ਦਸਮ ਪਾਤਿਸ਼ਾਹ ਦੇ ਆਦੇਸ਼ਾਂ, ਸਿੱਖ ਇਤਿਹਾਸ ਦੇ ਪੰਨਿਆਂ ਅਤੇ ਖ਼ਾਲਸਾ ਪੰਥ ਦੇ 'ਮਨ ਮੰਦਰ' ਵਿੱਚ ਉਕਰਿਆ ਚਲਿਆ ਆ ਰਿਹਾ ਹੈ, ਜਿਸ ਦਾ ਮਕਸਦ 'ਖ਼ਾਲਸਾ ਜੀ ਦੇ ਬੋਲ-ਬਾਲੇ' ਹੈ।

ਖ਼ਾਲਸਾ ਜੀ ਦੇ ਇਸ ਜਨਮ ਸਿੱਧ ਅਧਿਕਾਰ ਨੂੰ ਦ੍ਰਿਸ਼ਟਮਾਨ ਕਰਨ ਲਈ ਲੋੜੀਂਦੇ ਦੇਸ-ਕਾਲ ਤੇ ਰਾਜਸੀ ਵਿਧਾਨ ਦੀ ਸਿਰਜਣਾ-ਪ੍ਰਾਪਤੀ, ਸ਼੍ਰੋਮਣੀ ਅਕਾਲੀ ਦਲ ਦੇ ਬੁਨਿਆਦੀ ਢਾਂਚੇ ਦੀ ਨੀਂਹ ਹੈ।

## ਇਸ ਪ੍ਰਯੋਜਨ ਦੀ ਪੂਰਤੀ ਲਈ

1. ਸ਼੍ਰੋਮਣੀ ਅਕਾਲੀ ਦਲ ਹਰ ਸੰਭਵ ਤਰੀਕੇ ਨਾਲ਼ ਯਤਨ ਤੇ ਜਦੋ-ਜਹਿਦ ਕਰੇਗਾ ਕਿ :

(ੳ) ਜਿਹੜੇ ਰਕਬੇ ਤੇ ਇਲਾਕੇ ਪੰਜਾਬ ਨਾਲੋਂ ਤੋੜ ਕੇ ਤੇ ਜਾਣ-ਬੁਝ ਕੇ ਪੰਜਾਬੋਂ ਬਾਹਰ ਰੱਖੇ ਗਏ ਹਨ, ਜਿਹਾ ਕਿ ਗੁਰਦਾਸਪੁਰ ਵਿੱਚੋਂ ਡਲਹੌਜ਼ੀ, ਅੰਬਾਲਾ ਦਾ ਚੰਡੀਗੜ੍ਹ, ਪਿੰਜੌਰ, ਕਾਲਕਾ ਅਤੇ ਅੰਬਾਲਾ ਸਦਰ ਆਦਿਕ, ਹੁਸ਼ਿਆਰਪੁਰ ਜ਼ਿਲ੍ਹੇ ਦੀ ਸਾਰੀ ਊਨਾ ਤਹਿਸੀਲ ਨਾਲਾਗੜ੍ਹ ਦਾ 'ਦੇਸ਼' ਨਾਮੀ ਇਲਾਕਾ, ਕਰਨਾਲ ਜ਼ਿਲ੍ਹੇ ਦਾ. ਸ਼ਾਹਬਾਦ ਬਲਾਕ ਅਤੇ ਗੂਹਲਾ ਬਲਾਕ ਤੇ ਹਿਸਾਰ ਜ਼ਿਲ੍ਹੇ ਦੀ ਟੋਹਾਨਾ ਸਬ-ਤਹਿਸੀਲ, ਰੱਤੀਆ ਬਲਾਕ ਤੇ ਸਰਸੇ ਦੀ ਤਹਿਸੀਲ, ਰਾਜਿਸਥਾਨ ਤੇ ਗੰਗਾ ਨਗਰ ਦੇ ਜ਼ਿਲ੍ਹੇ ਦੀਆਂ ਛੇ ਤਹਿਸੀਲਾਂ ਅਤੇ ਇਹਨਾਂ ਦੇ ਨਾਲ਼ ਲਗਦੇ ਪੰਜਾਬੀ ਬੋਲਦੇ ਤੇ ਸਿੱਖ ਵੱਸੋਂ ਦੇ ਹੋਰ ਸਾਰੇ ਇਲਾਕੇ, ਤੁਰੰਤ ਪੰਜਾਬ ਵਿੱਚ ਆ ਜਾਣ ਅਤੇ ਇੱਕੋ ਇੰਤਜ਼ਾਮੀਆ ਇਕਾਈ ਬਣ ਜਾਣ, ਜਿਸ ਵਿੱਚ ਸਿੱਖੀ ਤੇ ਸਿੱਖਾਂ ਦੇ ਹਿੱਤ ਵਿਸ਼ੇਸ਼ ਸੁਰੱਖਿਅਤ ਰਹਿਣ।

(ਅ) ਇਸ ਨਵੇਂ ਪੰਜਾਬ ਤੇ ਦੇਸ ਦੇ ਹੋਰ ਸੂਬਿਆਂ ਵਿੱਚ ਕੇਂਦਰ ਦਾ ਦਖ਼ਲ ਕੇਵਲ ਦੇਸ ਦੇ ਡੀਫ਼ੈਂਸ, ਪ੍ਰਦੇਸੀ ਮਾਮਲਿਆਂ, ਤਾਰ, ਡਾਕ ਤੇ ਰੇਲਵੇ ਅਤੇ ਕਰੰਸੀ ਦੇ ਮਹਿਕਮਿਆਂ ਤੀਕ ਸੀਮਤ ਹੋਵੇ ਅਤੇ ਬਾਕੀ ਸਾਰੇ ਮਹਿਕਮੇ ਪੰਜਾਬ ਅਤੇ ਹੋਰ ਸੂਬਿਆਂ ਦੇ ਆਪਣੇ ਅਧਿਕਾਰ ਵਿੱਚ ਹੋਣ, ਇਹਨਾਂ ਦੇ ਪ੍ਰਬੰਧ ਲਈ ਪੰਜਾਬ ਤੇ ਹੋਰ ਸੂਬਿਆਂ ਨੂੰ ਆਪਣਾ ਆਈਨ ਆਪ ਬਣਾਉਣ ਦਾ ਪੂਰਨ

ਅਧਿਕਾਰ ਹੋਵੇ। ਇਹਨਾਂ ਕੇਂਦਰੀ ਮਹਿਕਮਿਆਂ ਲਈ ਲੋੜੀਂਦੇ ਫ਼ਾਈਨੈਂਸ ਵੀ ਪੰਜਾਬ ਆਪਣਾ ਕੋਟਾ, ਪਾਰਲੀਮੈਂਟ ਵਿੱਚ ਆਪਣੇ ਨੁਮਾਇੰਦਆਂ ਦੀ ਗਿਣਤੀ ਦੇ ਤਨਾਸਬ ਅਨੁਸਾਰ ਖ਼ੁਦ ਆਪ ਹੀ ਅਦਾ ਕਰੇ।

(ੲ) ਪੰਜਾਬੋਂ ਬਾਹਰ ਵੱਸਣ ਵਾਲ਼ੀ ਸਿੱਖ ਵੱਸੋਂ ਅਤੇ ਹੋਰ ਧਾਰਮਿਕ ਘੱਟ ਗਿਣਤੀਆਂ ਦੇ ਮੁਅੱਸਰ ਤਹੱਫ਼ਜ਼ਾਤ (ਸੁਰੱਖਿਆ) ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਉਹ ਕਿਸੇ ਵਿਤਕਰੇ ਦਾ ਸ਼ਿਕਾਰ ਨਾ ਹੋ ਸਕਣ।

2. ਸ਼੍ਰੋਮਣੀ ਅਕਾਲੀ ਦਲ ਇਹ ਵੀ ਯਤਨ ਕਰੇਗਾ ਕਿ ਹਿੰਦੁਸਤਾਨ ਦਾ ਵਿਧਾਨ ਸਹੀ ਅਰਥਾਂ ਵਿੱਚ ਫ਼ੈਡਰਲ ਬਣਾਇਆ ਜਾਵੇ ਤੇ ਇਸ ਦੀਆਂ ਸਾਰੀਆਂ ਰਿਆਸਤਾਂ ਦਾ ਕੇਂਦਰ ਵਿੱਚ ਬਰਾਬਰ ਦਾ ਅਧਿਕਾਰ ਤੇ ਨੁਮਾਇੰਦਗੀ ਹੋਵੇ।

3. ਸ਼੍ਰੋਮਣੀ ਅਕਾਲੀ ਦਲ ਕਾਂਗਰਸੀ ਸਰਕਾਰ ਦੀ ਉਲੀਕੀ ਹੋਈ ਭਾਰਤ ਦੀ ਮੌਜੂਦਾ ਵਿਦੇਸ਼ੀ ਪਾਲਿਸੀ ਨੂੰ ਸਖ਼ਤ, ਨਖਿੱਦ, ਨਿਕੰਮੀ ਅਤੇ ਦੇਸ਼, ਕੌਮ ਤੇ ਇਨਸਾਨੀਅਤ ਲਈ ਹਾਨੀਕਾਰਕ ਸਮਝਦਾ ਹੈ। ਸ਼੍ਰੋਮਣੀ ਅਕਾਲੀ ਦਲ ਭਾਰਤ ਦੀ ਅਜਿਹੀ ਵਿਦੇਸ਼ੀ ਨੀਤੀ ਦੀ ਹਮਾਇਤ ਕਰੇਗਾ ਜੋ ਅਮਨ-ਪਸੰਦੀ ਉੱਤੇ ਅਧਾਰਤ ਅਤੇ ਕੌਮੀ ਮੁਫ਼ਾਦ ਦੇ ਅਨੁਕੂਲ ਹੋਵੇ ਅਤੇ ਖ਼ਾਸ ਕਰਕੇ ਭਾਰਤ ਦੇ ਸਾਰੇ ਗਵਾਂਢੀ ਦੇਸਾਂ ਨਾਲ਼ ਤੇ ਸਿੱਖ ਵੱਸੋਂ ਵਾਲ਼ੇ ਤੇ ਸਿੱਖ ਗੁਰਧਾਮਾਂ ਵਾਲ਼ੇ ਦੇਸਾਂ ਨਾਲ਼ ਪ੍ਰੇਮ ਤੇ ਸਦ-ਭਾਵਨਾ ਵਾਲ਼ੀ ਹੋਵੇ। ਸ਼੍ਰੋਮਣੀ ਅਕਾਲੀ ਦਲ ਦੀ ਇਹ ਨੀਤੀ ਹੈ ਕਿ ਸਾਡੀ ਵਿਦੇਸ਼ ਨੀਤੀ ਕਿਸੇ ਹੋਰ ਦੇਸ਼ ਦੀ ਨੀਤੀ ਨਾਲ਼ ਗੱਲ ਜੋਟੀ ਹੋਈ ਨਾ ਹੋਵੇ।

4. ਕੇਂਦਰੀ ਤੇ ਸੂਬਕ ਸਰਕਾਰਾਂ ਦੇ ਸਾਰੇ ਸਿੱਖ ਤੇ ਹੋਰ ਮੁਲਾਜ਼ਮਾਂ ਨੂੰ ਹਰ ਇਨਸਾਫ਼ ਦਿਵਾਉਣਾ ਅਤੇ ਉਹਨਾਂ ਵਿੱਚੋਂ ਕਿਸੇ ਨਾਲ਼ ਵੀ ਧੱਕਾ ਜਾਂ ਬੇਇਨਸਾਫ਼ੀ ਹੋਵੇ ਤਾਂ ਉਸ ਵਿਰੁੱਧ ਪੁਰ-ਅਸਰ ਅਵਾਜ਼ ਉਠਾਉਣਾ ਅਤੇ ਜਦੋ-ਜਹਿਦ ਕਰਨਾ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ ਦਾ ਇੱਕ ਖ਼ਾਸ ਅੰਗ ਹੈ। ਸ਼੍ਰੋਮਣੀ ਅਕਾਲੀ ਦਲ ਖ਼ਾਸ ਕਰਕੇ ਮਹਿਕਮਾ ਡੀਫ਼ੈਂਸ ਦੀ ਹਰ ਬਾਹੀ ਵਿੱਚ ਸਿੰਘਾਂ ਦੀਆਂ ਰਿਵਾਇਤੀ ਪੋਜ਼ੀਸ਼ਨਾਂ ਕਾਇਮ ਰੱਖਣ ਲਈ ਯਤਨ ਕਰੇਗਾ ਅਤੇ ਇਹ ਵੀ ਯਤਨ ਕਰੇਗਾ ਕਿ ਫ਼ੌਜੀ ਸਿੰਘਾਂ ਦੀਆਂ ਲੋੜਾਂ ਪੰਥ ਦੇ ਵੱਧ ਤੋਂ ਵੱਧ ਧਿਆਨ ਵਿੱਚ ਰਹਿਣ। ਸ਼੍ਰੋਮਣੀ ਅਕਾਲੀ ਦਲ ਇਹ ਵੀ ਯਤਨ ਕਰੇਗਾ ਕਿ 'ਕ੍ਰਿਪਾਨ' ਸਿੱਖ ਫ਼ੌਜੀਆਂ ਦੀ ਵਰਦੀ ਦਾ ਇੱਕ ਹਿੱਸਾ ਬਣ ਜਾਵੇ।

5. ਮਹਿਕਮਾ ਡੀਫ਼ੈਂਸ ਦੇ ਸਾਬਕਾ ਕਰਮਚਾਰੀਆਂ ਨੂੰ ਸਿਵਲ ਜ਼ਿੰਦਗੀ ਵਿੱਚ ਮੁੜ ਸ਼ਾਮਲ ਹੋਣ ਲਈ ਬੇਹਤਰ ਹਾਲਾਤ ਪੈਦਾ ਕਰਨੇ ਤੇ ਮਾਕੂਲ ਰਿਆਇਤਾਂ ਅਤੇ ਮੁਨਾਸਬ ਤੁਹੱਫ਼ਜ਼ਾਤ ਦਿਵਾਉਣਾ ਅਤੇ ਉਹਨਾਂ ਦੇ ਹੱਕਾਂ, ਸ੍ਵੈ-ਸਤਿਕਾਰ ਅਤੇ ਸ੍ਵੈ-ਅਭਿਮਾਨ ਦੀ ਰਾਖੀ ਲਈ, ਉਹਨਾਂ ਨੂੰ ਜਥੇਬੰਦ ਕਰਨਾ ਅਤੇ ਉਹਨਾਂ ਦੀ ਆਪਣੀ ਅਵਾਜ਼ ਨੂੰ ਪੁਰ-ਅਸਰ ਬਣਾਉਣ ਲਈ ਯਤਨ ਕਰਨਾ, ਸ਼੍ਰੋਮਣੀ ਅਕਾਲੀ

ਦਲ ਆਪਣਾ ਪਰਮ ਕਰਤੱਵ ਸਮਝਦਾ ਹੈ।

6. ਸ਼੍ਰੋਮਣੀ ਅਕਾਲੀ ਦਲ ਦਾ ਵਿਚਾਰ ਹੈ ਕਿ ਹਰ ਇਸਤਰੀ ਪੁਰਸ਼ ਲਈ, ਜਿਸ ਨੂੰ ਕਿਸੇ ਅਖ਼ਲਾਕੀ ਜੁਰਮ ਵਿੱਚ ਅਦਾਲਤ ਵੱਲੋਂ ਕੋਈ ਸਜ਼ਾ ਨਾ ਦਿੱਤੀ ਗਈ ਹੋਵੇ, ਛੋਟੇ ਸ਼ਸਤਰ ਰਿਵਾਲਵਰ, ਬੰਦੂਕ ਤਥਾ ਪਿਸਤੌਲ, ਰਾਈਫ਼ਲ ਤੇ ਕਾਰਬਾਈਨ ਤੇ (ਸਮਾਲ ਆਰਮਜ਼) ਆਦਿ ਰੱਖਣ ਦੀ ਪੂਰੀ ਖੁੱਲ੍ਹ ਹੋਵੇ ਤੇ ਕੋਈ ਲਾਇਸੈਂਸ ਲੈਣ ਦੀ ਲੋੜ ਨਾ ਹੋਵੇ, ਕੇਵਲ ਰਜਿਸਟਰੇਸ਼ਨ ਕਾਫ਼ੀ ਸਮਝੀ ਜਾਵੇ।

7. ਸ਼੍ਰੋਮਣੀ ਅਕਾਲੀ ਦਲ ਸ਼ਰਾਬ ਤੇ ਹੋਰ ਨਸ਼ਿਆਂ ਦੀ ਮਨਾਹੀਂ ਚਾਹੁੰਦਾ ਹੈ ਅਤੇ ਪਬਲਿਕ ਥਾਂਵਾਂ 'ਤੇ ਨਸ਼ਿਆਂ ਦੀ ਵਰਤੋਂ ਤੇ ਤਮਾਕੂ ਪੀਣ ਦੀ ਮਨਾਹੀ ਦਾ ਮੁਦੱਈ ਹੈ ਅਤੇ ਇਸ 'ਤੇ ਪਾਬੰਦੀ ਲਈ ਯਤਨ ਕਰੇਗਾ।

## ਸ਼੍ਰੋਮਣੀ ਅਕਾਲੀ ਦਲ ਦੀ 'ਆਰਥਿਕ' ਪਾਲਿਸੀ ਅਤੇ ਪ੍ਰੋਗਰਾਮ

ਜੋ ਵਰਕਿੰਗ ਕਮੇਟੀ ਨੇ 17 ਅਕਤੂਬਰ 1973 ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਈ ਆਪਣੀ ਮੀਟਿੰਗ ਵਿੱਚ ਪਾਸ ਕੀਤਾ :

ਭਾਵੇਂ ਭਾਰਤੀ ਆਰਥਿਕਤਾ ਮੁੱਖ ਤੌਰ 'ਤੇ ਖੇਤੀਬਾੜੀ ਉੱਤੇ ਅਧਾਰਤ ਹੈ ਅਤੇ ਕੋਈ ਵੀ ਰਾਜਨੀਤਿਕ ਸ਼ਕਤੀ, ਜੋ ਨਿਆਂ ਦੇ ਅਧਾਰ 'ਤੇ ਸਮਾਜ ਬਣਾਉਣ ਦਾ ਦਾਅਵਾ ਕਰਦੀ ਹੈ, ਇਸ ਨੂੰ ਅੱਖੋਂ ਉਹਲੇ ਨਹੀਂ ਕਰ ਸਕਦੀ, ਪਰ ਸਾਰੀ ਸਮੱਸਿਆ ਦੀ ਘੁੰਡੀ ਇਹ ਹੈ ਕਿ ਇਸ ਆਰਥਿਕ ਪ੍ਰਬੰਧ ਦਾ ਮੁੱਖ ਲੀਵਰ ਵੱਡੇ-ਵੱਡੇ ਵਪਾਰੀਆਂ, ਸ਼ਾਹੂਕਾਰਾਂ ਅਤੇ ਅਜਾਰੇਦਾਰਾਂ ਦੀ ਸ਼੍ਰੇਣੀ ਦੇ ਹੱਥ ਵਿੱਚ ਹੈ। ਸਹੀ ਲਫ਼ਜ਼ਾਂ ਵਿੱਚ ਇਹੀ ਸ਼੍ਰੇਣੀ ਆਜ਼ਾਦੀ ਦੇ ਇਹਨਾਂ 26 ਵਰ੍ਹਿਆਂ ਵਿੱਚ ਅਮੀਰ ਹੋਈ ਹੈ, ਭਾਵੇਂ ਆਰਥਕ ਉੱਨਤੀ ਦੇ ਲਾਭਾਂ ਨੂੰ ਬਾਕੀ ਸ਼੍ਰੇਣੀ ਨੇ ਵੀ ਮਾਣਿਆ ਹੈ। ਅਸਲ ਵਿੱਚ ਇਹੀ ਸ਼੍ਰੇਣੀ ਰਾਜਨੀਤਿਕ ਤਾਕਤ ਦੀ ਮਾਲਕ ਹੈ ਅਤੇ ਇਹੀ ਇਸ ਨੂੰ ਵਰਤਦੀ ਵੀ ਹੈ। ਇਸ ਲਈ ਸ਼ਾਂਤਮਈ ਤਰੀਕਿਆਂ ਰਾਹੀਂ ਇੱਕ ਨਵੇਂ ਸਮਾਜ ਨੂੰ ਬਣਾਉਣ ਦਾ ਹਰ ਯਤਨ ਆਬਾਦੀ ਦੇ ਇਸ ਜੁੱਟ ਦੇ ਆਰਥਿਕ-ਪ੍ਰਬੰਧ ਅਤੇ ਰਾਜਨੀਤਿਕ ਕਿਲ੍ਹਿਆਂ ਨੂੰ ਤੋੜਨ ਲਈ ਹੋਣਾ ਚਾਹੀਦਾ ਹੈ।

ਅਕਾਲੀ ਦਲ ਚਾਹੁੰਦਾ ਹੈ ਕਿ ਪੇਂਡੂ ਅਤੇ ਸ਼ਹਿਰੀ ਦੋਵਾਂ ਖੇਤਰਾਂ ਵਿੱਚ ਅਮੀਰ ਅਤੇ ਗ਼ਰੀਬ ਵਿੱਚ ਅੰਤਰ ਖ਼ਤਮ ਕੀਤਾ ਜਾਵੇ, ਪਰ ਇਸ ਦੀ ਇੱਛਾ ਹੈ ਕਿ ਧਨ ਦੇ ਸੰਗ੍ਰਹਿ 'ਤੇ ਪਹਿਲਾ ਹੱਲਾ ਉਹਨਾਂ ਲੋਕਾਂ ਉੱਪਰ ਕੀਤਾ ਜਾਵੇ, ਜੋ ਅਸਲ ਵਿੱਚ ਆਰਥਿਕ ਪ੍ਰਬੰਧ ਨੂੰ ਕੰਟਰੋਲ ਕਰਦੇ ਹਨ। ਪੇਂਡੂ ਇਲਾਕਿਆਂ ਵਿੱਚ ਵੀ ਅਕਾਲੀ ਦਲ ਆਬਾਦੀ ਦੇ ਇਹਨਾਂ ਕਮਜ਼ੋਰ ਵਰਗਾਂ, ਅਣਸੂਚਿਤ ਜਾਤੀਆਂ, ਪੱਛੜੇ ਹੋਏ ਵਰਗਾਂ, ਬੇ-ਜ਼ਮੀਨ ਮੁਜ਼ਾਰਿਆਂ, ਮਜ਼ਦੂਰਾਂ, ਗ਼ਰੀਬ ਕਿਸਾਨਾਂ ਅਤੇ ਮੱਧ-ਸ਼੍ਰੇਣੀ ਦੇ ਕਿਸਾਨਾਂ ਦੀ ਹਮਾਇਤ ਕਰਦਾ ਹੈ। ਇਸ ਲਈ ਇਹ ਇੱਕ ਅਜਿਹੇ ਤਰੀਕੇ ਨਾਲ ਭੂਮੀ-ਸੁਧਾਰਾਂ ਦੀ

ਹਮਾਇਤ ਕਰਦਾ ਹੈ, ਜਿਹਨਾਂ ਅਨੁਸਾਰ 30 ਸਟੈਂਡਰਡ ਏਕੜ ਤੋਂ ਜ਼ਿਆਦਾ ਸਾਰੀ ਭੋਂ ਜ਼ਿਮੀਂਦਾਰਾਂ ਕੋਲ਼ੋਂ ਲੈ ਕੇ ਪੇਂਡੂ ਗ਼ਰੀਬਾਂ ਵਿੱਚ ਵੰਡ ਦਿੱਤੀ ਜਾਵੇ।

The Motto of Shiromani Akali Dal is to provide employment for all, requisite food and clothing for all, a house to live in, suitable transport and to create means to fulfil all those necessities of a civilized life without which life appears incomplete.

ਇਸ ਲਈ ਅਕਾਲੀ ਦਲ ਦੀ ਆਰਥਿਕ ਪਾਲਿਸੀ ਮੁੱਖ ਤੌਰ 'ਤੇ ਇਹਨਾਂ ਨਿਸ਼ਾਨਿਆਂ ਨੂੰ ਪ੍ਰਾਪਤ ਕਰਨਾ ਹੋਵੇਗੀ।

## ਖੇਤੀ-ਬਾੜੀ ਖੇਤਰ

ਸਾਡੇ ਦੇਸ਼ ਵਿੱਚ ਖੇਤੀਬਾੜੀ ਦੇ ਖੇਤਰ ਵਿੱਚ ਇੱਕ ਪਾਸੇ ਤਾਂ ਬਹੁਤ ਸਾਰੇ ਭੋਂ-ਸੁਧਾਰ ਹੋਂਦ ਵਿੱਚ ਆਏ ਹਨ ਅਤੇ ਦੂਜੇ ਪਾਸੇ ਹਰੀ-ਕ੍ਰਾਂਤੀ ਦਾ ਇੱਕ ਨਵਾਂ ਦੌਰ ਚੱਲਿਆ। ਇੱਕ ਹੱਥ ਨਾਲ ਅਕਾਲੀ ਦਲ ਹਰੀ-ਕ੍ਰਾਂਤੀ ਵਿੱਚ ਵਾਧੇ ਦੀ ਪ੍ਰਤਿਗਿਆ ਕਰਦਾ ਹੈ ਅਤੇ ਦੂਸਰੇ ਹੱਥ ਨਾਲ ਪ੍ਰਣ ਕਰਦਾ ਹੈ ਕਿ ਖੇਤੀਬਾੜੀ ਦੀ ਉਪਜ ਵਿੱਚ ਵਾਧਾ ਹੋਵੇ। ਪੇਂਡੂ ਆਬਾਦੀ ਦੇ ਸਾਰੇ ਵਰਗਾਂ, ਖ਼ਾਸ ਤੌਰ 'ਤੇ ਮੱਧ-ਸ਼੍ਰੇਣੀ ਦੇ ਕਿਸਾਨਾਂ ਅਤੇ ਗ਼ਰੀਬਾਂ ਤੇ ਭੋਂ ਰਹਿਤ ਮੁਜ਼ਾਰਿਆਂ ਦੀ ਰਹਿਣੀ ਦੇ ਮਿਆਰ ਵਿੱਚ ਸੁਧਾਰ ਯਕੀਨੀ ਲਿਆਵੇ। ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਅਕਾਲੀ ਦਲ ਨਿਮਨ ਲਿਖਤ ਤਜਵੀਜ਼ਾਂ ਨੂੰ ਅਪਨਾਉਣ ਦਾ ਸੰਕਲਪ ਰੱਖਦਾ ਹੈ:

(ੳ) ਗ਼ਰੀਬ ਅਤੇ ਅਮੀਰ ਵਿਚਲੇ ਫ਼ਰਕ ਨੂੰ ਖ਼ਤਮ ਕਰਨ ਲਈ ਅਤੇ ਖੇਤੀਬਾੜੀ ਦੀ ਉਪਜ ਵਧਾਉਣ ਲਈ ਭੋਂ-ਸੁਧਾਰਾਂ ਨੂੰ ਸ਼ੁਰੂ ਕਰਨਾ। ਭੋਂ-ਹੱਦਬੰਦੀ ਬਾਰੇ ਅਜੋਕੀ ਵਿਧਾਨਕਾਰੀ (Legislation) 'ਤੇ ਪੁਨਰ ਵਿਚਾਰ ਕੀਤਾ ਜਾਵੇਗਾ ਅਤੇ ਹੱਦਬੰਦੀ ਨੂੰ 30 ਸਟੈਂਡਰਡ ਏਕੜ ਫ਼ੀ ਪਰਿਵਾਰ ਦੇ ਲਿਹਾਜ਼ ਨਾਲ਼ ਪੱਕਾ ਨੀਯਤ ਕੀਤਾ ਜਾਵੇਗਾ। ਉੱਪਰ ਬਾਕੀ ਸਾਰੀਆਂ ਪਾਲਸੀਆਂ ਨੂੰ ਖ਼ਤਮ ਕਰ ਦਿੱਤਾ ਜਾਵੇਗਾ ਅਤੇ ਅਸਲ ਵਾਹਕਾਂ (Tillers) ਨੂੰ ਭੋਂ-ਦਾਰੀ ਦੀ ਪਰਪੱਕਤਾ ਦਿੱਤੀ ਜਾਵੇਗੀ। ਭੋਂ-ਰਹਿਤ ਮੁਜ਼ਾਰਿਆਂ ਅਤੇ ਗ਼ਰੀਬ ਕਿਸਾਨਾਂ ਨੂੰ ਵਾਧੂ ਭੋਂ 'ਤੇ ਵਸਾਇਆ ਜਾਵੇਗਾ ਅਤੇ ਵਿਹਲੀ, ਸਰਕਾਰੀ ਤੇ ਵਾਹੀ ਯੋਗ ਭੋਂ ਨੂੰ ਭੋਂ-ਰਹਿਤ ਲੋਕਾਂ ਵਿੱਚ ਖ਼ਾਸ ਤੌਰ 'ਤੇ ਅਣਸੂਚਿਤ ਜਾਤੀਆਂ ਅਤੇ ਅਨਸੂਚਿਤ ਕਬੀਲਿਆਂ ਦੇ ਲੋਕਾਂ ਵਿੱਚ ਵੰਡ ਦਿੱਤੀ ਜਾਵੇਗੀ। ਇਹਨਾਂ ਜ਼ਮੀਨਾਂ ਨੂੰ ਵੰਡਣ ਦੀ ਯੋਜਨਾ ਇਸ ਤਰੀਕੇ ਨਾਲ ਬਣਾਈ ਜਾਵੇਗੀ ਕਿ ਹਰੀਜਨ ਅਤੇ ਭੋਂ-ਰਹਿਤ ਲੋਕਾਂ ਨੂੰ ਇਸ ਤੋਂ ਲਾਭ ਪਹੁੰਚੇ। ਇਸ ਦੇ ਨਾਲ਼-ਨਾਲ਼ ਅਕਾਲੀ ਦਲ ਇਹ ਵੀ ਵਿਚਾਰੇਗਾ ਕਿ ਮੁਜ਼ਾਰਿਆ ਨੂੰ ਕਿਵੇਂ ਕਰਜ਼ਾ ਲੈਣ ਲਈ, ਉਹਨਾਂ ਨੂੰ ਭੋਂ

ਗਹਿਣੇ ਰੱਖਣ ਦਾ ਹੱਕ ਦਿੱਤਾ ਜਾਵੇ। ਸਰਕਾਰ ਰਾਹੀਂ ਅਨਸੂਚਿਤ ਜਾਤੀਆਂ, ਅਨਸੂਚਿਤ ਕਬੀਲਿਆਂ ਅਤੇ ਪਛੜੀਆਂ ਜਾਤੀਆਂ ਨੂੰ ਮਿਲੀ ਭੋਂ ਦੀ ਵੇਚ (ਬੈ) ਉੱਪਰ ਪਾਬੰਦੀਆਂ ਨੂੰ ਕਿਵੇਂ ਲਗਾਇਆ ਜਾ ਸਕਦਾ ਹੈ।

(ਅ) ਅਕਾਲੀ ਦਲ ਖੇਤੀਬਾੜੀ ਦੇ ਆਧੁਨਿਕ-ਕਰਨ ਦੀ ਭਰਪੂਰ ਕੋਸ਼ਿਸ਼ ਕਰੇਗਾ ਅਤੇ ਇਹ ਵੀ ਵਿਚਾਰੇਗਾ ਕਿ ਮੱਧ-ਸ਼੍ਰੇਣੀ, ਛੋਟੇ ਅਤੇ ਗ਼ਰੀਬ ਕਿਸਾਨ ਵੀ ਏਜੰਸੀਆਂ ਰਾਹੀਂ ਮਿਲ ਰਹੇ ਕਰਜ਼ਿਆਂ ਅਤੇ ਸਾਧਨਾਂ (inputs) ਦਾ ਕਿਵੇਂ ਲਾਭ ਉਠਾ ਸਕਦੇ ਹਨ।

(ੲ) ਅਕਾਲੀ ਦਲ ਭਰਪੂਰ ਕੋਸ਼ਿਸ਼ ਕਰੇਗਾ ਕਿ ਖੇਤੀਬਾੜੀ ਦੀ ਉਪਜ ਦੀਆਂ ਕੀਮਤਾਂ, ਮਧ-ਦਰਜੇ ਦੇ ਕਿਸਾਨਾਂ ਦੀ ਪੈਦਾਵਾਰ ਤੇ ਖ਼ਰਚੇ ਦੀ ਬੁਨਿਆਦ 'ਤੇ ਨੀਯਤ ਹੋ ਜਾਣ। ਕੀਮਤਾਂ ਨੂੰ ਬਿਜਾਈ ਤੋਂ ਕਾਫ਼ੀ ਪਹਿਲਾਂ ਹੀ ਸੂਚਿਤ ਕਰ ਦਿੱਤਾ ਜਾਣਾ ਚਾਹੀਦਾ ਹੈ। ਕੀਮਤਾਂ ਨੀਯਤ ਕਰਨ ਦਾ ਅਧਿਕਾਰ ਲਾਜ਼ਮੀ ਤੌਰ 'ਤੇ ਰਾਜ ਸਰਕਾਰ ਕੋਲ ਹੋਣਾ ਚਾਹੀਦਾ ਹੈ।

(ਸ) ਅਕਾਲੀ ਦਲ ਅੰਨ ਵਪਾਰ ਦੇ ਸੰਪੂਰਨ ਕੌਮੀਕਰਨ ਦੀ ਹਮਾਇਤ ਕਰਦਾ ਹੈ ਅਤੇ ਰਾਜ ਸਰਕਾਰ ਤੇ ਸਰਕਾਰੀ ਏਜੰਸੀਆਂ ਰਾਹੀਂ ਅੰਨ ਅਤੇ ਦੂਜੀਆਂ ਹੋਰ ਫ਼ਸਲਾਂ ਦੇ ਥੋਕ ਦੇ ਵਪਾਰ ਦਾ ਪੂਰਨ ਤੌਰ 'ਤੇ ਸਰਕਾਰੀ-ਕਰਨ ਕਰਨ ਲਈ ਹਰ ਕਦਮ ਉਠਾਏਗਾ।

(ਹ) ਅਕਾਲੀ ਦਲ ਹਰੇਕ ਤਰ੍ਹਾਂ ਦੇ ਫੂਡ ਜ਼ੋਨਾਂ ਦੇ ਅਤੇ ਦੇਸ ਵਿੱਚ ਅੰਨ ਦੀ ਆਵਾਜਾਈ 'ਤੇ ਲਾਈਆਂ ਪਾਬੰਦੀਆਂ ਦੇ ਵਿਰੁੱਧ ਹੈ। ਸਮੁੱਚੇ ਦੇਸ਼ ਨੂੰ ਇੱਕ ਫੂਡ ਜ਼ੋਨ ਮੰਨਿਆ ਜਾਵੇ।

(ਕ) ਥੀਨ ਡੈਮ, ਬਠਿੰਡਾ ਥਰਮਲ ਪਲਾਂਟ ਨੂੰ ਸਿਰੇ ਚਾੜ੍ਹਨ ਲਈ ਖ਼ਾਸ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ, ਤਾਂ ਕਿ ਰਾਜ ਵਿੱਚ ਸੰਚਾਈ ਦੀਆਂ ਸੁਵਿਧਾਵਾਂ ਅਤੇ ਬਿਜਲੀ ਦੀ ਬਹੁਤਾਤ ਹੋ ਜਾਵੇ ਅਤੇ ਸਿੱਟੇ ਵਜੋਂ ਇਹ ਹੋਰ ਸਸਤੀਆਂ ਹੋਣ। ਰਾਜ ਵਿੱਚ ਐਟਮੀ ਬਿਜਲੀ ਦਾ ਪਲਾਂਟ ਲਗਾਉਣ ਲਈ ਇੱਕ ਨਿਰਣੈ-ਮਈ ਕੋਸ਼ਿਸ ਕੀਤੀ ਜਾਵੇਗੀ।

(ਖ) ਪੇਂਡੂ ਇਲਾਕਿਆਂ ਵਿੱਚ ਸਹਿਕਾਰੀ ਸੇਵਾਵਾਂ ਕਾਇਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਜਿੱਥੇ ਨਹਿਰੀ ਸੰਚਾਈ ਦੀ ਘਾਟ ਹੈ, ਉਹਨਾਂ ਇਲਾਕਿਆਂ ਵਿੱਚ ਛੋਟੇ-ਸੰਚਾਈ ਪ੍ਰਾਜੈਕਟਾਂ ਲਈ ਖ਼ਾਸ ਧਿਆਨ ਦੇਣਾ ਚਾਹੀਦਾ ਹੈ।

## ਉਦਯੋਗ

ਅਕਾਲੀ ਦਲ ਮੰਗ ਕਰਦਾ ਹੈ ਕਿ ਸਾਡੇ ਬੁਨਿਆਦੀ ਉਦਯੋਗ, ਪਬਲਿਕ ਸੈਕਟਰ (ਜਨਤਾ ਦੇ ਮੈਦਾਨ) ਵਿੱਚ ਲਿਆਂਦੇ ਜਾਣ। ਅਕਾਲੀ ਦਲ ਚਾਹੁੰਦਾ ਹੈ ਕਿ ਉਹ ਸਾਰੇ

ਖਪਤਕਾਰੀ ਉਦਯੋਗ ਜੋ ਜ਼ਰੂਰੀ ਵਸਤੂਆਂ ਨਾਲ਼ ਸੰਬੰਧਤ ਹਨ, ਕੌਮੀ ਕਰ ਲਏ ਜਾਣ ਤਾਂ ਕਿ ਕੀਮਤਾਂ ਨੂੰ ਕਾਬੂ ਹੇਠ ਰੱਖਿਆ ਜਾ ਸਕੇ ਅਤੇ ਗ਼ਰੀਬ ਖ਼ਪਤਕਾਰ ਦੀ ਉਦਯੋਗਕਾਰੀਆਂ ਅਤੇ ਦਲਾਲਾਂ ਰਾਹੀਂ ਲੁੱਟ-ਖਸੁੱਟ ਨੂੰ ਖ਼ਤਮ ਕੀਤਾ ਜਾ ਸਕੇ।

ਪਬਲਿਕ ਸੈਕਟਰ ਦੇ ਉਦਯੋਗਾਂ ਨੂੰ ਇਸ ਤਰੀਕੇ ਨਾਲ਼ ਸਥਾਪਤ ਕੀਤਾ ਜਾਵੇ ਕਿ ਉਹ ਪ੍ਰਦੇਸ਼ਿਕ ਅਸੰਤੁਲਨ ਖ਼ਤਮ ਹੋ ਸਕੇ, ਜਿਹੜਾ ਕੇਂਦਰੀ ਸਰਕਾਰ ਦੀਆਂ ਭੇਦ-ਭਾਵ ਵਾਲ਼ੀਆਂ ਨੀਤੀਆਂ ਸਦਕਾ ਹੋਂਦ ਵਿੱਚ ਆ ਚੁੱਕਾ ਹੈ।

ਪੇਂਡੂ ਇਲਾਕਿਆਂ ਵਿੱਚ ਖੇਤੀਬਾੜੀ 'ਤੇ ਨਿਰਭਰ ਉਦਯੋਗਾਂ ਨੂੰ ਸਥਾਪਤ ਕਰਨ ਦੀ ਇੱਕ ਯੋਜਨਾ-ਬੱਧ ਕੋਸ਼ਿਸ਼ ਕਰਨੀ ਚਾਹੀਦੀ ਹੈ, ਤਾਂ ਕਿ ਸ਼ਹਿਰਾਂ ਵਿੱਚ ਆਬਾਦੀ ਦਾ ਜ਼ੋਰ ਘੱਟ ਜਾਵੇ। ਉਦਯੋਗਾਂ ਦੇ ਪ੍ਰਬੰਧ ਨੂੰ ਇਸ ਤਰ੍ਹਾਂ ਲੋਕਤੰਤਰੀ ਕੀਤਾ ਜਾਵੇ ਕਿ ਪ੍ਰਬੰਧਕਾਂ ਵਿੱਚ ਕਾਮੇ ਹੋਣ ਅਤੇ ਇੱਕ ਅਜਿਹੀ ਸਕੀਮ ਬਣਾਈ ਜਾਵੇ, ਜਿਸ ਨਾਲ਼ ਕਾਮਿਆਂ ਅਤੇ ਉਦਯੋਗਪਤੀਆਂ (ਕਾਰਖ਼ਾਨੇਦਾਰਾਂ) ਵਿੱਚ ਲਾਭ ਵੰਡਿਆ ਜਾ ਸਕੇ। ਕਰਜ਼ਾ ਦੇਣ ਵਾਲ਼ੀਆਂ ਸੰਸਥਾਵਾਂ ਅਤੇ ਖ਼ਾਸ ਕਰਕੇ ਕੌਮੀ-ਕਰਨ ਬੈਂਕਾਂ ਦੀ ਇੱਕ ਨਿਸਚਿਤ ਪ੍ਰਤੀਸ਼ਤ ਰਕਮ, ਪੇਂਡੂ ਉਦਯੋਗਾਂ ਵਿੱਚ ਲਾਉਣ ਲਈ ਨੀਯਤ ਕੀਤੀ ਜਾਵੇ। ਇੱਕ ਕਰੋੜ ਤੋਂ ਵੱਧ ਲਾਗਤ ਵਾਲ਼ੇ ਸਾਰੇ ਉਦਯੋਗਿਕ ਪ੍ਰਾਜੈਕਟ ਪਬਲਿਕ ਸੈਕਟਰ ਵਿੱਚ ਲਿਆਉਣੇ ਚਾਹੀਦੇ ਹਨ। ਅਕਾਲੀ ਦਲ ਪਰਿਵਾਹਨ (Transport) ਦੇ ਅਗਾਂਹ-ਵਧੂ ਕੌਮੀਕਰਨ ਦੀ ਪ੍ਰਤਿੱਗਿਆ ਕਰ ਚੁੱਕਾ ਹੈ।

ਪਬਲਿਕ ਸੈਕਟਰ ਦੇ ਪ੍ਰਾਜੈਕਟਾਂ ਨੂੰ ਵਧੇਰੇ ਖ਼ੁਦਮੁਖ਼ਤਿਆਰੀ ਦੇਣੀ ਚਾਹੀਦੀ ਹੈ। ਉਹਨਾਂ ਦੇ ਚਾਲਕ ਯੋਗ ਨੌਜੁਆਨ ਹੋਣੇ ਚਾਹੀਦੇ ਹਨ ਜੋ ਪ੍ਰਾਜੈਕਟਾਂ ਵਿੱਚ ਲਗਨ ਦੇ ਪੱਕੇ ਹੋਣ ਅਤੇ ਪਬਲਿਕ ਸੈਕਟਰ ਪ੍ਰਾਜੈਕਟ ਦੀ ਇੱਕ ਸ਼੍ਰੇਣੀ (ਕੇਂਦਰ) ਬਨਾਉਣ ਲਈ ਇੱਕ ਖ਼ਾਸ ਕੋਸ਼ਿਸ਼ ਕਰਨੀ ਚਾਹੀਦੀ ਹੈ।

## ਆਰਥਿਕ ਨੀਤੀ

ਅਕਾਲੀ ਦਲ ਦੀ ਮੰਗ ਹੈ ਕਿ ਟੈਕਸ ਦੇ ਸਮੁੱਚੇ ਢਾਂਚੇ ਨੂੰ, ਕੁਝ ਇਸ ਤਰ੍ਹਾਂ ਮੁੜ ਵਿਚਾਰਿਆ ਜਾਵੇ ਕਿ ਟੈਕਸ ਦੀ ਚੋਰੀ ਅਤੇ ਕਾਲ਼ੇ ਧਨ ਦੇ ਸਾਰੇ ਲਾਲਚ ਪੂਰੀ ਤਰ੍ਹਾਂ ਜੜ੍ਹੋਂ ਪੁੱਟੇ ਜਾਣ। ਅਕਾਲੀ ਦਲ ਇੱਕ ਅਜਿਹੇ ਟੈਕਸ-ਸਿਸਟਮ ਦੀ ਹਮਾਇਤ ਕਰਦਾ ਹੈ, ਜਿਸ ਨਾਲ਼ ਟੈਕਸ ਦੀ ਕਾਟ ਸੁਖਾਲੀ ਅਤੇ ਆਮ ਲੋਕਾਂ ਨੂੰ ਚੱਕਰਾਂ ਵਿੱਚ ਪਾਉਣ ਵਾਲੀ ਨਾ ਹੋਵੇ। ਅਜੋਕੀ ਟੈਕਸ-ਪ੍ਰਣਾਲੀ ਸਜ਼ਾ ਸਿਰਫ਼ ਗ਼ਰੀਬਾਂ ਨੂੰ ਦਿੰਦੀ ਹੈ ਅਤੇ ਅਮੀਰਾਂ ਲਈ ਵੱਡੇ-ਵੱਡੇ ਬਚਾਉ ਦੇ ਰਾਹ ਰਹਿਣ ਦਿੰਦੀ ਹੈ। ਅਕਾਲੀ ਦਲ ਅਮਲੀ-ਕਰਨ ਦੇ ਹੱਕ ਵਿੱਚ ਹੈ ਤਾਂ ਕਿ ਦੇਸ ਵਿੱਚ ਮੁਕਾਬਲੇ 'ਤੇ ਚੱਲ ਰਹੇ ਕਾਲ਼ੇ ਧਨ ਦੇ ਆਰਥਿਕ ਪ੍ਰਬੰਧਾਂ ਦਾ ਵਿਕਾਸ ਕੀਤਾ ਜਾ ਸਕੇ।

— — — — — — —

**ਕਾਮੇ, ਮਧ-ਸ਼੍ਰੇਣੀ ਦੇ ਨੌਕਰੀ ਪੇਸ਼ਾ ਲੋਕ ਅਤੇ ਖੇਤੀ-ਬਾੜੀ ਦੇ ਕਾਮੇ :**

ਅਕਾਲੀ ਦਲ ਨਿਮਨ-ਲਿਖਤ ਗੱਲਾਂ ਲਈ ਭਰਪੂਰ ਕੋਸ਼ਿਸ਼ ਕਰੇਗਾ :

(ੳ) ਉਦਯੋਗਿਕ ਕਾਮਿਆਂ ਲਈ ਲੋੜ ਦੇ ਅਧਾਰ ਤੇ ਘਟੋ-ਘੱਟ ਵੇਤਨ।

(ਅ) ਸਰਕਾਰੀ ਕਰਮਚਾਰੀਆਂ ਦੀ ਰਹਿਣੀ-ਬਹਿਣੀ ਦੇ ਮਿਆਰ ਵਿੱਚ ਲਗਾਤਾਰ ਸੁਧਾਰ।

(ੲ) ਖੇਤੀ-ਬਾੜੀ ਦੇ ਕਾਮਿਆਂ ਲਈ ਘਟੋ-ਘੱਟ ਤਨਖ਼ਾਹ ਬਾਰੇ ਪੁਨਰ-ਵਿਚਾਰ ਅਤੇ ਜੇ ਲੋੜ ਮਹਿਸੂਸ ਹੋਵੇ ਤਾਂ ਵੇਤਨ ਵਿੱਚ ਵਾਧਾ।

(ਸ) ਮੌਜੂਦਾ ਲੇਬਰ ਅਧਿਕਾਰੀਆਂ ਦੀਆਂ ਤਰੁੱਟੀਆਂ ਦੂਰ ਕਰਨਾ ਤਾਂ ਕਿ ਕਾਮਿਆਂ ਤੇ ਮਜ਼ਦੂਰਾਂ ਦੀ ਰਹਿਣੀ-ਬਹਿਣੀ ਯਕੀਨਨ ਚੰਗੀ ਹੋਵੇ।

(ਹ) ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿੱਚ ਸਮਾਜ ਦੇ ਸਭ ਤੋਂ ਗ਼ਰੀਬ ਲੋਕਾਂ ਵਾਸਤੇ ਘਰ ਬਨਾਉਣ ਲਈ ਲੋੜੀਂਦੇ ਜ਼ਰੂਰੀ ਕਦਮ ਉਠਾਣੇ।

**ਬੇਰੁਜ਼ਗਾਰੀ :**

ਅਕਾਲੀ ਦਲ ਦਾ ਸੰਕਲਪ ਹੈ ਕਿ ਦੇਸ ਵਿੱਚ ਸੰਪੂਰਨ ਰੋਜ਼ਗਾਰ ਹੋਵੇ। ਅਰੰਭ ਕਰਨ ਲਈ ਅਕਾਲੀ ਦਲ ਇਹ ਮਹਿਸੂਸ ਕਰਦਾ ਹੈ ਕਿ ਸਰਕਾਰ ਦਾ ਇਹ ਫ਼ਰਜ਼ ਹੈ ਕਿ ਘਟੋ-ਘੱਟ ਪੜ੍ਹੇ-ਲਿਖੇ ਅਤੇ ਨਿਪੁੰਨ ਲੋਕਾਂ ਨੂੰ ਇੱਕ-ਦਮ ਨੌਕਰੀਆਂ ਦੇਵੇ ਅਤੇ ਜਦੋਂ ਤੱਕ ਨੌਕਰੀਆਂ ਨਹੀਂ ਮਿਲਦੀਆਂ, ਇਹਨਾਂ ਲੋਕਾਂ ਨੂੰ ਬੇਰੁਜ਼ਗਾਰੀ ਭੱਤਾ ਮਿਲਣਾ ਚਾਹੀਦਾ ਹੈ, ਜਿਸ ਦਾ ਖ਼ਰਚ ਕੇਂਦਰੀ ਅਤੇ ਰਾਜ ਸਰਕਾਰ ਅੱਧੋ-ਅੱਧ ਬਰਦਾਸ਼ਤ ਕਰਨ। ਇਹ ਭੱਤਾ ਨਿਮਨ-ਲਿਖਤ ਦਰਾਂ 'ਤੇ ਹੋਵੇ :

| | |
|---|---|
| ਮੈਟਰੀਕੁਲੇਟ ਅਤੇ ਨਿਪੁੰਨ ਕਾਰੀਗਰ | ਰੁਪਏ 50/- ਫ਼ੀ ਮਹੀਨਾ |
| ਬੀ.ਏ. | ਰੁਪਏ 75/- ਫ਼ੀ ਮਹੀਨਾ |
| ਐੱਮ.ਏ. | ਰੁਪਏ 100/- ਫ਼ੀ ਮਹੀਨਾ |
| ਇੰਜੀਨੀਅਰ ਅਤੇ ਡਾਕਟਰ | ਰੁਪਏ 150/- ਫ਼ੀ ਮਹੀਨਾ |
| ਹੋਰ ਨਿਪੁੰਨ ਕਾਰੀਗਰ | ਰੁਪਏ 50/- ਫ਼ੀ ਮਹੀਨਾ |

65 ਸਾਲ ਦੀ ਉਮਰ ਤੋਂ ਵੱਧ ਲੋੜਵੰਦ ਬਜ਼ੁਰਗਾਂ ਨੂੰ ਬੁਢੇਪੇ ਦੀ ਪੈਨਸ਼ਨ ਮਿਲਣੀ ਚਾਹੀਦੀ ਹੈ।

**ਅਨਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗ :**

ਅਕਾਲੀ ਦਲ ਅਨਸੂਚਿਤ ਜਾਤੀਆਂ ਅਤੇ ਸਮਾਜ ਦੇ ਦੂਸਰੇ ਕਮਜ਼ੋਰ ਵਰਗਾਂ ਦਾ ਆਰਥਿਕ ਮਿਆਰ, ਉਹਨਾਂ ਨੂੰ ਵਿਦਿਅਕ ਸਹੂਲਤਾਂ, ਨੌਕਰੀ ਅਤੇ ਦੂਸਰੀਆਂ ਕਈ ਹੋਰ ਰਿਆਇਤਾਂ ਦੇ ਕੇ ਉੱਚਾ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਕਿ ਉਹ ਵੀ

ਸਮਾਜ ਦੇ ਦੂਸਰੇ ਵਰਗਾਂ ਦੇ ਬਰਾਬਰ ਆ ਜਾਣ। ਇਹਨਾਂ ਸ਼੍ਰੇਣੀਆਂ ਨੂੰ ਅੰਨ ਸਸਤੇ ਦਰਾਂ ਤੇ ਦਿੱਤਾ ਜਾਵੇਗਾ।

## ਵਿਦਿਅਕ ਤੇ ਸਭਿਆਚਾਰਕ

ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਨੂੰ ਇੱਕ ਮਜ਼ਬੂਤ, ਪੜ੍ਹੀ-ਲਿਖੀ, ਸੁਘੜ, ਆਪਣੇ ਹੱਕਾਂ ਤੋਂ ਜਾਣੂ, ਅੱਡੋ-ਅੱਡ ਹੁਨਰਾਂ ਵਿੱਚ ਪ੍ਰਬੀਨ ਤੇ ਉਹਨਾਂ ਦੀ ਕਦਰਦਾਨ ਵੇਖਣਾ ਚਾਹੁੰਦਾ ਹੈ। ਇਸ ਮਨੋਰਥ ਦੀ ਪੂਰਤੀ ਲਈ:

੧. ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਦੇ ਵਿਦਿਅਕ ਮਾਹਿਰਾਂ, ਸਾਇੰਸਦਾਨਾਂ, ਫ਼ਿਲਾਸਫ਼ਰਾਂ, ਕਵੀਆਂ, ਲਿਖਾਰੀਆਂ ਤੇ ਕਲਾਕਾਰਾਂ ਨੂੰ ਕੌਮ ਦੀ ਬਹੁ-ਮੁੱਲੀ ਪੂੰਜੀ ਸਮਝਦਾ ਹੈ।

੨. ਸ਼੍ਰੋਮਣੀ ਅਕਾਲੀ ਦਲ ਦੇਸ਼ ਵਿੱਚ ਸਮੂਹਕ ਵਿਦਿਆ, ਦਸਵੀਂ ਸ਼੍ਰੇਣੀ ਤੱਕ ਜ਼ਰੂਰੀ ਅਤੇ ਮੁਫ਼ਤ ਵਿਦਿਆ ਦੇਣ ਦੀ ਨੀਤੀ ਰੱਖਦਾ ਹੈ।

੩. ਅਕਾਲੀ ਦਲ ਬੇਕਾਰੀ ਅਤੇ ਬੇਰੁਜ਼ਗਾਰੀ ਵਧਣੋਂ ਰੋਕਣ ਲਈ ਵਿਦਿਆ ਦਾ ਢਾਂਚਾ ਬਦਲ ਕੇ ਇਸ ਕਿਸਮ ਦੀ ਵਿਦਿਆ ਦਾ ਪ੍ਰਸਾਰ ਕਰਨ ਲਈ ਉੱਦਮ ਕਰੇਗਾ, ਜਿਸ ਨਾਲ਼ ਵਿਦਿਆ ਪ੍ਰਾਪਤੀ ਤੋਂ ਬਾਅਦ ਵਿਅਕਤੀ ਜਲਦੀ ਹੀ ਕਿਸੇ ਕਿੱਤੇ 'ਤੇ ਲੱਗ ਸਕੇ।

੪. ਅਕਾਲੀ ਦਲ ਪੇਂਡੂ ਵਿਦਿਆਰਥੀਆਂ ਨੂੰ ਅਤੇ ਪਛੜੇ ਵਰਗਾਂ ਦੇ ਵਿਦਿਆਰਥੀਆਂ ਨੂੰ, ਜਿਹਨਾਂ ਨੂੰ ਕਿ ਵਿਦਿਆ ਹਾਸਲ ਕਰਨ ਦੇ ਚੰਗੇ ਸਾਧਨ ਪ੍ਰਾਪਤ ਤੇ ਉਪਲਬਧ ਨਹੀਂ, ਉਹਨਾਂ ਨੂੰ ਇਹ ਸਾਧਨ ਮੁਹੱਈਆ ਕੀਤੇ ਜਾਣਗੇ ਅਤੇ ਅਜਿਹੇ ਹੋਣਹਾਰ ਵਿਦਿਆਰਥੀਆਂ ਦੀ ਸਿੱਖਿਆ ਦਾ ਉਚੇਚਾ ਪ੍ਰਬੰਧ ਕੀਤਾ ਜਾਵੇਗਾ ਤੇ ਉਹਨਾਂ ਨੂੰ ਉਤਸ਼ਾਹਿਤ ਕੀਤਾ ਜਾਵੇਗਾ।

੫. ਪੰਜਾਬ ਵਿੱਚ ਸਾਰੇ ਸਕੂਲਾਂ ਵਿੱਚ ਦਸਵੀਂ ਸ਼੍ਰੇਣੀ ਤੱਕ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਹੋਵੇਗੀ।

੬. ਵਿਗਿਆਨਕ ਤੇ ਟੈਕਨੀਕਲ ਵਿਦਿਆ ਵੱਲ ਉਚੇਚਾ ਧਿਆਨ ਦੇਣਾ ਅਤੇ ਪੰਜਾਬ ਦੀਆਂ ਯੂਨੀਵਰਸਿਟੀਆਂ ਵਿੱਚ ਨਿਊਕਲਰ, ਫ਼ਿਜ਼ਿਕਸ ਤੇ ਸਪੇਸ ਸਾਇੰਸ ਨੂੰ ਵਿਸ਼ੇਸ਼ਤਾ ਦੇਣਾ, ਅਕਾਲੀ ਦਲ ਦਾ ਪ੍ਰੋਗਰਾਮ ਹੈ।

੭. ਖੇਡਾਂ ਨੂੰ ਉੱਚੀ ਪੱਧਰ 'ਤੇ ਲਿਜਾਣ ਲਈ ਉੱਦਮ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਖਿਲਾੜੀ ਤਿਆਰ ਕਰਨ ਲਈ ਅਕਾਲੀ ਦਲ ਦਾ ਵਿਸ਼ੇਸ਼ ਕਰਤੱਵ ਹੋਵੇਗਾ।

(ਸਹੀ)

(ਗਿਆਨੀ ਅਜਮੇਰ ਸਿੰਘ)

ਮਿਤੀ 01-08-1977 ਸਕੱਤਰ ਸ਼੍ਰੋਮਣੀ ਅਕਾਲੀ ਦਲ,

ਸ੍ਰੀ ਅੰਮ੍ਰਿਤਸਰ

# ਮਤੇ

**18ਵੀਂ ਆਲ ਇੰਡੀਆ ਅਕਾਲੀ ਕਾਨਫ਼ਰੰਸ ਲੁਧਿਆਣਾ (੨੮-੨੯ ਅਕਤੂਬਰ ੧੯੭੮) ਦੇ ਖੁੱਲ੍ਹੇ ਸਮਾਗਮ ਵਿੱਚ, ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀ ਪ੍ਰਧਾਨਗੀ ਹੇਠ, 'ਸ੍ਰੀ ਅਨੰਦਪੁਰ ਸਾਹਿਬ ਦੇ ਮਤੇ' ਦੀ ਰੌਸ਼ਨੀ ਵਿੱਚ ਪ੍ਰਵਾਨਤ ਕੀਤੇ ਗਏ ਮਤੇ ਹੇਠ ਲਿਖੇ ਅਨੁਸਾਰ ਹਨ:**

## ਮਤਾ ਨੰਬਰ 1

**ਸ. ਗੁਰਚਰਨ ਸਿੰਘ ਟੌਹੜਾ, ਐੱਮ.ਪੀ., ਪ੍ਰਧਾਨ ਸ਼੍ਰੋ.ਗੁ.ਪ੍ਰ. ਕਮੇਟੀ ਨੇ ਪੇਸ਼ ਕੀਤਾ।**

**ਤਾਈਦ – ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ, ਪੰਜਾਬ**

ਸ਼੍ਰੋਮਣੀ ਅਕਾਲੀ ਦਲ ਦਾ ਇਹ ਜਨਰਲ ਸਮਾਗਮ ਅਨੁਭਵ ਕਰਦਾ ਹੈ ਕਿ ਭਾਰਤ ਵਰਸ਼, ਵੱਖੋ-ਵੱਖ ਧਰਮਾਂ, ਭਾਸ਼ਾਵਾਂ ਤੇ ਕਲਚਰਾਂ ਦਾ ਇੱਕ ਸਮੂਹਕ ਸੰਗਠਨ ਤੇ ਗਣਰਾਜ ਹੈ। ਧਾਰਮਿਕ ਤੇ ਭਾਸ਼ਾਈ ਘੱਟ ਗਿਣਤੀਆਂ ਦੇ ਹੱਕਾਂ ਨੂੰ ਮਹਿਫ਼ੂਜ਼ ਕਰਨ, ਲੋਕ-ਰਾਜੀ ਨਿਜ਼ਾਮ ਦੇ ਤਕਾਜ਼ਿਆਂ ਨੂੰ ਪੂਰਾ ਕਰਨ ਤੇ ਦੇਸ ਦੀ ਆਰਥਿਕ ਤਰੱਕੀ ਦੇ ਮਾਰਗ ਨੂੰ ਸਾਵਾਂ-ਪੱਧਰਾ ਬਣਾਉਣ ਲਈ, ਇਹ ਅਤਿਅੰਤ ਜ਼ਰੂਰੀ ਹੋ ਗਿਆ ਹੈ ਕਿ ਭਾਰਤੀ ਸੰਵਿਧਾਨ ਨੂੰ ਅਸਲੀ ਫ਼ੈਡਰਲ ਰੂਪ-ਰੇਖਾ ਦਿੱਤੀ ਜਾਏ, ਜਿਸ ਵਿੱਚ ਕੇਂਦਰ ਤੇ ਰਾਜਾਂ ਦੇ ਆਪਸੀ ਸੰਬੰਧਾਂ ਅਤੇ ਅਧਿਕਾਰਾਂ ਨੂੰ ਉਪਰੋਕਤ ਅਸੂਲਾਂ ਤੇ ਆਦਰਸ਼ਾਂ ਅਨੁਸਾਰ ਨਵੇਂ ਸਿਰਿਓਂ ਢਾਲਿਆ ਜਾਵੇ।

ਲੋਕ-ਨਾਇਕ ਸ੍ਰੀ ਜੈ ਪ੍ਰਕਾਸ਼ ਨਰਾਇਣ ਨੇ ਵੀ ਦੇਸ਼ ਨੂੰ ਖ਼ਬਰਦਾਰ ਕਰਦਿਆਂ ਜੋ ਅਗਵਾਈ ਦਿੱਤੀ ਹੈ, ਉਹਨਾਂ ਨੇ ਵੀ ਸਮੇਂ-ਸਮੇਂ 'ਤੇ ਅਧਿਕਾਰਾਂ ਦੇ ਵਿਕੇਂਦਰੀਕਰਨ ਨੂੰ ਹੀ ਸੰਪੂਰਨ ਕਰਾਂਤੀ ਦਾ ਨਾਮ ਦਿੱਤਾ ਹੈ। ਕਾਂਗਰਸ ਰਾਜ ਸਮੇਂ, ਜਿਵੇਂ ਵਿਧਾਨਕ ਤਰਮੀਮਾਂ ਰਾਹੀਂ ਸੂਬਿਆਂ ਦੇ ਅਧਿਕਾਰਾਂ ਨੂੰ ਕੇਂਦਰਤ ਕੀਤਾ ਗਿਆ, ਉਸ ਦਾ ਆਖ਼ਰੀ ਸਿੱਟਾ ਐਮਰਜੈਂਸੀ ਦੇ ਰੂਪ ਵਿੱਚ ਦੇਸ਼ ਦੇ ਸਾਹਮਣੇ ਆਇਆ, ਜਦ ਹਰ ਭਾਰਤੀ ਦੇ ਸਾਰੇ ਮੌਲਿਕ ਅਧਿਕਾਰਾਂ ਨੂੰ ਸਮਾਪਤ ਕਰਕੇ ਰੱਖ ਦਿੱਤਾ ਗਿਆ। ਸ਼੍ਰੋਮਣੀ ਅਕਾਲੀ ਦਲ, ਜੋ ਅਰੰਭ ਤੋਂ ਹੀ ਦੇਸ਼ ਦੇ ਵਿਧਾਨ ਨੂੰ ਸਹੀ ਫ਼ੈਡਰਲ ਰੂਪ-ਰੇਖਾ ਦੇ ਢਾਂਚੇ ਵਿੱਚ ਢਾਲਣ ਵਾਸਤੇ ਸੰਗਰਾਮ ਕਰ ਰਿਹਾ ਹੈ, ਉਸ ਨੂੰ ਦੇਸ਼ ਦੀਆਂ ਹੋਰ ਅਗਾਂਹ-ਵਧੂ ਪਾਰਟੀਆਂ ਨੇ ਵੀ ਆਪਣੇ ਪ੍ਰੋਗਰਾਮ ਦਾ ਜ਼ਰੂਰੀ ਹਿੱਸਾ ਬਣਾ ਲਿਆ ਹੈ, ਜਿਵੇਂ ਜਨਤਾ ਪਾਰਟੀ, ਸੀ.ਪੀ.ਆਈ. (ਐੱਮ), ਅੰਨਾ ਡੀ.ਐੱਮ.ਕੇ. ਆਦਿ ਰਾਜਸੀ ਪਾਰਟੀਆਂ ਨੇ ਇਹ ਤੱਥ ਸਾਫ਼ ਤੌਰ 'ਤੇ ਮੰਨਿਆ ਤੇ ਸਭ ਨੇ ਕੇਂਦਰੀ ਅਧਿਕਾਰਾਂ ਦੇ ਵਿਕੇਂਦਰੀਕਰਨ ਦਾ ਮਹਾਨ ਅਸੂਲ ਪ੍ਰਵਾਨ ਕੀਤਾ ਸੀ।

ਸ਼੍ਰੋਮਣੀ ਅਕਾਲੀ ਦਲ ਪਿਛਲੇ ਲੰਬੇ ਸਮੇਂ ਤੋਂ ਇਸ ਅਸੂਲ ਉੱਤੇ ਪੂਰੀ ਤਰ੍ਹਾਂ

ਦ੍ਰਿੜ ਤੁਰਿਆ ਆ ਰਿਹਾ ਹੈ, ਇਸੇ ਲਈ ਬਹੁਤ ਦੀਰਘ ਵਿਚਾਰ ਉਪਰੰਤ ਪਹਿਲਾਂ ਸਰਬ-ਹਿੰਦ ਅਕਾਲੀ ਕਾਨਫ਼ਰੰਸ ਬਟਾਲਾ ਤੇ ਉਪਰੰਤ ਸ੍ਰੀ ਅਨੰਦਪੁਰ ਸਾਹਿਬ ਦਾ ਇਤਿਹਾਸਕ ਮਤਾ ਸਰਬ-ਸੰਮਤੀ ਨਾਲ਼ ਪ੍ਰਵਾਨ ਕੀਤਾ ਗਿਆ ਸੀ, ਜਿਸ ਵਿੱਚ ਸਟੇਟ ਅਟੋਨੋਮੀ, ਫ਼ੈਡਰਲ ਢਾਂਚੇ ਅਨੁਸਾਰ ਪ੍ਰਵਾਨ ਕੀਤੀ ਗਈ ਹੈ।

ਇਸ ਲਈ ਸ਼੍ਰੋਮਣੀ ਅਕਾਲੀ ਦਲ ਜਨਤਾ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਦੇਸ਼ ਵਿੱਚ ਵੱਸਣ ਵਾਲ਼ੇ ਵੱਖੋ-ਵੱਖ ਭਾਸ਼ਾਈ ਤੇ ਸਭਿਆਚਾਰਕ ਖ਼ਿਤਿਆਂ ਅਤੇ ਧਾਰਮਿਕ ਘੱਟ ਗਿਣਤੀਆਂ ਅਤੇ ਕਰੋੜਾਂ ਲੋਕਾਂ ਵੱਲੋਂ ਉੱਠ ਰਹੀ ਅਵਾਜ਼ ਨੂੰ ਮੁੱਖ ਰੱਖ ਕੇ, ਕੇਂਦਰ ਤੇ ਰਾਜਾਂ ਦੇ ਅਧਿਕਾਰਾਂ ਦਾ ਫ਼ੈਸਲਾ ਕਰਨ ਲਈ, ਸੰਵਿਧਾਨ ਨੂੰ ਸੋਧ ਕੇ ਫ਼ੈਡਰਲ ਰੂਪ ਦੇਵੇ, ਤਾਂ ਕਿ ਕੌਮੀ ਏਕਤਾ ਤੇ ਦੇਸ਼ ਦੀ ਅਖੰਡਤਾ ਨੂੰ ਕਿਸੇ ਸਮੇਂ ਵੀ ਕੌਮੀ ਖ਼ਤਰਾ ਉਤਪੰਨ ਨਾ ਹੋ ਸਕੇ ਅਤੇ ਸੂਬੇ ਆਪਣੇ ਸਹੀ ਅਧਿਕਾਰਾਂ ਦੀ ਵਰਤੋਂ ਨਾਲ਼ ਭਾਰਤੀ ਗ਼ਰੀਬ ਜਨਤਾ ਦੀ ਆਪਣੇ-ਆਪਣੇ ਰਾਜਾਂ ਵਿੱਚ ਉੱਨਤੀ ਤੇ ਖ਼ੁਸ਼ਹਾਲੀ ਲਿਆਉਣ ਵਿੱਚ ਸਫਲਤਾ ਸਹਿਤ ਭੂਮਿਕਾ ਨਿਭਾ ਸਕਣ।

## ਮਤਾ ਨੰਬਰ 2

ਸ਼੍ਰੋਮਣੀ ਅਕਾਲੀ ਦਲ ਦਾ ਇਹ ਮਹਾਨ ਸਮਾਗਮ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਪਿਛਲੀ ਕਾਂਗਰਸ ਸਰਕਾਰ ਦੇ ਲੰਬੇ ਸਮੇਂ ਵਿੱਚ ਕੀਤੇ ਗਏ ਧੱਕੇ ਅਤੇ ਬੇ-ਇਨਸਾਫ਼ੀਆਂ ਅਤੇ ਗ਼ੈਰ-ਕਾਨੂੰਨੀ ਜ਼ਿਆਦਤੀਆਂ ਅਤੇ ਐਮਰਜੈਂਸੀ ਦੇ ਦੌਰਾਨ ਕੀਤੇ ਗਏ ਅਯੋਗ ਧੱਕਿਆਂ ਵਿਰੁੱਧ ਗੰਭੀਰਤਾ ਪੂਰਵਕ ਵਿਚਾਰ ਕਰੇ ਅਤੇ ਹੇਠ ਲਿਖੇ ਸਾਰੇ ਮਸਲਿਆਂ ਨੂੰ ਤੁਰੰਤ ਨਜਿੱਠਿਆ ਜਾਵੇ :

(ੳ) ਚੰਡੀਗੜ੍ਹ, ਜੋ ਪੰਜਾਬ ਦੀ ਰਾਜਧਾਨੀ ਦੇ ਰੂਪ ਵਿੱਚ ਉਸਾਰਿਆ ਗਿਆ ਹੈ, ਪੰਜਾਬ ਦੇ ਹਵਾਲੇ ਕੀਤਾ ਜਾਵੇ।

(ਅ) ਪੰਜਾਬੀ ਬੋਲਦੇ ਇਲਾਕੇ, ਜਿਹਨਾਂ ਦੀ ਮੰਗ ਸ਼੍ਰੋਮਣੀ ਅਕਾਲੀ ਦਲ ਬਹੁਤ ਲੰਬੇ ਸਮੇਂ ਤੋਂ ਕਰਦਾ ਆ ਰਿਹਾ ਹੈ, ਭਾਸ਼ਾਈ ਮਾਹਿਰਾਂ ਦੇ ਕਮਿਸ਼ਨ ਵੱਲੋਂ ਪਿੰਡ ਨੂੰ ਇਕਾਈ ਮੰਨ ਕੇ ਪੰਜਾਬ ਵਿੱਚ ਸ਼ਾਮਲ ਕੀਤੇ ਜਾਣ।

(ੲ) ਪੰਜਾਬ ਦੇ ਹੈੱਡ-ਵਰਕਸ ਦਾ ਪ੍ਰਬੰਧ ਜਿਉਂ ਦਾ ਤਿਉਂ, ਪੰਜਾਬ ਪਾਸ ਹੀ ਰੱਖਿਆ ਜਾਵੇ ਅਤੇ ਇਸ ਸੰਬੰਧ ਵਿੱਚ ਪੰਜਾਬ ਵਿੱਚ ਪੁਨਰ-ਗਠਨ ਐਕਟ ਵਿੱਚ ਲੋੜੀਂਦੀ ਸੋਧ ਕੀਤੀ ਜਾਵੇ।

(ਸ) ਐਮਰਜੈਂਸੀ ਦੇ ਦੌਰਾਨ ਸ੍ਰੀਮਤੀ ਇੰਦਰਾ ਗਾਂਧੀ ਵੱਲੋਂ ਰਾਵੀ ਬਿਆਸ ਦੇ ਪਾਣੀ ਦੀ ਕੀਤੀ ਗਈ ਸਰਾਸਰ ਨਾਜਾਇਜ਼ ਵੰਡ ਦੀ ਜ਼ਿਆਦਤੀ ਨੂੰ ਸੰਸਾਰ ਦੇ ਮੰਨੇ-ਪ੍ਰਮੰਨੇ ਅਸੂਲਾਂ ਦੇ ਅਧਾਰ ਉੱਤੇ ਮੁੜ ਵਿਚਾਰਿਆ ਜਾਵੇ ਅਤੇ ਪੰਜਾਬ ਨਾਲ਼ ਇਨਸਾਫ਼ ਕੀਤਾ ਜਾਵੇ।

(ਹ) ਫ਼ੌਜੀ ਭਰਤੀ ਵਿੱਚ ਸਿੱਖਾਂ ਦੀ ਵਿਸ਼ੇਸ਼ ਫ਼ੌਜੀ ਯੋਗਤਾ ਨੂੰ ਮੁੱਖ ਰੱਖ ਕੇ ਪਹਿਲਾਂ ਵਾਂਗ ਹੀ ਭਰਤੀ ਦਾ ਤਨਾਸਬ ਕਾਇਮ ਰੱਖਿਆ ਜਾਵੇ।

(ਕ) ਉੱਤਰ ਪ੍ਰਦੇਸ਼ ਦੇ ਤਰਾਈ ਦੇ ਇਲਾਕੇ ਵਿੱਚ ਭੂਮੀ ਸੁਧਾਰ ਕਾਨੂੰਨ ਦੀ ਆੜ ਹੇਠ ਨਵੇਂ ਅਬਾਦਕਾਰਾਂ ਨਾਲ਼ ਜੋ ਧੱਕੇ ਕੀਤੇ ਗਏ ਹਨ, ਉਹਨਾਂ ਨੂੰ ਸੈਂਟਰਲ ਗਾਈਡ ਲਾਈਨ ਅਨੁਸਾਰ ਸੀਲਿੰਗ ਐਕਟ ਵਿੱਚ ਸੋਧ ਕਰਕੇ, ਨਵੇਂ ਕਾਸ਼ਤਕਾਰਾਂ ਨਾਲ਼ ਇਨਸਾਫ਼ ਕੀਤਾ ਜਾਵੇ।

## ਮਤਾ ਨੰਬਰ 3
## (ਆਰਥਿਕ ਪਾਲਿਸੀ ਬਾਰੇ ਰੈਜ਼ੋਲਿਊਸ਼ਨ)

ਸ਼੍ਰੋਮਣੀ ਅਕਾਲੀ ਦਲ ਦੀ ਆਰਥਿਕ ਸੇਧ ਅਤੇ ਪ੍ਰੋਗਰਾਮਾਂ ਦਾ ਸੋਮਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੈਕੂਲਰ, ਲੋਕ-ਰਾਜੀ ਅਤੇ ਸਮਾਜਵਾਦੀ ਸਮਾਜ ਦੀ ਸਥਾਪਤੀ ਦੇ ਸਿਧਾਂਤ ਹਨ। ਇਸ ਆਰਥਿਕ ਪ੍ਰੋਗਰਾਮ ਦੇ ਤਿੰਨ ਮੁੱਖ ਅਸੂਲ ਇਹ ਹਨ:

(੧) ਕਿਰਤ ਦਾ ਸਤਿਕਾਰ।

(੨) ਅਜਿਹੇ ਆਰਥਿਕ ਅਤੇ ਸਮਾਜਿਕ ਨਿਆਂ ਦਾ ਪ੍ਰਬੰਧ, ਜਿਸ ਵਿੱਚ ਸਮਾਜ ਦੇ ਦੱਬੇ-ਕੁਚਲੇ ਲੋਕਾਂ ਨੂੰ ਉਤਾਹਾਂ ਚੁੱਕਣ ਦਾ ਪ੍ਰਬੰਧ ਹੋਵੇ ਅਤੇ

(੩) ਸਰਮਾਏਦਾਰ ਲੋਕਾਂ ਪਾਸ ਆਰਥਿਕ ਅਤੇ ਰਾਜਸੀ ਤਾਕਤ ਦੇ ਇਕੱਠੇ ਹੋਣ ਦੇ ਵਿਰੁੱਧ ਲਗਾਤਾਰ ਘੋਲ।

ਸ਼੍ਰੋਮਣੀ ਅਕਾਲੀ ਦਲ ਦੀ ਆਰਥਿਕ ਨੀਤੀ ਅਤੇ ਪ੍ਰੋਗਰਾਮ ਉਲੀਕਣ ਲੱਗਿਆਂ, ਵਰਕਿੰਗ ਕਮੇਟੀ ਨੇ ਆਪਣੇ ਇਤਿਹਾਸਕ 'ਸ੍ਰੀ ਅਨੰਦਪੁਰ ਸਾਹਿਬ ਦੇ ਮਤੇ' ਵਿੱਚ ਇਸ ਗੱਲ 'ਤੇ ਜ਼ੋਰ ਦਿੱਤਾ ਸੀ ਕਿ ਭਾਰਤੀ ਆਰਥਿਕਤਾ ਉੱਤੇ ਸਰਮਾਏਦਾਰ ਸ਼੍ਰੇਣੀ ਦੀ ਜਕੜ, ਜਿਹੜੀ ਕਿ ਕਾਂਗਰਸ ਸਰਕਾਰ ਨੇ ਆਪਣੇ 30 ਸਾਲਾਂ ਦੇ ਰਾਜ ਵਿੱਚ ਠੋਸੀ ਸੀ, ਉਸ ਨੂੰ ਤੋੜਿਆ ਜਾਵੇ। ਇਸ ਜਕੜਬੰਦ ਕਾਰਨ ਦੇਸ ਦੀ ਸਾਰੀ ਆਰਥਿਕ ਤਾਕਤ ਮੁਗ਼ਲ ਤਾਨਾਸ਼ਾਹੀ ਦੇ ਢੰਗ ਨਾਲ਼ ਕੇਂਦਰੀ ਸਰਕਾਰ ਵਿੱਚ ਚਲੀ ਗਈ ਸੀ। ਇਸ ਕਾਰਨ ਨਾ ਸਿਰਫ਼ ਰਾਜਾਂ ਦੀ ਆਰਥਿਕ ਉੱਨਤੀ ਦੇ ਰਾਹ ਵਿੱਚ ਰੁਕਾਵਟਾਂ ਪੈਦਾ ਹੋਈਆਂ, ਸਗੋਂ ਭਾਰਤੀ ਜਨਤਾ ਦੇ ਆਰਥਿਕ ਤੇ ਸਮਾਜਿਕ ਆਜ਼ਾਦੀ ਦੇ ਘੋਲ ਉੱਤੇ ਭਾਰੀ ਸੱਟ ਲੱਗੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਂਵਾਕ 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' ਦੀ ਪੂਰਤੀ ਲਈ ਸ਼੍ਰੋਮਣੀ ਅਕਾਲੀ ਦਲ ਸਿੱਖ ਜੀਵਨ-ਜਾਚ ਨੂੰ ਇੱਕ ਵਾਰ ਫਿਰ ਦੁਹਰਾਂਦਾ ਹੈ। ਇਸ ਜੀਵਨ-ਜਾਚ ਦੇ ਤਿੰਨ ਅੰਗ ਹਨ:

੧. ਕਿਰਤ ਕਰਨੀ

੨. ਵੰਡ ਕੇ ਛਕਣਾ, ਅਤੇ

੩. ਨਾਮ ਜਪਣਾ

ਸ਼੍ਰੋਮਣੀ ਅਕਾਲੀ ਦਲ ਕੇਂਦਰੀ ਸਰਕਾਰ ਅਤੇ ਪੰਜਾਬ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਅਗਲੇ ਦਸਾਂ ਸਾਲਾਂ ਵਿੱਚ ਬੇਰੁਜ਼ਗਾਰੀ ਨੂੰ ਪੂਰੀ ਤਰ੍ਹਾਂ ਖ਼ਤਮ ਕੀਤਾ ਜਾਵੇ। ਬੇਰੁਜ਼ਗਾਰੀ ਦੂਰ ਕਰਨ ਦੇ ਇਸ ਪ੍ਰੋਗਰਾਮ ਵਿੱਚ ਕਮਜ਼ੋਰ ਵਰਗਾਂ, ਪੱਟੀ ਦਰਜ ਜਾਤੀਆਂ, ਪਛੜੇ ਵਰਗਾਂ, ਮਜ਼ਦੂਰਾਂ, ਬੇਜ਼ਮੀਨੇ ਲੋਕਾਂ, ਗ਼ਰੀਬ ਕਿਸਾਨਾਂ ਅਤੇ ਸ਼ਹਿਰੀ ਵੱਸੋਂ ਦੇ ਗ਼ਰੀਬ ਤੇ ਹੇਠਲੇ ਵਰਗਾਂ ਦੇ ਲੋਕਾਂ ਲਈ ਰੁਜ਼ਗਾਰ ਦੇ ਪ੍ਰੋਗਰਾਮਾਂ ਉੱਤੇ ਵਧੇਰੇ ਜ਼ੋਰ ਦਿੱਤਾ ਜਾਵੇ ਅਤੇ ਉਹਨਾਂ ਲਈ ਘੱਟ ਤੋਂ ਘੱਟ ਮਜ਼ਦੂਰੀ ਮੁਕੱਰਰ ਕੀਤੀ ਜਾਵੇ।

ਸ਼੍ਰੋਮਣੀ ਅਕਾਲੀ ਦਲ ਪੰਜਾਬ ਸਰਕਾਰ ਨੂੰ ਪ੍ਰੇਰਨਾ ਦਿੰਦਾ ਹੈ ਕਿ ਪੰਜਾਬ ਰਾਜ ਨੂੰ ਇੱਕ ਨਮੂਨੇ ਦਾ ਰਾਜ ਬਣਾਉਣ ਲਈ ਵਿਉਂਤ ਬਣਾਵੇ, ਜਿਸ ਦਾ ਟੀਚਾ ਦਸਾਂ ਸਾਲਾਂ ਵਿੱਚ ਪ੍ਰਤੀ ਜੀਅ ਸਾਲਾਨਾ ਆਮਦਨੀ ੩੦੦੦/- ਰੁਪੈ ਕਰਨਾ ਹੋਵੇ ਅਤੇ ਸਾਰੇ ਭਾਰਤ ਲਈ ੪% ਆਰਥਿਕ ਵਿਕਾਸ ਦਰ ਦੇ ਮੁਕਾਬਲੇ 'ਤੇ ਪੰਜਾਬ ਦੀ ਆਰਥਿਕ ਉੱਨਤੀ ਦਾ ਦਰ ੭% ਸਾਲਾਨਾ ਪ੍ਰਾਪਤ ਕਰਨਾ ਹੋਵੇ।

ਸ਼੍ਰੋਮਣੀ ਅਕਾਲੀ ਦਲ ਟੈਕਸ-ਢਾਂਚੇ ਦੀ ਬਣਤਰ ਵਿੱਚ ਮੁਕੰਮਲ ਸੁਧਾਈ ਨੂੰ ਪਹਿਲ ਦਿੰਦਾ ਹੈ ਤਾਂ ਜੋ ਟੈਕਸਾਂ ਦਾ ਬੋਝ ਕਮਜ਼ੋਰ ਤੇ ਗ਼ਰੀਬ ਤਬਕਿਆਂ ਤੋਂ ਹਟ ਕੇ ਅਮੀਰ ਤੇ ਰੱਜੇ-ਪੁੱਜੇ ਤਬਕਿਆਂ ਵੱਲ ਜਾਵੇ ਅਤੇ ਰਾਸ਼ਟਰੀ ਦੌਲਤ ਨੂੰ ਸਮਾਜਵਾਦੀ ਲੀਹਾਂ ਉੱਤੇ ਵੰਡਿਆ ਜਾਵੇ।

ਸ਼੍ਰੋਮਣੀ ਅਕਾਲੀ ਦਲ ਦੇ ਆਰਥਿਕ ਪ੍ਰੋਗਰਾਮ ਦਾ ਨਿਸ਼ਾਨਾ ਇਹ ਹੈ ਕਿ ਆਰਥਿਕ ਤੌਰ 'ਤੇ ਕਮਜ਼ੋਰ ਵਰਗਾਂ ਦੇ ਲੋਕਾਂ ਨੂੰ ਵੀ ਦੇਸ਼ ਦੀ ਖ਼ੁਸ਼ਹਾਲੀ ਦਾ ਭਾਈਵਾਲ਼ ਬਣਾਇਆ ਜਾਵੇ।

ਸ਼੍ਰੋਮਣੀ ਅਕਾਲੀ ਦਲ ਕੇਂਦਰੀ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਅੰਮ੍ਰਿਤਸਰ ਨੂੰ ਤੁਰੰਤ ਅੰਤਰ-ਰਾਸ਼ਟਰੀ ਹਵਾਈ ਅੱਡਾ ਬਣਾਇਆ ਜਾਵੇ। ਅੰਮ੍ਰਿਤਸਰ ਵਿੱਚ ਖ਼ੁਸ਼ਕ ਬੰਦਰਗਾਹ ਦੀਆਂ ਸਹੂਲਤਾਂ ਦਿੱਤੀਆਂ ਜਾਣ ਅਤੇ ਲੁਧਿਆਣੇ ਵਿੱਚ ਇੱਕ ਸਟਾਕ ਐਕਸਚੇਂਜ ਮਾਰਕੀਟ ਖੋਲ੍ਹੀ ਜਾਵੇ ਤਾਂ ਜੋ ਪੰਜਾਬ ਦੇ ਸਨਅਤੀਕਰਨ ਅਤੇ ਆਰਥਿਕ ਉੱਨਤੀ ਵਿੱਚ ਤੇਜ਼ੀ ਆਵੇ। ਸ਼੍ਰੋਮਣੀ ਅਕਾਲੀ ਦਲ ਇਹ ਮੰਗ ਕਰਦਾ ਹੈ ਕਿ ਵਿਦੇਸ਼ੀ ਮੁਦਰਾ ਕਨੂੰਨਾਂ ਵਿੱਚ ਲੋੜੀਂਦੀਆਂ ਤਬਦੀਲੀਆਂ ਕੀਤੀਆਂ ਜਾਣ ਤਾਂ ਜੋ ਵਿਦੇਸ਼ਾਂ ਵਿੱਚ ਧਨ ਦੀ ਤਬਦੀਲੀ ਖੁੱਲ੍ਹੀ-ਡੁੱਲ੍ਹੀ ਕੀਤੀ ਜਾ ਸਕੇ। ਇਸ ਸਿਲਸਿਲੇ ਵਿੱਚ ਲੋਕਾਂ ਨੂੰ ਪੇਸ਼ ਆਉਂਦੀਆਂ ਹਰ ਪ੍ਰਕਾਰ ਦੀਆਂ ਪ੍ਰੇਸ਼ਾਨੀਆਂ, ਜਿਹਨਾਂ ਦਾ ਕਾਰਨ ਫ਼ਾਰਨ ਐਕਸਚੇਂਜ ਦੇ ਕਾਨੂੰਨ ਹਨ, ਨੂੰ ਦੂਰ ਕੀਤਾ ਜਾਵੇ।

ਸ਼੍ਰੋਮਣੀ ਅਕਾਲੀ ਦਲ ਹਿੰਦ ਸਰਕਾਰ 'ਤੇ ਜ਼ੋਰ ਦਿੰਦਾ ਹੈ ਕਿ ਖੇਤੀਬਾੜੀ ਦੀਆਂ ਸਮਾਨ ਕੀਮਤਾਂ ਤੇ ਅਸੂਲ ਨੂੰ ਸਾਰੇ ਸਨਅਤੀ ਕੱਚੇ ਮਾਲ ਉੱਤੇ ਵੀ ਲਾਗੂ ਕੀਤਾ

ਜਾਵੇ ਤਾਂ ਜੋ ਸਨਅਤੀ ਕੱਚੇ ਮਾਲ ਦੀ ਘਾਟ ਵਾਲੇ ਰਾਜਾਂ ਵਿਰੁੱਧ ਵਿਤਕਰਾ ਖ਼ਤਮ ਕੀਤਾ ਜਾ ਸਕੇ।

ਸ਼੍ਰੋਮਣੀ ਅਕਾਲੀ ਦਲ ਮੰਗ ਕਰਦਾ ਹੈ ਕਿ ਤਜਾਰਤੀ ਫ਼ਸਲਾਂ, ਜਿਵੇਂ ਕਿ ਕਪਾਹ, ਗੰਨਾ, ਤੇਲ, ਬੀਜਾਂ ਦੇ ਉਤਪਾਦਕ ਦੀ ਵਿਉਪਾਰੀਆਂ ਹੱਥੋਂ ਲੁੱਟ-ਖਸੁੱਟ ਨੂੰ ਰੋਕਿਆ ਜਾਵੇ ਅਤੇ ਇਸ ਮਨੋਰਥ ਲਈ ਇਹਨਾਂ ਫਸਲਾਂ ਦੀਆਂ ਘਟੋ-ਘੱਟ ਅਤੇ ਲਾਹੇਵੰਦ ਕੀਮਤਾਂ ਮੁਕੱਰਰ ਕੀਤੀਆਂ ਜਾਣ ਤੇ ਇਹਨਾਂ ਵਸਤਾਂ ਦੀ ਸਰਕਾਰੀ ਖ਼ਰੀਦ ਦੇ ਵੀ ਪ੍ਰਬੰਧ ਕੀਤੇ ਜਾਣ। ਇਸ ਦੇ ਨਾਲ ਹੀ ਕੇਂਦਰ ਸਰਕਾਰ ਕਾਟਨ ਕਾਰਪੋਰੇਸ਼ਨ ਰਾਹੀਂ ਕਪਾਹ ਦੀ ਸਰਕਾਰੀ ਖ਼ਰੀਦ ਲਈ ਅਸਰਦਾਇਕ ਪ੍ਰਬੰਧ ਕਰੇ।

ਸ਼੍ਰੋਮਣੀ ਅਕਾਲੀ ਦਲ ਮਹਿਸੂਸ ਕਰਦਾ ਹੈ ਕਿ ਨੰਬਰ ਇੱਕ ਰਾਸ਼ਟਰੀ ਆਰਥਿਕ ਸਮੱਸਿਆ ਸ਼ਡਿਊਲਡ ਕਾਸਟ ਜਾਤੀਆਂ ਦੇ ਕਰੋੜਾਂ ਦੱਬੇ-ਕੁਚਲੇ ਲੋਕਾਂ ਦਾ ਆਰਥਿਕ ਕਲਿਆਣ ਕਰਨਾ ਹੈ। ਸ਼੍ਰੋਮਣੀ ਅਕਾਲੀ ਦਲ ਕੇਂਦਰੀ ਅਤੇ ਰਾਜ ਸਰਕਾਰਾਂ ਪਾਸੋਂ ਮੰਗ ਕਰਦਾ ਹੈ ਕਿ ਇਹਨਾਂ ਵਰਗਾਂ ਦੀ ਆਰਥਿਕਤਾ ਨੂੰ ਮੁੜ ਸੁਰਜੀਤ ਕਰਨ ਲਈ ਵਿਸ਼ੇਸ਼ ਫੰਡ ਰਾਖਵੇਂ ਕੀਤੇ ਜਾਣ। ਇਸ ਦੇ ਨਾਲ਼ ਹੀ ਰਾਜ ਸਰਕਾਰਾਂ ਪਾਸੋਂ ਮੰਗ ਕੀਤੀ ਜਾਂਦੀ ਹੈ ਕਿ ਆਪਣੇ ਬਜਟਾਂ ਵਿੱਚ ਪੇਂਡੂ ਅਤੇ ਸ਼ਹਿਰੀ ਸ਼ਡਿਊਲਡ ਕਾਸਟ ਲੋਕਾਂ ਨੂੰ ਮੁਫ਼ਤ ਰਿਹਾਇਸ਼ੀ ਪਲਾਟ ਦੇਣ ਲਈ ਵਿਸ਼ੇਸ਼ ਫ਼ੰਡ ਦਾ ਪ੍ਰਬੰਧ ਕੀਤਾ ਜਾਵੇ।

ਸ਼੍ਰੋਮਣੀ ਅਕਾਲੀ ਦਲ ਦੀ ਮੰਗ ਹੈ ਕਿ ਖੇਤੀਬਾੜੀ ਨੂੰ ਤੇਜ਼ੀ ਨਾਲ਼ 'ਡਾਇਵਰਸੀਫਾਈ' ਅਥਵਾ ਬਹੁ-ਪੱਖੀ ਕੀਤਾ ਜਾਵੇ। ਭੂਮੀ ਸੁਧਾਰਾਂ ਦੇ ਕਾਨੂੰਨਾਂ ਦੇ ਨੁਕਸ ਦੂਰ ਕੀਤੇ ਜਾਣੇ, ਰਾਜ ਦਾ ਤੇਜ਼ੀ ਨਾਲ਼ ਸਨਅਤੀਕਰਨ ਕੀਤਾ ਜਾਵੇ, ਛੋਟੇ ਅਤੇ ਵਿਚਕਾਰਲੇ ਦਰਜੇ ਦੇ ਕਾਰਖ਼ਾਨੇਦਾਰਾਂ ਲਈ ਕਰਜ਼ਿਆਂ ਦੀਆਂ ਸਹੂਲਤਾਂ ਵਧਾਈਆਂ ਜਾਣ ਅਤੇ ਪੜ੍ਹੇ-ਲਿਖੇ ਬੇਰੁਜ਼ਗਾਰ ਨੌਜਵਾਨਾਂ ਨੂੰ ਰੁਜ਼ਗਾਰ-ਭੱਤਾ ਦਿੱਤਾ ਜਾਵੇ। ਖੇਤੀ ਦੀ ਮਸ਼ੀਨਰੀ ਅਤੇ ਇਸ ਵਿੱਚ ਹੋਰ ਕੰਮ ਆਉਣ ਵਾਲ਼ੀਆਂ ਵਸਤਾਂ, ਜਿਵੇਂ ਕਿ ਟਰੈਕਟਰ, ਟਿਊਬਵੈਲਾਂ ਅਤੇ ਖਾਦਾਂ ਦੀਆਂ ਕੀਮਤਾਂ ਨੂੰ ਘਟਾਇਆ ਜਾਵੇ ਤਾਂ ਜੋ ਖੇਤੀ ਦਾ ਧੰਦਾ ਲਾਹੇਵੰਦ ਹੋ ਸਕੇ।

## ਮਤਾ ਨੰਬਰ 4

ਸ਼੍ਰੋਮਣੀ ਅਕਾਲੀ ਦਲ ਦੀ ਛਤਰ-ਛਾਇਆ ਹੇਠ ਸਜਿਆ ਇਹ ਮਹਾਨ ਸਮਾਗਮ ਖੇਦ ਪ੍ਰਗਟ ਕਰਦਾ ਹੈ ਕਿ ਪੰਜਾਬ ਦੇ ਗੁਆਂਢੀ ਰਾਜਾਂ—ਹਿਮਾਚਲ, ਹਰਿਆਣਾ, ਦਿੱਲੀ ਅਤੇ ਜੰਮੂ ਕਸ਼ਮੀਰ ਆਦਿ ਵਿੱਚ ਪੰਜਾਬੀ ਬੋਲੀ ਨਾਲ਼ ਬੜਾ ਧੱਕਾ ਕੀਤਾ ਜਾ ਰਿਹਾ ਹੈ, ਇਸ ਲਈ ਇਹ ਸਮਾਗਮ ਮੰਗ ਕਰਦਾ ਹੈ ਕਿ ਪੰਜਾਬ ਦੇ ਗੁਆਂਢੀ ਰਾਜਾਂ ਵਿੱਚ ਨਹਿਰੂ ਭਾਸ਼ਾਈ ਫ਼ਾਰਮੂਲੇ ਅਨੁਸਾਰ ਪੰਜਾਬੀ ਬੋਲੀ ਨੂੰ ਸੈਕਿੰਡ ਲੈਂਗੂਏਜ ਦਾ ਅਸਥਾਨ ਦਿੱਤਾ ਜਾਵੇ, ਕਿਉਂਕਿ ਇਹਨਾਂ ਸੂਬਿਆਂ ਵਿੱਚ ਬਹੁਤ ਭਾਰੀ ਗਿਣਤੀ ਵਿੱਚ ਪੰਜਾਬੀ

ਬੋਲਣ ਵਾਲਿਆਂ ਦੀ ਵੱਸੋਂ ਹੈ।

## ਮਤਾ ਨੰਬਰ 5

ਇਹ ਸਮਾਗਮ ਖੇਦ ਪ੍ਰਗਟ ਕਰਦਾ ਹੈ ਕਿ ਦੇਸ਼ ਦੇ ਬਟਵਾਰੇ ਦੇ ਫਲ ਸਰੂਪ, ਜੰਮੂ-ਕਸ਼ਮੀਰ ਵਿੱਚ ਆ ਕੇ ਆਬਾਦ ਹੋਏ ਸ਼ਰਨਾਰਥੀਆਂ ਨੂੰ ਇੰਨੇ ਲੰਬੇ ਸਮੇਂ ਵਿੱਚ ਵੀ ਉਹਨਾਂ ਦੀ ਪਾਕਿਸਤਾਨ ਵਿੱਚ ਰਹਿ ਗਈ ਜ਼ਮੀਨ ਅਥਵਾ ਜਾਇਦਾਦ ਦੇ ਕਲੇਮ ਨਹੀਂ ਦਿੱਤੇ ਗਏ ਅਤੇ ਇਹ ਅਭਾਗੇ ਸ਼ਰਨਾਰਥੀ ਹੁਣ ਤੱਕ ਕੈਂਪਾਂ ਵਿੱਚ ਰੁਲ਼ ਰਹੇ ਹਨ।

ਇਸ ਲਈ ਇਹ ਸਮਾਗਮ ਮੰਗ ਕਰਦਾ ਹੈ ਕਿ ਉਹਨਾਂ ਦੇ ਕਲੇਮ ਤੁਰੰਤ ਦਿੱਤੇ ਜਾਣ, ਉਹਨਾਂ ਦੇ ਪੁਨਰਵਾਸ ਦਾ ਤੁਰੰਤ ਪ੍ਰਬੰਧ ਕੀਤਾ ਜਾਵੇ ਅਤੇ ਵਿਧਾਨ ਦੀ ਧਾਰਾ 370 ਅਧੀਨ ਇਸ ਸੰਬੰਧੀ ਜੋ ਰੋਕ ਹੈ, ਉਹ ਦੂਰ ਕੀਤੀ ਜਾਵੇ।

## ਮਤਾ ਨੰਬਰ 6

18ਵੀਂ ਸਰਬ-ਹਿੰਦ ਅਕਾਲੀ ਕਾਨਫ਼ਰੰਸ ਦਾ ਇਹ ਸਮਾਗਮ ਖੇਦ ਪ੍ਰਗਟ ਕਰਦਾ ਹੈ ਕਿ ਪੰਜਾਬ ਤੋਂ ਬਾਹਰਲੇ ਸੂਬਿਆਂ ਵਿੱਚ ਘੱਟ-ਗਿਣਤੀ ਨਾਲ਼ ਇਨਸਾਫ਼ ਨਹੀਂ ਹੋ ਰਿਹਾ ਅਤੇ ਉਹ ਹਰ ਖੇਤਰ ਵਿੱਚ ਨਜ਼ਰੋਂ ਉਹਲੇ ਕੀਤੇ ਗਏ ਹਨ।

ਇਹ ਸਮਾਗਮ ਮੰਗ ਕਰਦਾ ਹੈ ਕਿ ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਨਾਲ਼ ਇਨਸਾਫ਼ ਕੀਤਾ ਜਾਵੇ ਅਤੇ ਉਹਨਾਂ ਨੂੰ ਸਰਕਾਰੀ ਨੌਕਰੀਆਂ, ਲੋਕਲ ਬਾਡੀਜ਼, ਰਾਜ ਸਭਾ ਅਥਵਾ ਵਿਧਾਨ ਪ੍ਰੀਸ਼ਦਾਂ ਆਦਿ ਵਿੱਚ ਨਾਮਜ਼ਦਗੀ ਰਾਹੀਂ ਪ੍ਰਤੀਨਿਧਤਾ ਦਿੱਤੀ ਜਾਵੇ।

## ਮਤਾ ਨੰਬਰ 7

18ਵੀਂ ਸਰਬ-ਹਿੰਦ ਅਕਾਲੀ ਕਾਨਫ਼ਰੰਸ ਦਾ ਇਹ ਸਮਾਗਮ ਸੰਤੋਸ਼ ਪ੍ਰਗਟ ਕਰਦਾ ਹੈ ਕਿ ਜਦ ਤੋਂ ਦੇਸ਼ ਵਿੱਚ ਖੇਤੀ ਬਾੜੀ ਦੇ ਖੇਤਰ ਵਿੱਚ ਮਸ਼ੀਨੀਕਰਨ ਦਾ ਤਰੀਕਾ ਅਪਨਾਇਆ ਗਿਆ ਹੈ, ਦੇਸ਼ ਦੀ ਉਪਜ ਵਧੀ ਹੈ ਅਤੇ ਦੇਸ਼ ਤੇਜ਼ੀ ਨਾਲ਼ ਆਤਮ-ਨਿਰਭਰਤਾ ਵੱਲ ਵਧ ਰਿਹਾ ਹੈ।

ਇਹ ਸਮਾਗਮ ਅਨੁਭਵ ਕਰਦਾ ਹੈ ਕਿ ਦੇਸ਼ ਦਾ ਸਾਧਾਰਨ ਕਿਸਾਨ ਮਸ਼ੀਨੀਕਰਨ ਦੇ ਸਾਧਨ ਨੂੰ ਅਪਨਾਉਣ ਤੋਂ ਇਸ ਲਈ ਅਸਮਰਥ ਹੈ ਕਿ ਇਹ ਸਾਧਨ ਮਹਿੰਗਾ ਅਤੇ ਸਾਧਾਰਨ ਕਿਸਾਨ ਦੀ ਪਹੁੰਚ ਤੋਂ ਬਾਹਰ ਹੈ।

ਇਸ ਲਈ ਸ਼੍ਰੋਮਣੀ ਅਕਾਲੀ ਦਲ ਹਿੰਦ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਟਰੈਕਟਰ ਉੱਤੇ ਐਕਸਾਈਜ਼ ਡਿਊਟੀ ਖ਼ਤਮ ਕੀਤੀ ਜਾਵੇ ਅਤੇ ਟਰੈਕਟਰ ਦੇ ਭਾਅ

ਘਟਾਏ ਜਾਣ, ਤਾਂ ਕਿ ਸਾਧਾਰਨ ਕਿਸਾਨ ਖੇਤੀਬਾੜੀ ਨੂੰ ਮਸ਼ੀਨੀਕਰਨ ਨਾਲ਼ ਉੱਨਤ ਕਰ ਸਕੇ ਅਤੇ ਦੇਸ਼ ਦੀ ਉਪਜ ਵਿੱਚ ਹੋਰ ਵਾਧਾ ਹੋ ਸਕੇ।

## ਮਤਾ ਨੰਬਰ 8

ਸ਼੍ਰੋਮਣੀ ਅਕਾਲੀ ਦਲ ਦਾ ਇਹ ਸਮਾਗਮ ਦੇਸ਼ ਦੇ ਨਿਰਬਲ ਅਤੇ ਮਜ਼ਦੂਰ ਵਰਗ ਵੱਲ ਭਾਰਤ ਅਤੇ ਪੰਜਾਬ ਸਰਕਾਰ ਨੂੰ ਉਚੇਚਾ ਧਿਆਨ ਦੇਣ ਲਈ ਅਪੀਲ ਕਰਦਾ ਹੈ ਅਤੇ ਮੰਗ ਕਰਦਾ ਹੈ ਕਿ ਮਜ਼ਦੂਰ ਦੀ ਘੱਟ ਤੋਂ ਘੱਟ ਤਨਖ਼ਾਹ ਦੇ ਐਕਟ ਵਿੱਚ ਸੋਧ ਕੀਤੀ ਜਾਵੇ ਅਤੇ ਹੋਰ ਅਜਿਹੇ ਲੇਬਰ ਕਾਨੂੰਨ ਬਣਾਏ ਜਾਣ ਜਿਹਨਾਂ ਨਾਲ਼ ਮਜ਼ਦੂਰ ਦੀ ਆਰਥਿਕ ਹਾਲਤ ਵਿੱਚ ਸੁਧਾਰ ਹੋ ਸਕੇ ਅਤੇ ਉਹ ਵੀ ਸਵੈਮਾਣ ਨਾਲ਼ ਆਪਣਾ ਜੀਵਨ ਬਤੀਤ ਕਰ ਸਕੇ ਅਤੇ ਦੇੱ ਦੀ ਸਨਅਤ ਵਿੱਚ ਵਾਧਾ ਕਰਨ ਲਈ ਆਪਣਾ ਪੂਰਾ ਯੋਗਦਾਨ ਪਾ ਸਕੇ।

## ਮਤਾ ਨੰਬਰ 9

ਇਹ ਸਮਾਗਮ ਭਾਰਤ ਸਰਕਾਰ ਤੋਂ ਮੰਗ ਕਰਦਾ ਹੈ ਕਿ ਦੇਸ਼ ਤੋਂ ਬਾਹਰ ਰਹਿੰਦੇ ਗੁਰੂ ਨਾਨਕ ਨਾਮ ਲੇਵਾ ਭਾਰਤੀਆਂ ਦੀ ਮੰਗ ਅਨੁਸਾਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਇੱਕ ਬਰਾਡਕਾਸਟਿੰਗ ਸਟੇਸ਼ਨ ਸਥਾਪਤ ਕਰਨ ਦੀ ਆਗਿਆ ਦਿੱਤੀ ਜਾਵੇ, ਜਿਸ ਰਾਹੀਂ ਨਿਰੋਲ ਗੁਰਬਾਣੀ ਦਾ ਕੀਰਤਨ ਸਾਰੇ ਸੰਸਾਰ ਵਿੱਚ ਵੱਖੋ-ਵੱਖ ਥਾਵਾਂ 'ਤੇ ਬੈਠੇ ਗੁਰਬਾਣੀ ਦੇ ਸ਼ਰਧਾਲੂ ਸੁਣ ਕੇ ਆਤਮਿਕ ਅਨੰਦ ਪ੍ਰਾਪਤ ਕਰ ਸਕਣ।

ਇਹ ਸਮਾਗਮ ਸਪੱਸ਼ਟ ਕਰ ਦੇਣਾ ਚਾਹੁੰਦਾ ਹੈ ਕਿ ਪ੍ਰਸਤਾਵਤ ਬਰਾਡਕਾਸਟਿੰਗ ਪ੍ਰੋਜੈਕਟ ਦਾ ਸਾਰਾ ਖ਼ਰਚਾ ਖ਼ਾਲਸਾ ਪੰਥ ਕਰੇਗਾ ਅਤੇ ਇਸ ਉੱਤੇ ਭਾਰਤ ਸਰਕਾਰ ਦਾ ਪੂਰਾ ਕੰਟਰੋਲ ਹੋਵੇਗਾ। ਇਸ ਸਮਾਗਮ ਨੂੰ ਆਸ ਹੈ ਕਿ ਭਾਰਤ ਸਰਕਾਰ ਇਸ ਨਿਰੋਲ ਧਾਰਮਿਕ ਮੰਗ ਨੂੰ ਪੂਰਨ ਗੰਭੀਰਤਾ ਨਾਲ਼ ਵਿਚਾਰ ਕੇ ਪ੍ਰਵਾਨ ਕਰੇਗੀ।

## ਮਤਾ ਨੰਬਰ 10

ਸ਼੍ਰੋਮਣੀ ਅਕਾਲੀ ਦਲ ਦਾ ਇਹ ਮਹਾਨ ਸਮਾਗਮ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਕਿਸਾਨ ਵਰਗ ਵੱਲੋਂ ਦੇਸ ਵਾਸਤੇ ਘਾਲੀਆਂ ਘਾਲਨਾਵਾਂ ਨੂੰ ਮੁੱਖ ਰੱਖ ਕੇ ਕਿਸਾਨ ਦੇ ਹਿੱਤਾਂ ਦਾ ਧਿਆਨ ਰੱਖਦਿਆਂ ਹੇਠ ਲਿਖੇ ਕਾਨੂੰਨਾਂ ਵਿੱਚ ਲੋੜੀਂਦੀਆਂ ਸੋਧਾਂ ਕੀਤੀਆਂ ਜਾਣ :

੧. ਹਿੰਦੂ ਵਿਰਾਸਤ ਐਕਟ ਦੀ ਜਾਇਦਾਦ ਦੇ ਹੱਕ ਦੀ ਧਾਰਾ ਵਿੱਚ ਸੋਧ ਕਰਕੇ ਲੜਕੀਆਂ ਨੂੰ ਪਿਤਾ ਦੀ ਜਾਇਦਾਦ ਦੀ ਬਜਾਏ, ਸੌਹਰੇ ਦੀ ਜਾਇਦਾਦ ਵਿਚੋਂ ਹੱਕ ਦਿੱਤਾ ਜਾਵੇ।

੨. ਕਿਸਾਨਾਂ ਦੀ ਖੇਤੀ ਹੇਠ ਆਈ ਜ਼ਮੀਨ ਨੂੰ ਵੈਲਥ ਟੈਕਸ ਅਤੇ ਮੌਤ ਟੈਕਸ ਤੋਂ ਪੂਰੀ ਤਰ੍ਹਾਂ ਛੋਟ ਦਿੱਤੀ ਜਾਵੇ।

## ਮਤਾ ਨੰਬਰ 11

ਸ਼੍ਰੋਮਣੀ ਅਕਾਲੀ ਦਲ ਦਾ ਇਹ ਮਹਾਨ ਸਮਾਗਮ ਭਾਰਤ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹੈ ਕਿ ਸੂਚਿਤ ਅਤੇ ਅਨੁਸੂਚਿਤ ਜਾਤੀਆਂ ਦੇ ਪਛੜੇਪਨ ਨੂੰ ਮੁੱਖ ਰੱਖ ਕੇ ਸਮਾਜ ਵਿੱਚ ਉਹਨਾਂ ਦੇ ਹੱਕਾਂ ਦੀ ਰਾਖੀ ਲਈ ਅਤੇ ਅਮਲੀ ਵੈਲਫੇਅਰ ਲਈ, ਕੇਂਦਰੀ ਬਜਟ ਦਾ ਹਿੱਸਾ ਇਹਨਾਂ ਦੀ ਆਬਾਦੀ ਅਨੁਸਾਰ ਰਾਖਵਾਂ ਰੱਖ ਕੇ ਖ਼ਰਚ ਕੀਤਾ ਜਾਵੇ ਅਤੇ ਇਹਨਾਂ ਦੀ ਰੀਜ਼ਰਵੇਸ਼ਨ ਨੂੰ ਅਮਲੀ ਰੂਪ ਦੇਣ ਲਈ ਕੇਂਦਰ ਵਿੱਚ ਵੱਖਰੀ ਵਜ਼ਾਰਤ ਕਾਇਮ ਕੀਤੀ ਜਾਵੇ, ਤਾਂ ਕਿ ਇਹਨਾਂ ਨਾਲ਼ ਪੂਰਾ ਇਨਸਾਫ਼ ਹੋ ਸਕੇ।

ਇਹ ਸਮਾਗਮ ਇਹ ਵੀ ਮੰਗ ਕਰਦਾ ਹੈ ਕਿ ਸਰਕਾਰ ਵੱਲੋਂ ਹੋ ਚੁੱਕੇ ਫ਼ੈਸਲੇ ਅਨੁਸਾਰ ਹਿੰਦੂ ਤੇ ਸਿੱਖ ਹਰੀਜਨਾਂ ਵਿੱਚ ਆਰਥਿਕ ਵਿਤਕਰਾ ਭਾਰਤ ਦੇ ਕਿਸੇ ਵੀ ਰਾਜ ਵਿੱਚ ਨਾ ਕੀਤਾ ਜਾਵੇ।

## ਮਤਾ ਨੰਬਰ 12

ਕੇਂਦਰ ਸਰਕਾਰ ਤੋਂ ਮੰਗ ਕੀਤੀ ਜਾਂਦੀ ਹੈ ਕਿ ਕਾਂਗਰਸ ਸਰਕਾਰ ਵੱਲੋਂ ਰਾਵੀ-ਬਿਆਸ ਦੇ ਪਾਣੀ ਦੀ ਵੰਡ ਵਿੱਚ ਪੰਜਾਬ ਨਾਲ਼ ਕੀਤਾ ਵਿਤਕਰਾ ਦੂਰ ਕੀਤਾ ਜਾਵੇ। ਕੇਂਦਰ ਸਰਕਾਰ ਤੋਂ ਇਹ ਵੀ ਮੰਗ ਕੀਤੀ ਜਾਂਦੀ ਹੈ ਕਿ ਪੰਜਾਬ ਨੂੰ ਤੁਰੰਤ ਛੇ (੬) ਖੰਡ ਮਿੱਲਾਂ ਅਤੇ ਚਾਰ (੪) ਕੱਪੜਾ ਮਿੱਲਾਂ ਦੀ ਪ੍ਰਵਾਨਗੀ ਦਿੱਤੀ ਜਾਵੇ, ਤਾਂ ਕਿ ਪੰਜਾਬ ਆਪਣੀ ਐਗਰ-ਇੰਡਸਟਰੀਅਲ ਪਾਲਿਸੀ ਨੂੰ ਲਾਗੂ ਕਰ ਸਕੇ।

ਸਮਾਪਤ

ਦੇਗ ਤੇਗ ਫਤਹਿ॥ ਪੰਥ ਕੀ ਜੀਤ॥

## ਸਿੱਖ ਪੰਥ ਦਾ ਆਰਥਿਕ ਨਿਸ਼ਾਨਾ

"ਅਕਾਲੀ ਦਲ ਦਾ ਨਿਸ਼ਾਨ ਹੈ ਕਿ ਹਰ ਵਿਹਲੇ ਨੂੰ ਰੁਜ਼ਗਾਰ 'ਤੇ ਲਾਉਣਾ, ਹਰ ਮੂੰਹ ਲਈ ਰੋਟੀ, ਹਰ ਤਨ ਲਈ ਕੱਪੜਾ, ਰਹਿਣ ਲਈ ਮਕਾਨ, ਚੜ੍ਹਨ ਲਈ ਸਵਾਰੀ ਅਤੇ ਉਹਨਾਂ ਸਾਰੀਆਂ ਸਭਿਆਚਾਰਕ ਲੋੜਾਂ ਦੀ ਪੂਰਤੀ ਲਈ ਵਸੀਲੇ ਪੈਦਾ ਕਰਨਾ, ਜਿਨ੍ਹਾਂ ਬਗ਼ੈਰ ਜੀਵਨ ਅਧੂਰਾ ਹੈ।"

## ਸਿੱਖ ਪੰਥ ਦਾ ਰਾਜਸੀ ਨਿਸ਼ਾਨਾ

"ਸ਼੍ਰੋਮਣੀ ਅਕਾਲੀ ਦਲ ਦਾ ਰਾਜਸੀ ਨਿਸ਼ਾਨਾ ਨਿਸਚੇ ਤੌਰ 'ਤੇ ਸਾਹਿਬ ਦਸਮ

ਪਾਤਸ਼ਾਹ ਦੇ ਆਦੇਸ਼ਾਂ, ਸਿੱਖ ਇਤਿਹਾਸ ਦੇ ਪੰਨਿਆਂ ਅਤੇ ਖ਼ਾਲਸਾ ਪੰਥ ਦੇ 'ਮਨ-ਮੰਦਰ' ਵਿਚ ਉਕਰਿਆ ਚਲਿਆ ਆ ਰਿਹਾ ਹੈ, ਜਿਸ ਦਾ ਮਨੋਰਥ ਖ਼ਾਲਸਾ ਜੀ ਦੇ ਬੋਲਬਾਲੇ ਹੈ।"

"ਖ਼ਾਲਸਾ ਜੀ ਦੇ ਇਸ ਜਨਮ-ਸਿੱਧ ਅਧਿਕਾਰ ਨੂੰ ਦ੍ਰਿਸ਼ਟਮਾਨ ਕਰਨ ਲਈ ਲੋੜੀਂਦੇ ਦੇਸ਼-ਕਾਲ ਅਤੇ ਰਾਜਸੀ ਵਿਧਾਨ ਦੀ ਸਿਰਜਨਾ-ਪ੍ਰਾਪਤੀ ਸ਼੍ਰੋਮਣੀ ਅਕਾਲੀ ਦਲ ਦੇ ਬੁਨਿਆਦੀ ਢਾਂਚੇ ਦੀ ਨੀਂਹ ਹੈ।"

●

ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ ਦਾ

# ਵਿਧਾਨ

ਅਰਥਾਤ

# ਨਿਯਮ ਉਪ-ਨਿਯਮ

ਜੋ

ਜਨਰਲ ਇਜਲਾਜ ਮਿਤੀ 1-10-72 ਵੱਲੋਂ ਪ੍ਰਾਪਤ ਹੋਏ ਅਧਿਕਾਰਾਂ ਅਨੁਸਾਰ ਵਰਕਿੰਗ ਕਮੇਟੀ ਦੇ 2-9-74 ਦੇ ਇਜਲਾਸ ਵਿਚ ਸਰਬ-ਸੰਮਤੀ ਨਾਲ ਪ੍ਰਵਾਨ ਕੀਤੇ ਗਏ ਅਤੇ ਜਨਰਲ ਇਜਲਾਸ ਮਿਤੀ 28-10-78 ਅਨੁਸਾਰ ਸੋਧੇ ਗਏ।

ਪ੍ਰਕਾਸ਼ਕ
**ਭਾਨ ਸਿੰਘ ਸਕੱਤਰ**
ਸ਼੍ਰੋਮਣੀ ਅਕਾਲੀ ਦਲ

# ਸ਼੍ਰੋਮਣੀ ਅਕਾਲੀ ਦਲ ਦੀ ਬਣਤਰ ਤੇ ਨਿਯਮ

## 1. ਮੁੱਖ ਮੰਤਵ

(ੳ) ਗੁਰਮਤਿ ਤੇ ਰਹਿਤ ਮਰਯਾਦਾ ਦਾ ਪ੍ਰਚਾਰ ਅਤੇ ਨਾਸਤਕਤਾ ਤੇ ਮਨ-ਮਤ ਦਾ ਪ੍ਰਹਾਰ ਤੇ ਗੁਰਦੁਆਰਿਆਂ ਦੇ ਪ੍ਰਬੰਧ ਤੇ ਸੁਧਾਰ ਅਤੇ ਸੇਵਾ-ਸੰਭਾਲ ਲਈ ਉੱਦਮ ਕਰਨਾ।

(ਅ) ਸਿੰਘਾਂ ਵਿਚ ਅੱਡਰੀ ਪੰਥਕ ਆਜ਼ਾਦ ਹਸਤੀ ਦਾ ਅਹਿਸਾਸ ਕਾਇਮ ਰੱਖਣਾ ਅਤੇ ਅਜਿਹਾ ਦੇਸ਼ ਕਾਲ ਘੜਨਾ, ਜਿਸ ਵਿਚ ਸਿੱਖ ਪੰਥ ਦੇ ਕੌਮੀ ਜਜ਼ਬੇ ਤੇ ਕੌਮੀਅਤ ਦਾ ਪ੍ਰਗਟਾਵਾ ਪੂਰਨ ਤੌਰ 'ਤੇ ਮੂਰਤੀਮਾਨ ਹੋ ਸਕੇ।

(ੲ) ਕੰਗਾਲੀ, ਥੁੜ੍ਹ ਤੇ ਭੁੱਖ-ਨੰਗ ਨੂੰ ਦੂਰ ਕਰਨਾ ਤੇ ਵਧੇਰੇ ਨਿਆਂਕਾਰੀ ਆਰਥਿਕ ਨਜ਼ਾਮ ਨੂੰ ਕਾਇਮ ਕਰਨ ਲਈ ਦੌਲਤ ਨੂੰ ਵਧਾਉਣਾ, ਮੌਜੂਦਾ ਕਾਣੀ-ਵੰਡ

ਤੇ ਲੁੱਟ-ਖਸੁੱਟ ਨੂੰ ਦੂਰ ਕਰਨਾ ਤੇ ਅਮੀਰ-ਗ਼ਰੀਬ ਦੇ ਪਾੜੇ ਨੂੰ ਦੂਰ ਕਰਨਾ।

(ਸ) ਗੁਰਮਤਿ ਦੇ ਆਸ਼ੇ ਅਨੁਸਾਰ ਅਨਪੜ੍ਹਤਾ, ਛੂਤ-ਛਾਤ ਤੇ ਜ਼ਾਤ-ਪਾਤ ਦੇ ਵਿਤਕਰੇ ਨੂੰ ਹਟਾਉਣਾ।

(ਹ) ਮੰਦੀ ਸਿਹਤ ਤੇ ਬੀਮਾਰੀ ਨੂੰ ਦੂਰ ਕਰਨ ਦੇ ਉਪਾਉ, ਨਸ਼ਿਆਂ ਦੀ ਵਰਤੋਂ ਤੇ ਬੰਦਸ਼ ਅਤੇ ਸਰੀਰਕ ਅਰੋਗਤਾ ਦਾ ਵਾਧਾ, ਜਿਸ ਨਾਲ ਕੰਮ ਵਿਚ ਉਤਸ਼ਾਹ ਜਾਗੇ ਤੇ ਉਹ ਕੌਮੀ ਬਚਾਉ ਲਈ ਤਿਆਰ ਹੋ ਸਕੇ।

## 2. ਭਰਤੀ

ਸ਼੍ਰੋਮਣੀ ਅਕਾਲੀ ਦਲ ਸਿੱਖ ਪੰਥ ਦੀ ਸਮੁੱਚੀ ਮਰਜ਼ੀ ਦਾ ਇਕੋ-ਇਕ ਪ੍ਰਗਟਾਉ ਹੈ ਅਤੇ ਖ਼ਾਲਸਾ ਪੰਥ ਦੀ ਪ੍ਰਤੀਨਿਧਤਾ ਕਰਨ ਦਾ ਪੂਰਨ ਅਧਿਕਾਰ ਰੱਖਦਾ ਹੈ। ਅੱਗੋਂ ਹੇਠ ਲਿਖੇ ਅਨੁਸਾਰ ਇਸ ਜੱਥੇਬੰਦੀ ਦੀ ਭਰਤੀ ਹੋਇਆ ਕਰੇਗੀ:

ਹਰ ਇਕ ਬਾਲਗ਼ ਸਿੰਘ-ਸਿੰਘਣੀ ਦੋ-ਸਾਲਾ ਚੰਦਾ ਇਕ ਰੁਪਿਆ ਪੇਸ਼ਗੀ ਦੇ ਕੇ ਮੈਂਬਰ ਬਣ ਸਕਦਾ ਹੈ, ਬਸ਼ਰਤਿ ਕਿ:

(ੳ) ਉਹ ਪਤਿਤ ਨਾ ਹੋਵੇ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ ਤੇ ਪਾਲਿਸੀ ਦਾ ਸਮਰਥਕ ਹੋਵੇ।

(ਅ) ਜ਼ਾਤ-ਪਾਤ ਤੇ ਇਲਾਕੇ-ਬੰਦੀ ਦੀ ਬਿਨਾਅ 'ਤੇ ਭਿੰਨ-ਭੇਦ ਜਾਂ ਛੂਤ-ਛਾਤ ਨਾ ਮੰਨਦਾ ਹੋਵੇ।

(ੲ) ਸ਼ਰਾਬ ਨਾ ਪੀਂਦਾ ਹੋਵੇ।

(ਸ) ਕੋਈ ਅਜਿਹਾ ਸੱਜਣ ਅਕਾਲੀ ਦਲ ਦੀ ਜੱਥੇਬੰਦੀ ਦਾ ਮੈਂਬਰ ਨਹੀਂ ਬਣ ਸਕੇਗਾ ਜੋ ਕਿਸੇ ਅਜਿਹੀ ਧਾਰਮਿਕ ਜਾਂ ਸਿਆਸੀ ਜੱਥੇਬੰਦੀ ਦਾ ਮੈਂਬਰ ਹੋਵੇ ਜਿਸ ਦਾ ਸਿਧਾਂਤ ਸਿੱਖ ਧਰਮ ਦੇ ਵਿਰੁੱਧ ਹੋਵੇ ਜਾਂ ਜਿਸ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਪੰਥ-ਵਿਰੋਧੀ ਜਮਾਤ ਕਰਾਰ ਦਿੱਤਾ ਹੋਵੇ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਕੋਈ ਮੈਂਬਰ ਵਰਕਿੰਗ ਕਮੇਟੀ ਦੀ ਆਗਿਆ ਤੋਂ ਬਿਨਾਂ ਕਿਸੇ ਹੋਰ ਸਿਆਸੀ ਜੱਥੇਬੰਦੀ ਦਾ ਮੈਂਬਰ ਨਹੀਂ ਬਣ ਸਕੇਗਾ।

(ਹ) ਜੋ ਵਿਅਕਤੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ, ਪਾਲਿਸੀ ਤੇ ਸਿਧਾਂਤ ਦਾ ਸਮਰਥਕ ਹੋਵੇ, ਅਕਾਲੀ ਦਲ ਉਹਨਾਂ ਵਿਚੋਂ ਵੀ ਵਰਕਿੰਗ ਕਮੇਟੀ ਦੀ ਆਗਿਆ ਨਾਲ ਸਮੇਂ-ਸਮੇਂ ਐਸੋਸੀਏਟ ਮੈਂਬਰ ਭਰਤੀ ਕਰ ਸਕੇਗਾ ਤਾਂਕਿ ਅਕਾਲੀ ਦਲ ਸਮੁੱਚੇ ਸਮਾਜ ਦੀ ਸੇਵਾ ਤੇ ਲਕਸ਼ ਦਾ ਰਾਹ ਪੱਧਰਾ ਕਰ ਸਕੇ। ਜ਼ਾਤ ਪਾਤ ਦੇ ਆਧਾਰ ਉੱਤੇ ਬਣੀਆਂ ਜੱਥੇਬੰਦੀਆਂ, ਸਿੱਖ ਧਰਮ ਦੇ ਸਿਧਾਂਤਾਂ ਦੇ ਵਿਰੁੱਧ ਸਮਝੀਆਂ ਜਾਣਗੀਆ, ਪਰੰਤੂ ਆਰਥਿਕ ਲਾਭਾਂ ਲਈ ਬਣੀ ਜੱਥੇਬੰਦੀ 'ਤੇ ਇਹ ਸ਼ਰਤ ਲਾਗੂ ਨਹੀਂ ਹੋਵੇਗੀ।

3. ਅਕਾਲੀ ਜੱਥਿਆਂ ਦੀ ਭਰਤੀ ਸਦਾ ਖੁੱਲ੍ਹੀ ਰਹੇਗੀ ਤੇ ਹਰ ਸੱਜਣ ਭਰਤੀ ਦੇ ਪ੍ਰਣ-ਪੱਤਰ ਉੱਤੇ ਦਸਤਖ਼ਤ ਕਰ ਕੇ ਅਤੇ ਪੇਸ਼ਗੀ ਚੰਦਾ ਦੇ ਕੇ ਮੈਂਬਰ ਬਣ ਸਕੇਗਾ, ਪਰੰਤੂ ਸਾਲਾਨਾ ਚੋਣ ਵਿਚ ਉਹ ਸੱਜਣ ਹੀ ਹਿੱਸਾ ਲੈ ਸਕੇਗਾ, ਜੋ ਚੋਣ ਸਬੰਧੀ ਅਕਾਲੀ ਦਲ ਦੀ ਭਰਤੀ ਦੀ ਨੀਯਤ ਅੰਤਮ ਤਾਰੀਖ਼ ਤਕ ਭਰਤੀ ਹੋ ਗਿਆ ਹੋਵੇ।

(1) ਮੁੱਢਲੀ ਭਰਤੀ ਹੋਣ ਦਾ ਚੰਦਾ ਇਕ ਰੁਪਿਆ ਦੋ ਸਾਲਾਂ ਲਈ ਹੋਵੇਗਾ, ਜੋ ਇਕੱਠਾ ਪੇਸ਼ਗੀ ਦੇਣਾ ਪਵੇਗਾ ਤੇ ਇਸ ਦੀ ਵੰਡ ਹੇਠ ਲਿਖੇ ਅਨੁਸਾਰ ਹੋਵੇਗੀ :

## 4. ਭਰਤੀ ਚੰਦਾ

(ੳ) ਪੰਜਾਬ ਵਿਚ

| | |
|---|---|
| ਸ਼੍ਰੋਮਣੀ ਅਕਾਲੀ ਦਲ | 70 ਪੈਸੇ |
| ਜ਼ਿਲ੍ਹਾ ਅਕਾਲੀ ਜੱਥਾ | 20 ਪੈਸੇ |
| ਸਰਕਲ ਅਕਾਲੀ ਜੱਥਾ | 10 ਪੈਸੇ |

(ਅ) ਪੰਜਾਬ ਤੋਂ ਬਾਹਰ

| | |
|---|---|
| ਸ਼੍ਰੋਮਣੀ ਅਕਾਲੀ ਦਲ | 70 ਪੈਸੇ |
| ਸੂਬਕ ਅਕਾਲੀ ਦਲ | 30 ਪੈਸੇ |

(ੲ) ਦੇਸ਼ ਤੋਂ ਬਾਹਰ :

| | |
|---|---|
| ਸ਼੍ਰੋਮਣੀ ਅਕਾਲੀ ਦਲ | 70 ਪੈਸੇ |
| ਮੁਲਕੀ ਅਕਾਲੀ ਦਲ | 30 ਪੈਸੇ |

**ਨੋਟ :** (1) ਹਰ ਜੱਥੇ ਲਈ ਸਾਰਾ ਚੰਦਾ ਅਕਾਲੀ ਦਲ ਦੇ ਦਫ਼ਤਰ ਵਿਚ ਪੇਸ਼ਗੀ ਜਮ੍ਹਾਂ ਕਰਾਉਣਾ ਜ਼ਰੂਰੀ ਹੋਵੇਗਾ, ਉਪਰੰਤ ਅਕਾਲੀ ਦਲ ਹਿੱਸੇ ਬਣਦੀ ਰਕਮ ਸਬੰਧਤ ਜੱਥਿਆਂ ਨੂੰ ਦੇਵੇਗਾ।

(2) ਸਰਕਲ ਅਕਾਲੀ ਜੱਥਿਆਂ ਦੇ ਡੈਲੀਗੇਟ ਇਕ ਰੁਪਿਆ ਸਰਕਲ ਅਕਾਲੀ ਜੱਥਿਆਂ ਨੂੰ ਦੇਣਗੇ ਤੇ ਜ਼ਿਲ੍ਹਾ ਅਕਾਲੀ ਜੱਥੇ ਦੇ ਡੈਲੀਗੇਟ 2 ਰੁਪਏ ਸਾਲਾਨਾ ਜ਼ਿਲ੍ਹਾ ਅਕਾਲੀ ਜੱਥਿਆਂ ਤਥਾ ਸੂਬਕ ਅਕਾਲੀ ਦਲ ਨੂੰ ਦੇਣਗੇ।

(3) ਸ਼੍ਰੋਮਣੀ ਅਕਾਲੀ ਦਲ ਦਾ ਹਰ ਇਕ ਜਨਰਲ ਮੈਂਬਰ 5 ਰੁਪਏ (ਅੱਖਰੀਂ ਪੰਜ ਰੁਪਏ) ਪੇਸ਼ਗੀ ਸਾਲਾਨਾ ਚੰਦਾ ਸ਼੍ਰੋਮਣੀ ਅਕਾਲੀ ਦਲ ਨੂੰ ਦੇਵੇਗਾ।

(4) ਅਕਾਲੀ ਦਲ ਤੇ ਉਪਰੋਕਤ ਜੱਥਿਆਂ ਦੀਆਂ ਇਕੱਤਰਤਾਵਾਂ ਵਿਚ ਉਹ ਹੀ ਮੈਂਬਰ ਵੋਟ ਪਾ ਸਕਣਗੇ, ਜਿਨ੍ਹਾਂ ਨੇ ਆਪਣਾ ਚੰਦਾ ਇਕੱਤਰਤਾ ਆਰੰਭ ਹੋਣ ਤੋਂ ਪਹਿਲਾਂ ਅਦਾ ਕਰ ਦਿੱਤਾ ਹੋਵੇ।

## 5. ਬਣਤਰ

(ੳ) ਕਿਸੇ ਪਿੰਡ, ਕਸਬੇ ਜਾਂ ਸ਼ਹਿਰ ਦੇ ਜੱਥੇ ਦੀ ਕਾਇਮੀ ਲਈ ਘੱਟੋ-ਘੱਟ 10 ਮੈਂਬਰਾਂ ਦੀ ਭਰਤੀ ਜ਼ਰੂਰੀ ਹੈ। ਇਕ ਪਿੰਡ ਸ਼ਹਿਰ ਜਾਂ ਕਸਬੇ ਵਿਚ ਕੇਵਲ ਇਕੋ ਜੱਥਾ ਕਾਇਮ ਕੀਤਾ ਜਾ ਸਕੇਗਾ।

(ਅ) ਜਿਸ ਸਰਕਲ ਵਿਚ ਘੱਟੋ-ਘੱਟ ਪੰਜ ਲੋਕਲ ਜੱਥੇ ਬਣ ਜਾਣ ਜਾਂ ਸੌ ਤੋਂ ਵੱਧ ਮੈਂਬਰ ਭਰਤੀ ਹੋ ਜਾਣ, ਉਥੇ ਸਰਕਲ ਜੱਥਾ ਬਣ ਜਾਵੇਗਾ। ਪੰਜਾਬ ਵਿਚ ਸਰਕਲ ਦੀ ਹੱਦ ਇਕ ਥਾਣਾ (ਪੁਲਿਸ ਸਟੇਸ਼ਨ) ਹੋਵੇਗੀ ਅਤੇ ਪੰਜਾਬ ਤੋਂ ਬਾਹਰ ਅਕਾਲੀ ਦਲ ਦੀ ਵਰਕਿੰਗ ਕਮੇਟੀ ਸਰਕਲ ਦੀ ਹੱਦ ਨੀਯਤ ਕਰੇਗੀ।

(ੲ) ਜ਼ਿਲ੍ਹਾ ਅਕਾਲੀ ਜੱਥਾ ਸਰਕਲ ਵੱਲੋਂ ਚੁਣ ਕੇ ਭੇਜੇ ਹੋਏ ਡੈਲੀਗੇਟਾਂ ਰਾਹੀਂ ਬਣੇਗਾ। ਜਿਸ ਥਾਂ ਸਰਕਲ ਜੱਥੇ ਨਾ ਬਣੇ ਹੋਣ, ਉਥੇ ਜੇ ਸੌ ਤੋਂ ਵਧੇਰੇ ਅਕਾਲੀ ਦਲ ਦੇ ਮੁੱਢਲੇ ਮੈਂਬਰ ਬਣ ਜਾਣ ਤਾਂ ਸ਼੍ਰੋਮਣੀ ਅਕਾਲੀ ਦਲ ਦੀ ਮਨਜ਼ੂਰੀ ਨਾਲ ਜ਼ਿਲ੍ਹਾ ਅਕਾਲੀ ਜੱਥਾ ਬਣ ਸਕਦਾ ਹੈ।

(ਸ) ਪਿੰਡਾਂ ਦੇ ਅਕਾਲੀ ਜੱਥੇ ਸਰਕਲ ਦੇ ਜੱਥੇ ਲਈ ਮੈਂਬਰ ਚੁਣਨਗੇ। ਸਰਕਲ ਅਕਾਲੀ ਜੱਥੇ ਦੇ ਮੈਂਬਰ ਚੋਣ ਰਾਹੀਂ ਜ਼ਿਲ੍ਹਾ ਅਕਾਲੀ ਜੱਥੇ ਦੇ ਜਨਰਲ ਮੈਂਬਰ ਚੁਣ ਕੇ ਭੇਜਣਗੇ।

(ਹ) ਅਕਾਲੀ ਜੱਥਿਆਂ ਤੋਂ ਬਿਨਾਂ ਕਿਸੇ ਹੋਰ ਸਿੰਘ ਸਭਾ ਸੁਸਾਇਟੀ ਵੱਲੋਂ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਹੋਣ ਲਈ ਆਈ ਦਰਖ਼ਾਸਤ 'ਤੇ ਵਿਚਾਰ ਕਰ ਕੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਸਬੰਧਤ ਕਰ ਸਕਦੀ ਹੈ, ਬਸ਼ਰਤਿ ਕਿ ਐਸੀ ਸਭਾ ਸੁਸਾਇਟੀ ਸ਼੍ਰੋਮਣੀ ਅਕਾਲੀ ਦਲ ਦੀ ਪਾਲਿਸੀ ਅਤੇ ਪ੍ਰੋਗਰਾਮ 'ਤੇ ਚੱਲਣ ਦੀ ਪਾਬੰਦ ਹੋਵੇ, ਸੌ ਰੁਪਏ ਸਾਲਾਨਾ ਸ਼੍ਰੋਮਣੀ ਅਕਾਲੀ ਦਲ ਨੂੰ ਚੰਦਾ ਦੇਵੇ। ਆਉਣ ਵਾਲੀ ਅਕਾਲੀ ਦਲ ਦੀ ਜਨਰਲ ਇਕੱਤਰਤਾ ਵਿਚ ਇਸ ਫ਼ੈਸਲੇ ਦੀ ਪ੍ਰਵਾਨਗੀ ਲਈ ਜਾਇਆ ਕਰੇਗੀ। ਐਸੀ ਸੁਸਾਇਟੀ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ ਸ਼੍ਰੋਮਣੀ ਅਕਾਲੀ ਦਲ ਦੀ ਜਨਰਲ ਕਮੇਟੀ ਵਿਚ ਵਧ ਤੋਂ ਵੱਧ 2 ਮੈਂਬਰ ਭੇਜਣ ਦੀ ਆਗਿਆ ਦੇ ਸਕਦੀ ਹੈ। ਦਲ ਵਿਚ ਐਸੇ ਕੁਲ ਜਨਰਲ ਮੈਂਬਰਾਂ ਦੀ ਗਿਣਤੀ 10 ਤੋਂ ਵੱਧ ਨਹੀਂ ਹੋਵੇਗੀ।

## 6. ਚੋਣ

(ੳ) ਸ਼੍ਰੋਮਣੀ ਅਕਾਲੀ ਦਲ ਦੀ ਜੱਥੇਬੰਦੀ ਪਿੰਡ-ਵਾਰ ਹੋਵੇਗੀ, ਪਿੰਡ ਦੀ ਭਰਤੀ ਵਿਚੋਂ ਹਰ ਦਸ ਮੈਂਬਰਾਂ ਪਿੱਛੇ ਇਕ ਮੈਂਬਰ ਸਰਕਲ ਅਕਾਲੀ ਜੱਥੇ ਦਾ ਜਨਰਲ ਮੈਂਬਰ ਚੁਣਿਆ ਜਾਵੇਗਾ। ਸਰਕਲ ਅਕਾਲੀ ਜੱਥੇ ਦੇ ਹਰ ਪੰਜਾਹ (50) ਮੈਂਬਰਾਂ ਪਿੱਛੇ ਵੱਧ ਤੋਂ ਵੱਧ ਇਕ ਮੈਂਬਰ ਜ਼ਿਲ੍ਹਾ ਅਕਾਲੀ ਜੱਥੇ ਲਈ ਡੈਲੀਗੇਟ ਚੁਣਿਆ

ਜਾਵੇਗਾ। ਹਰ ਇਕ ਜੱਥੇ ਨੂੰ ਨੀਯਤ ਗਿਣਤੀ ਤਕ ਹੀ ਸ਼੍ਰੋਮਣੀ ਅਕਾਲੀ ਦਲ ਦੀ ਜਨਰਲ ਕਮੇਟੀ ਲਈ ਪ੍ਰਤੀਨਿਧ ਭੇਜਣ ਦਾ ਅਧਿਕਾਰ ਹੋਵੇਗਾ, ਪਰੰਤੂ ਹਰ ਜ਼ਿਲ੍ਹੇ ਨੂੰ ਇਸ ਨੀਯਤ ਕੋਟੇ ਦੀ ਪੂਰੀ ਵਰਤੋਂ ਲਈ ਜ਼ਰੂਰੀ ਹੈ ਕਿ ਫ਼ੀ-ਡੈਲੀਗੇਟ ਘੱਟੋ-ਘੱਟ 500 ਮੁੱਢਲੇ ਮੈਂਬਰ ਭਰਤੀ ਹੋਣ। ਕਿਸੇ ਸੱਜਣ ਦੇ ਮੈਂਬਰ ਚੁਣੇ ਜਾਣ ਲਈ ਜ਼ਰੂਰੀ ਨਹੀਂ ਕਿ ਉਹ ਮੈਂਬਰ ਚੁਨਣ ਵਾਲੀ ਇਕੱਤਰਤਾ ਵਿਚ ਹਾਜ਼ਰ ਹੋਵੇ।

(ਅ) ਸ਼੍ਰੋਮਣੀ ਅਕਾਲੀ ਦਲ, ਸੂਬਕ ਅਕਾਲੀ ਦਲ ਜਾਂ ਜ਼ਿਲ੍ਹਾ ਅਕਾਲੀ ਜੱਥੇ ਦੇ ਉਹ ਪੁਰਾਣੇ ਜੱਥੇਦਾਰ ਜੋ ਘੱਟੋ-ਘੱਟ ਇਕ ਸਾਲ ਇਸ ਅਹੁਦੇ 'ਤੇ ਰਹੇ ਹੋਣ, ਜੋ ਅਕਾਲੀ ਦਲ ਦੇ ਮੁੱਢਲੇ ਮੈਂਬਰ ਬਣਨ ਦੀ ਭਰਤੀ ਦਾ ਫ਼ਾਰਮ ਭਰ ਦੇਣ ਤਾਂ ਉਸ ਜੱਥੇ (ਜਿਸ ਦੇ ਉਹ ਜੱਥੇਦਾਰ ਰਹੇ ਹੋਣ) ਜਨਰਲ ਮੈਂਬਰ ਸਮਝੇ ਜਾਣਗੇ ਮੁੱਢਲੀ ਭਰਤੀ ਦਾ ਫ਼ਾਰਮ ਭਰਨ ਦੀ ਸੂਰਤ ਵਿਚ ਸਮੂੰਹ ਤਖ਼ਤਾਂ ਦੇ ਜੱਥੇਦਾਰ ਸਾਹਿਬਾਨ ਵੀ ਦਲ ਦੇ ਮੈਂਬਰ ਸਮਝੇ ਜਾਣਗੇ।

(ੲ) ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਮੈਂਬਰ ਬਣਨ ਲਈ ਅੰਮ੍ਰਿਤਧਾਰੀ, ਗੁਰਮੁਖੀ ਪੜ੍ਹਿਆ ਹੋਣਾ, ਗੁਰਮਤਿ ਅਨੁਸਾਰ ਸੰਸਕਾਰ ਕਰਨ ਵਾਲਾ, ਬਾਣੀ ਦਾ ਨਿਤਨੇਮੀ ਤੇ ਪੰਜ ਕਕਾਰਾਂ ਦਾ ਧਾਰਨੀ ਹੋਣਾ ਜ਼ਰੂਰੀ ਹੋਵੇਗਾ। ਇਹ ਸ਼ਰਤ ਜ਼ਿਲ੍ਹਿਆਂ ਦੇ ਅਹੁਦੇਦਾਰਾਂ ਲਈ ਜ਼ਰੂਰੀ ਹੋਵੇਗੀ। ਸ਼੍ਰੋਮਣੀ ਅਕਾਲੀ ਦਲ ਦੇ ਜ਼ਿਲ੍ਹਾ ਅਤੇ ਸਰਕਲ ਅਕਾਲੀ ਜੱਥਿਆਂ ਦੇ ਅਹੁਦੇਦਾਰਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਨੀਲੀ ਦਸਤਾਰ ਤੇ ਗਾਤਰੇ ਵਾਲੀ ਕਿਰਪਾਨ ਸਜਾਉਣ।

(ਸ) ਅਕਾਲੀ ਦਲ ਦੇ ਪ੍ਰਾਇਮਰੀ ਮੈਂਬਰਾਂ ਦੀ ਭਰਤੀ ਹਰ ਦੋ ਸਾਲ ਪਿੱਛੋਂ ਹੋਇਆ ਕਰੇਗੀ। ਸਰਕਲ, ਜ਼ਿਲ੍ਹਾ, ਸੂਬਕ ਸ਼੍ਰੋਮਣੀ ਅਕਾਲੀ ਦਲ ਦੇ ਡੈਲੀਗੇਟ ਤੇ ਪਿੰਡ ਦੇ ਜੱਥੇ ਦੇ ਅਹੁਦੇਦਾਰ ਦੋ ਸਾਲ ਵਾਸਤੇ ਰਹਿਣਗੇ, ਪਰੰਤੂ ਸਰਕਲ ਜੱਥੇਦਾਰ, ਜ਼ਿਲ੍ਹਾ ਜੱਥੇਦਾਰ, ਸੂਬਕ ਅਕਾਲੀ ਦਲ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਾਹਿਬ ਦੀ ਚੋਣ ਸਬੰਧਤ ਜਨਰਲ ਕਮੇਟੀ ਵਿਚ ਸਾਲਾਨਾ ਹੋਇਆ ਕਰੇਗੀ ਤੇ ਪ੍ਰਧਾਨ ਸਾਹਿਬ ਆਪਣੀ ਵਰਕਿੰਗ ਕਮੇਟੀ ਆਪ ਨੀਯਤ ਕੀਤਾ ਕਰਨਗੇ। ਵਰਕਿੰਗ ਕਮੇਟੀ ਦੇ ਅਹੁਦੇਦਾਰਾਂ ਸਮੇਤ ਕੁਲ 31 ਮੈਂਬਰ ਹੋਣਗੇ, ਜਿਨ੍ਹਾਂ 'ਚੋਂ ਇਕ ਤਿਹਾਈ ਮੈਂਬਰ ਜਨਰਲ ਹਾਊਸ ਵਿਚ ਸਿੰਗਲ ਵੋਟ 'ਤੇ ਚੁਣੇ ਜਾਣਗੇ। ਚੋਣ ਤੇ ਭਰਤੀ ਦੀ ਤਾਰੀਖ਼ ਨੀਯਤ ਕਰਨ ਦਾ ਅਧਿਕਾਰ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ। ਖ਼ਾਸ ਔਕੜਾਂ ਦੇ ਕਾਰਨ ਇਸ ਭਰਤੀ ਤੇ ਚੋਣ ਦੀ ਤਾਰੀਖ਼ ਅਕਾਲੀ ਦਲ ਦੀ ਵਰਕਿੰਗ ਕਮੇਟੀ ਅੱਗੇ ਪਾ ਸਕਦੀ ਹੈ। ਜ਼ਿਲ੍ਹਾ ਅਕਾਲੀ ਜੱਥੇ ਦੇ ਜੱਥੇਦਾਰ ਵੱਧ ਤੋਂ ਵੱਧ ਚਾਰ ਸਾਲ ਜੱਥੇਦਾਰ ਦੇ ਅਹੁਦੇ 'ਤੇ ਰਹਿ ਸਕਣਗੇ, ਪੰਜਵੇਂ ਸਾਲ ਦੀ ਚੋਣ ਵਿਚ ਉਹ ਜੱਥੇਦਾਰ ਦੇ ਅਹੁਦੇ

ਲਈ ਖੜੇ ਨਹੀਂ ਹੋ ਸਕਣਗੇ। ਇਕ ਸਾਲ ਪਿੱਛੋਂ ਉਹ ਦੁਬਾਰਾ ਜੱਥੇਦਾਰੀ ਲਈ ਉਮੀਦਵਾਰ ਖੜੇ ਹੋ ਸਕਦੇ ਹਨ।

(ਹ) ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਮੈਂਬਰਾਂ ਦੀ ਚੋਣ ਜ਼ਿਲ੍ਹਾ ਅਕਾਲੀ ਜੱਥੇ ਦੀ ਜਨਰਲ ਮੀਟਿੰਗ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਨੀਯਤ ਚੋਣਕਾਰ ਦੀ ਪ੍ਰਧਾਨਗੀ ਵਿਚ ਹੋਵੇਗੀ।

(ਕ) ਜੱਥੇਬੰਦੀ ਦੀਆਂ ਚੋਣਾਂ ਸਮੇਂ ਜ਼ਰੂਰੀ ਹੋਵੇਗਾ ਕਿ ਬਹੁਸੰਮਤੀ ਨਾਲ ਚੁਣੇ ਹੋਏ ਹਰ ਇਕ ਯੂਨਿਟ ਦੇ ਜੱਥੇਦਾਰ ਘੱਟ ਗਿਣਤੀ ਦੇ ਗਰੁੱਪ ਨੂੰ ਮੁਨਾਸਿਬ ਤੇ ਉਹਨਾਂ ਦੀ ਗਿਣਤੀ ਤੇ ਤਨਾਸਬ ਅਨੁਸਾਰ ਪ੍ਰਤੀਨਿਧਤਾ ਦੇਵੇ।

(ਖ) ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਮੈਂਬਰਾਂ ਦੀ ਗਿਣਤੀ ਐਕਸ-ਔਫ਼ੀ ਸ਼ੋ ਮੈਂਬਰਾਂ ਤੋਂ ਇਲਾਵਾ ਵੱਧ ਤੋਂ ਵੱਧ 500 ਹੋਵੇਗੀ, ਜਿਸ ਦੀ ਵੰਡ ਹੇਠ ਲਿਖੇ ਅਨੁਸਾਰ ਹੋਵੇਗੀ :

| | | | |
|---|---|---|---|
| ਹੁਸ਼ਿਆਰਪੁਰ | 15 | ਬਿਹਾਰ | 3 |
| ਲੁਧਿਆਣਾ ਦਿਹਾਤੀ | 30 | ਹਰਿਆਣਾ | 30 |
| ਲੁਧਿਆਣਾ ਸ਼ਹਿਰੀ | 10 | ਜੰਮੂ-ਕਸ਼ਮੀਰ | 4 |
| ਫ਼ਿਰੋਜ਼ਪੁਰ | 20 | ਰਾਜਸਥਾਨ | 12 |
| ਜਲੰਧਰ ਸ਼ਹਿਰ | 8 | ਮੱਧ ਪ੍ਰਦੇਸ਼ | 4 |
| ਜਲੰਧਰ ਦਿਹਾਤੀ | 30 | ਆਸਾਮ | 1 |
| ਅੰਮ੍ਰਿਤਸਰ ਦਿਹਾਤੀ | 35 | ਬੰਗਾਲ | 3 |
| ਅੰਮ੍ਰਿਤਸਰ ਸ਼ਹਿਰੀ | 10 | ਤਾਮਿਲਨਾਡੂ ਤੇ ਮਹਾਂਰਾਸ਼ਟਰ | 3 |
| ਪੱਟੀ | 12 | ਚੰਡੀਗੜ੍ਹ | 3 |
| ਗੁਰਦਾਸਪੁਰ | 4+18=22 | ਦਿੱਲੀ | 10 |
| ਕਪੂਰਥਲਾ | 20 | ਗੁਜਰਾਤ | 1 |
| ਰੋਪੜ | 20 | ਯੂ.ਕੇ. | 5 |
| ਸੰਗਰੂਰ | 30 | ਥਾਈਲੈਂਡ | 1 |
| ਬਠਿੰਡਾ | 32 | ਮਲੇਸ਼ੀਆ | 1 |
| ਪਟਿਆਲਾ ਦਿਹਾਤੀ | 25 | ਕੈਨੇਡਾ | 1 |
| ਪਟਿਆਲਾ ਸ਼ਹਿਰੀ | 8 | ਈਰਾਨ | 1 |
| ਫ਼ਰੀਦਕੋਟ | 18 | ਅਫ਼ਗ਼ਾਨਿਸਤਾਨ | 2 |
| ਮੁਕਤਸਰ | 20 | ਯੂ.ਐਸ.ਏ. | 2 |
| ਹਿਮਾਚਲ | 2 | ਅਫ਼ਰੀਕਾ | 2 |
| ਉੱਤਰ ਪ੍ਰਦੇਸ਼ | 12 | | |

*ਨੋਟ :* ਉਪਰੋਕਤ ਅੰਕ ਹਰ ਮਰਦਮ-ਸ਼ੁਮਾਰੀ ਪਿੱਛੋਂ ਹੋਣ ਵਾਲੀ ਪਹਿਲੀ ਜਨਰਲ ਇਕੱਤਰਤਾ ਵਿਚ ਮੁੜ ਪੇਸ਼ ਕੀਤੇ ਜਾਇਆ ਕਰਨਗੇ ਤੇ ਮੁੜ ਵਿਚਾਰੇ ਜਾਣਗੇ।

## 8. ਅਹੁਦੇਦਾਰ

ਸ਼੍ਰੋਮਣੀ ਅਕਾਲੀ ਦਲ ਤੇ ਸੰਬੰਧਤ ਜੱਥਿਆਂ ਦੇ ਅਹੁਦੇਦਾਰ ਹੇਠ ਲਿਖੇ ਅਨੁਸਾਰ ਹੋਣਗੇ :

(ੳ) ਜਥੇਦਾਰ, (ਅ) ਦੋ ਮੀਤ ਜੱਥੇਦਾਰ (ਸੀਨੀਅਰ ਤੇ ਜੂਨੀਅਰ),
(ੲ) ਦੋ ਜਨਰਲ ਸਕੱਤਰ, (ਸ) ਸਕੱਤਰ, (ਹ) ਖ਼ਜ਼ਾਨਚੀ

*ਨੋਟ :* ਕਿਸੇ ਅਹੁਦੇਦਾਰ ਦੀ ਥਾਂ ਖ਼ਾਲੀ ਹੋ ਜਾਣ 'ਤੇ ਪ੍ਰਧਾਨ ਸਾਹਿਬ ਉਸ ਥਾਂ ਨੂੰ ਪੂਰਾ ਕਰ ਸਕਣਗੇ।

9. ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਾਹਿਬ ਦੀ ਥਾਂ ਖ਼ਾਲੀ ਹੋ ਜਾਵੇ ਤਾਂ ਹੋਣ ਵਾਲੀ ਨਵੀਂ ਚੋਣ ਤਕ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਇਹ ਥਾਂ ਪੂਰਾ ਕਰ ਸਕੇਗੀ। ਇਹੋ ਨਿਯਮ ਜ਼ਿਲ੍ਹਿਆਂ, ਸਰਕਲਾਂ ਆਦਿ ਦੇ ਅਹੁਦੇਦਾਰਾਂ 'ਤੇ ਵੀ ਲਾਗੂ ਹੋਵੇਗਾ।

10. ਕਿਸੇ ਸੂਬਕ ਅਕਾਲੀ ਜ਼ਿਲ੍ਹੇ, ਸਰਕਲ ਜਾਂ ਸ਼੍ਰੋਮਣੀ ਅਕਾਲੀ ਦਲ ਦੇ ਕਿਸੇ ਅਹੁਦੇਦਾਰ ਦੇ ਤਿੰਨ ਮਹੀਨੇ ਤੋਂ ਵੱਧ ਸਮੇਂ ਲਈ ਜੇਲ੍ਹ ਜਾਣ ਜਾਂ ਸਖ਼ਤ ਬੀਮਾਰ ਹੋ ਜਾਣ 'ਤੇ ਉਸ ਦੀ ਥਾਂ ਨੂੰ ਆਰਜ਼ੀ ਤੌਰ 'ਤੇ ਖ਼ਾਲੀ ਸਮਝਿਆ ਜਾਏਗਾ ਤੇ ਵਰਕਿੰਗ ਕਮੇਟੀ ਉਸ ਦੀ ਥਾਂ ਨੂੰ ਆਰਜ਼ੀ ਤੌਰ 'ਤੇ ਪੂਰਾ ਕਰ ਸਕੇਗੀ।

11. (ੳ) ਸ਼੍ਰੋਮਣੀ ਅਕਾਲੀ ਦਲ ਦਾ ਹਰ ਸਾਲ ਘੱਟੋ-ਘੱਟ ਇਕ ਸਮਾਗਮ ਹੋਵੇਗਾ, ਜਿਸ ਵਿਚ ਪਿਛਲੇ ਸਾਲ ਦੇ ਕੰਮ ਦੀ ਰਿਪੋਰਟ ਪੇਸ਼ ਕੀਤੀ ਜਾਇਆ ਕਰੇਗੀ ਤੇ ਵਰਤਮਾਨ ਹਾਲਤ 'ਤੇ ਵਿਚਾਰ ਕਰ ਕੇ ਅਗਲੇ ਪ੍ਰੋਗਰਾਮ ਸੰਬੰਧੀ ਫ਼ੈਸਲੇ ਕੀਤੇ ਜਾਇਆ ਕਰਨਗੇ।

(ਅ) ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਇਸ ਸਮਾਗਮ ਦੇ ਪ੍ਰਧਾਨ ਹੋਣਗੇ ਤੇ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਮੈਂਬਰ ਸਾਲਾਨਾ ਸਮਾਗਮ ਦੀ ਸਬਜੈਕਟ ਕਮੇਟੀ ਦੇ ਮੈਂਬਰ ਹੋਣਗੇ।

## 12. ਅਹੁਦੇਦਾਰਾਂ ਦੇ ਫ਼ਰਜ਼

ਪ੍ਰਧਾਨ (ਜੱਥੇਦਾਰ) ਸ਼੍ਰੋਮਣੀ ਅਕਾਲੀ ਦਲ ਦੇ ਸਭ ਕੰਮਾਂ ਨੂੰ ਦਲ ਦੇ ਫ਼ੈਸਲੇ ਅਨੁਸਾਰ ਸਿਰੇ ਚਾੜ੍ਹਨਾ ਤੇ ਸ਼੍ਰੋਮਣੀ ਅਕਾਲੀ ਦਲ ਦੇ ਮੰਤਵਾਂ ਅਨੁਸਾਰ ਅਕਾਲੀ ਦਲ ਦੇ ਪ੍ਰੋਗਰਾਮਾਂ ਨੂੰ ਕਾਮਯਾਬ ਕਰਨ ਲਈ ਉੱਦਮ ਕਰਨਾ ਆਦਿ।

## ਸੀਨੀਅਰ ਮੀਤ ਪ੍ਰਧਾਨ

ਸੀਨੀਅਰ ਮੀਤ ਪ੍ਰਧਾਨ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦੀ ਗ਼ੈਰ-ਹਾਜ਼ਰੀ ਵਿਚ ਉਹਨਾਂ ਦੀ ਸੇਵਾ ਨੂੰ ਆਪ ਨਜਿੱਠਣਾ ਤੇ ਨਿਤਾਪ੍ਰਤੀ ਕੰਮ ਲਈ ਜੋ ਕੰਮ ਪ੍ਰਧਾਨ ਸਾਹਿਬ ਸਪੁਰਦ ਕਰਨ, ਉਸ ਨੂੰ ਸਿਰੇ ਚਾੜ੍ਹਨਾ।

## ਜੂਨੀਅਰ ਮੀਤ ਪ੍ਰਧਾਨ

ਸੀਨੀਅਰ ਮੀਤ ਪ੍ਰਧਾਨ ਦੀ ਗ਼ੈਰ-ਹਾਜ਼ਰੀ ਵਿਚ ਉਹਨਾਂ ਦੀ ਸੇਵਾ ਨੂੰ ਨਜਿੱਠਣਾ ਤੇ ਨਿਤਾਪ੍ਰਤੀ ਕੰਮ ਜੋ ਕੰਮ ਪ੍ਰਧਾਨ ਸਾਹਿਬ ਜੀ ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਸੀਨੀਅਰ ਮੀਤ ਪ੍ਰਧਾਨ ਸਾਹਿਬ ਵੱਲੋਂ ਸਪੁਰਦ ਕਰਨ, ਉਹਨਾਂ ਨੂੰ ਸਿਰੇ ਚਾੜ੍ਹਨਾ।

## ਜਨਰਲ ਸਕੱਤਰ

(ੳ) ਜਨਰਲ ਸਕੱਤਰ ਸਾਹਿਬਾਨ ਦਫ਼ਤਰ ਦੇ ਕੰਮਾਂ ਦੇ ਜ਼ਿੰਮੇਵਾਰ ਹੋਣਗੇ ਤੇ ਪ੍ਰਧਾਨ ਸਾਹਿਬ, ਜਨਰਲ ਸਕੱਤਰਾਂ ਵਿਚ ਕੰਮ ਵੰਡਣਗੇ।

(ਅ) ਸਕੱਤਰ ਦੇ ਕੰਮ ਦੀ ਨਿਗਰਾਨੀ ਕਰਨਾ।

(ੲ) ਖ਼ਰਚ ਦੇ ਬਿੱਲ ਪਾਸ ਕਰਨੇ।

(ਸ) ਬਜਟ ਤਿਆਰ ਕਰਾਉਣੇ ਆਦਿ।

(ਹ) ਅਕਾਲੀ ਦਲ ਦੀ ਹਦਾਇਤ ਅਨੁਸਾਰ ਜੱਥੇਬੰਦੀ ਦੇ ਪ੍ਰੋਗਰਾਮ ਨੂੰ ਕਾਮਯਾਬ ਕਰਨਾ।

## ਸਕੱਤਰ

(ੳ) ਜਨਰਲ ਸਕੱਤਰਾਂ ਦੀ ਨਿਗਰਾਨੀ ਹੇਠ ਦਫ਼ਤਰ ਦਾ ਕੰਮ ਚਲਾਉਣਾ।

(ਅ) ਹਿਸਾਬ-ਕਿਤਾਬ ਰੱਖਣਾ ਅਤੇ ਰਖਾਉਣਾ।

(ੲ) ਲਿਖਤ-ਪੜ੍ਹਤ ਦਾ ਸਭ ਕੰਮ ਕਰਨਾ ਤੇ ਕਰਾਉਣਾ।

(ਸ) ਇਕੱਤਰਤਾਵਾਂ ਦੀ ਕਾਰਵਾਈ ਦਰਜ ਕਰਨੀ ਤੇ ਅਗਲੇ ਕੰਮ ਦਾ ਪ੍ਰੋਗਰਾਮ ਕਮੇਟੀ ਵਿਚ ਪੇਸ਼ ਕਰਨਾ।

## ਖ਼ਜ਼ਾਨਚੀ

ਸ਼੍ਰੋਮਣੀ ਅਕਾਲੀ ਦਲ ਦੀ ਮਾਇਆ ਦੀ ਸੰਭਾਲ ਕਰਨ ਤੇ ਫੰਡ ਇਕੱਤਰ ਕਰਨ ਦੇ ਸਾਧਨ ਪੈਦਾ ਕਰਨੇ।

## ਅਕਾਲੀ ਗੋਲਕ

(ੳ) ਅਕਾਲੀ ਗੋਲਕ ਵਿਚ ਹੇਠ ਲਿਖੀਆਂ ਮੱਦਾਂ ਤੋਂ ਆਈ ਸਹਾਇਤਾ ਰੱਖੀ ਜਾਇਆ ਕਰੇਗੀ:

1) ਆਮ ਸਹਾਇਤਾ

2) ਮੈਂਬਰਾਂ ਦਾ ਸਾਲਾਨਾ ਚੰਦਾ

3) ਮੈਂਬਰਾਂ ਦੀ ਭਰਤੀ ਦੇ ਚੰਦੇ ਦਾ ਹਿਸਾਬ

4) ਫੁਟਕਲ ਤਥਾ ਪ੍ਰਧਾਨ ਸਾਹਿਬ ਜੀ ਤੇ ਹੋਰ ਅਹੁਦੇਦਾਰਾਂ ਤੇ ਲੀਡਰਾਂ ਨੂੰ ਪੇਸ਼ ਹੋਏ ਨੋਟਾਂ, ਸਿਹਰਿਆਂ ਤੇ ਥੈਲੀਆਂ ਆਦਿ।

(ਅ) ਅਕਾਲੀ ਗੋਲਕ ਵਿਚੋਂ ਹੇਠ ਲਿਖੀਆਂ ਮੱਦਾਂ 'ਤੇ ਖ਼ਰਚ ਕੀਤਾ ਜਾਵੇਗਾ:

1) ਕਿਸੇ ਖ਼ਾਸ ਸੇਵਾ ਲਈ ਨੀਯਤ ਕੀਤੇ ਗਏ ਅਕਾਲੀ ਸੇਵਕ ਦਾ ਨਿਰਬਾਹ ਮਾਤਰ ਖ਼ਰਚ।

2) ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਤੇ ਤਨਖ਼ਾਹਦਾਰ ਸੇਵਕਾਂ ਦਾ ਖ਼ਰਚ।

3) ਸ਼੍ਰੋਮਣੀ ਅਕਾਲੀ ਦਲ ਦੇ ਮਤਿਆਂ ਦੇ ਪ੍ਰੋਗਰਾਮਾਂ ਨੂੰ ਕਾਮਯਾਬ ਕਰਨ ਲਈ ਖ਼ਰਚ।

4) ਫੁਟਕਲ ਪ੍ਰਧਾਨ ਸਾਹਿਬ ਦੀ ਆਗਿਆ ਪ੍ਰਵਾਨ ਕਰਨ ਨਾਲ ਸ਼੍ਰੋਮਣੀ ਅਕਾਲੀ ਦਲ ਦਾ ਹਿਸਾਬ ਕਿਸੇ ਸ਼ਿਡੀਊਲ ਬੈਂਕ ਵਿਚ ਰੱਖਿਆ ਜਾਵੇਗਾ ਅਤੇ ਉਸ ਦੇ ਓਪਰੇਟ ਕਰਨ ਦੇ ਅਧਿਕਾਰ ਵਰਕਿੰਗ ਕਮੇਟੀ ਵਿਚ ਨੀਯਤ ਹੋਏ ਤਿੰਨ ਸੱਜਣਾਂ ਵਿਚੋਂ ਦੋ ਸੱਜਣਾਂ ਨੂੰ ਹੋਵੇਗਾ।

## 15. ਵਰਕਿੰਗ ਕਮੇਟੀ ਤੇ ਅੰਤ੍ਰਿੰਗ ਕਮੇਟੀ

ਵਰਕਿੰਗ ਕਮੇਟੀ ਦੇ ਮੈਂਬਰਾਂ ਦੀ ਕੁਲ ਗਿਣਤੀ ਅਹੁਦੇਦਾਰਾਂ ਸਮੇਤ 31 ਹੋਵੇਗੀ, ਜਿਨ੍ਹਾਂ ਵਿਚੋਂ 10 ਮੈਂਬਰ ਜਨਰਲ ਹਾਊਸ ਵਿਚ ਸਿੱਧੇ ਵੋਟਾਂ ਨਾਲ ਚੁਣੇ ਜਾਣਗੇ ਤੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਦੀ ਕੁਲ ਗਿਣਤੀ ਵਰਕਿੰਗ ਕਮੇਟੀ ਦੇ ਮੈਂਬਰਾਂ ਸਮੇਤ 101 ਹੋਵੇਗੀ।

## 16. ਕੋਰਮ

ਸ਼੍ਰੋਮਣੀ ਅਕਾਲੀ ਦਲ ਦਾ ਤੇ ਸੰਬੰਧਤ ਜੱਥੇਬੰਦੀਆਂ ਦਾ ਹਰ ਇਕ ਕਮੇਟੀ ਦਾ ਕੋਰਮ ਉਸ ਦੀ ਪੂਰੀ ਗਿਣਤੀ ਦਾ ਪੰਜਵਾਂ ਹਿੱਸਾ ਹੋਵੇਗਾ, ਪਰੰਤੂ ਵਰਕਿੰਗ ਕਮੇਟੀ ਦਾ ਕੋਰਮ ਕੁਲ ਗਿਣਤੀ ਦਾ ਤੀਜਾ ਹਿੱਸਾ ਹੋਵੇਗਾ।

## 17. ਅੰਤ੍ਰਿੰਗ ਕਮੇਟੀ

ਅੰਤ੍ਰਿੰਗ ਕਮੇਟੀ ਦੇ ਕੁਲ ਮੈਂਬਰਾਂ ਦੀ ਗਿਣਤੀ ਵਰਕਿੰਗ ਕਮੇਟੀ ਦੇ ਮੈਂਬਰਾਂ ਸਮੇਤ 101 ਹੋਵੇਗੀ, ਜਿਨ੍ਹਾਂ ਵਿਚੋਂ 31 ਮੈਂਬਰ ਵਰਕਿੰਗ ਕਮੇਟੀ ਦੇ ਤੇ 70 ਮੈਂਬਰ ਪ੍ਰਧਾਨ ਸਾਹਿਬ ਵਿਸ਼ੇਸ਼ ਮੈਂਬਰਾਂ ਵਿਚੋਂ ਤੇ ਸਮੁੱਚੇ ਪੰਥ ਦੀਆਂ ਪ੍ਰਸਿੱਧ ਹਸਤੀਆਂ ਵਿਚੋਂ ਨਾਮਜ਼ਦ ਕਰਨਗੇ।

## 18. ਇਕੱਤਰਤਾਵਾਂ

(ੳ) ਸ਼੍ਰੋਮਣੀ ਅਕਾਲੀ ਦਲ ਦੀ ਜਨਰਲ ਇਕੱਤਰਤਾ ਵਾਰਸ਼ਿਕ ਸਮਾਗਮਾਂ ਤੋਂ ਇਲਾਵਾ ਘੱਟ ਤੋਂ ਘੱਟ ਸਾਲ ਵਿਚ ਇਕ ਵਾਰ ਜ਼ਰੂਰੀ ਹੋਇਆ ਕਰੇਗੀ।

(ਅ) ਵਰਕਿੰਗ ਕਮੇਟੀ ਦੀ ਇਕੱਤਰਤਾ ਘੱਟੋ-ਘੱਟ ਦੋ ਮਹੀਨੇ ਵਿਚ ਇਕ ਵਾਰ ਤੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਹਰ ਤਿੰਨ ਮਹੀਨੇ ਪਿੱਛੋਂ ਹੋਇਆ ਕਰੇਗੀ।

(ੲ) ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵਿਰੁੱਧ ਬੇਪ੍ਰਤੀਤੀ ਦਾ ਮਤਾ ਪੇਸ਼ ਕਰਨ ਲਈ ਇਸ ਦਾ ਏਜੰਡੇ ਵਿਚ ਹੋਣਾ ਜ਼ਰੂਰੀ ਹੈ। ਜੇ ਕਿਸੇ ਇਕੱਤਰਤਾ ਵਿਚ ਪ੍ਰਧਾਨ ਸਾਹਿਬ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਹੋ ਜਾਵੇ ਤਾਂ ਉਸ ਦੀ ਥਾਂ ਖ਼ਾਲੀ ਸਮਝੀ ਜਾਵੇਗੀ ਤੇ ਉਸੇ ਇਕੱਤਰਤਾ ਵਿਚ ਨਵੇਂ ਪ੍ਰਧਾਨ ਦੀ ਚੋਣ ਹੋ ਸਕੇਗੀ। ਜੇ ਅਜਿਹਾ ਮਤਾ ਵਰਕਿੰਗ ਕਮੇਟੀ ਵਿਚ ਪਾਸ ਹੋ ਜਾਵੇ ਤਾਂ ਇਸ ਮਤੇ ਵਿਰੁੱਧ ਜਨਰਲ ਕਮੇਟੀ ਵਿਚ ਅਪੀਲ ਹੋ ਸਕੇਗੀ। ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਜੱਥਿਆਂ 'ਤੇ ਵੀ ਇਹੋ ਨਿਯਮ ਲਾਗੂ ਹੋਵੇਗਾ ਪਰੰਤੂ ਬੇਪ੍ਰਤੀਤੀ ਦਾ ਮਤਾ ਕੇਵਲ ਸ਼੍ਰੋਮਣੀ ਅਕਾਲੀ ਦਲ ਦੀ ਆਗਿਆ ਨਾਲ ਪੇਸ਼ ਹੋ ਸਕੇਗਾ। ਬੇਪ੍ਰਤੀਤੀ ਦਾ ਮਤਾ ਚੋਣ ਤੋਂ ਤਿੰਨ ਮਹੀਨੇ ਮਗਰੋਂ ਹੀ ਪੇਸ਼ ਕੀਤਾ ਜਾ ਸਕੇਗਾ।

(ਸ) ਪ੍ਰਧਾਨ ਸਾਹਿਬ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਕਰਨ ਲਈ ਜ਼ਰੂਰੀ ਹੋਵੇਗਾ ਕਿ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਮੈਂਬਰਾਂ ਦੀ ਹਾਜ਼ਰ ਬਹੁ-ਗਿਣਤੀ ਉਸ ਮਤੇ ਦੇ ਹੱਕ ਵਿਚ ਹੋਵੇ। ਇਹੋ ਨਿਯਮ ਜ਼ਿਲ੍ਹੇ ਦੇ ਜੱਥੇਦਾਰਾਂ 'ਤੇ ਵੀ ਲਾਗੂ ਹੋਵੇਗਾ।

(ਹ) ਸ਼੍ਰੋਮਣੀ ਅਕਾਲੀ ਦਲ ਦੀ ਹਰ ਇਕੱਤਰਤਾ ਸੱਦਣ ਦਾ ਅਧਿਕਾਰ ਜੱਥੇਦਾਰ ਨੂੰ ਹੋਵੇਗਾ। ਜੇ ਉਹ ਨਾ ਸੱਦੇ ਤਾਂ ਜਨਰਲ ਕਮੇਟੀ ਦੇ 30 ਮੈਂਬਰ, ਅੰਤ੍ਰਿੰਗ ਕਮੇਟੀ ਦੇ 10 ਮੈਂਬਰ ਤੇ ਵਰਕਿੰਗ ਕਮੇਟੀ ਦੇ 5 ਮੈਂਬਰਾਂ ਵੱਲੋਂ ਨੋਟਿਸ ਭੇਜੇ ਜਾਣ ਤਾਂ ਇਕੱਤਰਤਾ ਬੁਲਾਈ ਜਾਣੀ ਜ਼ਰੂਰੀ ਹੈ। ਜੇ ਐਸਾ ਨੋਟਿਸ ਭੇਜਣ 'ਤੇ ਜੱਥੇਦਾਰ ਇਕ ਹਫ਼ਤੇ ਦੇ ਅੰਦਰ-ਅੰਦਰ ਤਾਰੀਖ਼ ਨੀਯਤ ਨਾ ਕਰੇ ਤਾਂ ਜਨਰਲ ਕਮੇਟੀ ਇਕ ਮਹੀਨੇ ਦੇ ਅੰਦਰ, ਅੰਤ੍ਰਿੰਗ ਕਮੇਟੀ 15 ਦਿਨਾਂ ਦੇ ਅੰਦਰ ਤੇ ਵਰਕਿੰਗ ਕਮੇਟੀ ਇਕ ਹਫ਼ਤੇ ਦੇ ਅੰਦਰ ਇਕੱਤ੍ਰਤਾ ਨਾ ਬੁਲਾਏ ਤਾਂ ਨੋਟਿਸ

ਦੇਣ ਵਾਲੇ ਸੱਜਣਾਂ ਨੂੰ ਅਧਿਕਾਰ ਹੈ ਕਿ ਉਹ ਇਕੱਤਰਤਾ ਸੱਦ ਲੈਣ, ਪਰੰਤੂ ਅਜਿਹੀ ਇਕੱਤਰਤਾ ਕੇਵਲ ਅਕਾਲੀ ਦਲ ਦੇ ਹੈੱਡਕੁਆਰਟਰ ਵਿਚ ਹੀ ਹੋ ਸਕੇਗੀ।

19. ਸ਼੍ਰੋਮਣੀ ਅਕਾਲੀ ਦਲ ਦੇ ਸਮਾਗਮ ਸਮੇਂ ਸਾਲਾਨਾ ਕੰਮ ਦੀ ਰੀਪੋਰਟ ਪੜ੍ਹ ਕੇ ਸੁਣਾਈ ਜਾਇਆ ਕਰੇਗੀ। ਹਿਸਾਬ ਦੀ ਆਡਿਟ ਰੀਪੋਰਟ ਛਾਪ ਕੇ ਵੰਡੀ ਜਾਇਆ ਕਰੇਗੀ।

20. ਸ਼੍ਰੋਮਣੀ ਅਕਾਲੀ ਦਲ ਦਾ ਬਜਟ ਸਾਲ ਦੇ ਆਰੰਭ ਵਿਚ ਵਰਕਿੰਗ ਕਮੇਟੀ ਵਿਚ ਪ੍ਰਵਾਨ ਕਰਵਾਇਆ ਜਾਇਆ ਕਰੇਗਾ ਅਤੇ ਹਿਸਾਬ-ਕਿਤਾਬ ਦੇ ਮਾਹਵਾਰੀ ਚਿੱਠੇ ਹਰ ਇਕ ਵਰਕਿੰਗ ਕਮੇਟੀ ਵਿਚ ਸੁਣਾਏ ਜਾਇਆ ਕਰਨਗੇ।

21. ਹਿਸਾਬ-ਕਿਤਾਬ ਤੇ ਖ਼ਰਚ ਸੰਬੰਧੀ ਨਿਯਮ ਬਣਾਉਣ ਦਾ ਅਧਿਕਾਰ ਵਰਕਿੰਗ ਕਮੇਟੀ ਨੂੰ ਹੋਵੇਗਾ।

22. ਸ਼੍ਰੋਮਣੀ ਅਕਾਲੀ ਦਲ ਦੇ ਹਿਸਾਬ ਦੀ ਹਰ ਸਾਲ ਪੜਤਾਲ ਕਰਵਾਈ ਜਾਇਆ ਕਰੇਗੀ ਤੇ ਵਰਕਿੰਗ ਕਮੇਟੀ ਵਿਚ ਰੀਪੋਰਟ ਪੇਸ਼ ਕੀਤੀ ਜਾਇਆ ਕਰੇਗੀ।

23. ਜ਼ਿਲ੍ਹਿਆਂ ਦੇ ਹਿਸਾਬ ਦੀ ਪੜਤਾਲ ਲਈ ਆਡੀਟਰ, ਅਕਾਲੀ ਦਲ ਦੀ ਵਰਕਿੰਗ ਕਮੇਟੀ ਨੀਯਤ ਕਰੇਗੀ।

24. ਸੰਬੰਧਤ ਜੱਥਿਆਂ ਲਈ ਸ਼੍ਰੋਮਣੀ ਅਕਾਲੀ ਦਲ ਦੇ ਨਿਯਮਾਂ ਅਤੇ ਮਤਿਆਂ ਦੀ ਪਾਬੰਦੀ ਜ਼ਰੂਰੀ ਹੋਵੇਗੀ।

25. ਸੰਬੰਧਤ ਜੱਥੇ ਆਪਣੀ ਆਮਦਨ-ਖ਼ਰਚ ਦੇ ਆਪ ਜ਼ਿੰਮੇਵਾਰ ਹੋਣਗੇ ਪਰੰਤੂ ਹਿਸਾਬ-ਕਿਤਾਬ ਦੀ ਪੜਤਾਲ ਸ਼੍ਰੋਮਣੀ ਅਕਾਲੀ ਦਲ ਵੱਲੋਂ ਨੀਯਤ ਕੀਤੇ ਪੜਤਾਲੀਏ ਪਾਸੋਂ ਜ਼ਰੂਰੀ ਹੋਵੇਗੀ।

26. ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮਟੀ ਕਿਸੇ ਵੀ ਸੰਬੰਧਤ ਜੱਥੇ ਦਾ ਸੰਬੰਧ ਤੋੜ ਸਕਦੀ ਹੈ ਜੋ ਸ਼੍ਰੋਮਣੀ ਅਕਾਲੀ ਦਲ ਦੇ ਨਿਯਮ, ਮਤਿਆਂ ਜਾਂ ਹਦਾਇਤਾਂ ਦੀ ਉਲੰਘਣਾ ਕਰੇ ਜਾਂ ਅਕਾਲੀ ਜੱਥੇਬੰਦੀ ਦਾ ਕੰਮ ਕਰਨ ਵੱਲੋਂ ਅਮਲੀ ਤੌਰ 'ਤੇ ਇਨਕਾਰੀ ਹੋ ਗਿਆ ਹੋਵੇ ਜਾਂ ਅਕਾਲੀ ਜੱਥੇਬੰਦੀ ਦੇ ਆਦਰਸ਼ ਤੇ ਜ਼ਬਤ ਵਿਰੁੱਧ ਕੰਮ ਕਰਦਾ ਹੋਵੇ, ਅਜਿਹੀ ਸੂਰਤ ਵਿਚ ਅਕਾਲੀ ਦਲ ਦੀ ਵਰਕਿੰਗ ਕਮੇਟੀ ਉਸ ਜੱਥੇ ਦੀ ਥਾਂ ਇਕ ਕੰਮ-ਚਲਾਊ ਜੱਥਾ ਕਾਇਮ ਕਰੇਗੀ ਅਤੇ ਇਸ ਖ਼ਾਸ ਸਮੇਂ ਦੇ ਅੰਦਰ-ਅੰਦਰ ਨਵੀਂ ਭਰਤੀ ਕਰਵਾ ਕੇ ਨਵੇਂ ਸਿਰਿਉਂ ਜੱਥੇਬੰਦੀ ਦੀ ਚੋਣ ਕਰਵਾ ਦੇਵੇਗੀ।

27. ਹਰ ਇਕ ਮੈਂਬਰ ਨੂੰ ਪੰਥਕ ਕੰਮ ਲਈ ਆਪਣੇ ਜੱਥੇਦਾਰ ਦੀ ਆਗਿਆ ਵਿਚ ਚੱਲਣਾ ਲਾਜ਼ਮੀ ਹੋਵੇਗਾ।

28. ਅਕਾਲੀ ਜੱਥੇਬੰਦੀ ਵਿਚੋਂ ਕਿਸੇ ਮੈਂਬਰ ਨੂੰ ਖ਼ਾਰਜ ਕਰਨ ਦਾ ਅਧਿਕਾਰ ਸ਼੍ਰੋਮਣੀ

ਅਕਾਲੀ ਦਲ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ, ਪਰੰਤੂ ਜ਼ਿਲ੍ਹਾ ਅਕਾਲੀ ਜੱਥੇ ਕਿਸੇ ਮੈਂਬਰ ਨੂੰ ਕਿਸੇ ਔਗੁਣ ਕਰਕੇ ਮੁਅੱਤਲ ਕਰ ਸਕਦੇ ਹਨ। ਅਜਿਹੀ ਮੁਅੱਤਲੀ ਦੀ ਰੀਪੋਰਟ ਸ਼੍ਰੋਮਣੀ ਅਕਾਲੀ ਦਲ ਨੂੰ ਪੰਦਰਾਂ ਦਿਨਾਂ ਦੇ ਅੰਦਰ-ਅੰਦਰ ਭੇਜ ਦੇਣੀ ਚਾਹੀਦੀ ਹੈ। ਇਸ ਸੰਬੰਧੀ ਆਖ਼ਰੀ ਫ਼ੈਸਲਾ ਅਕਾਲੀ ਦਲ ਦਾ ਹੀ ਹੋਵੇਗਾ।

29. ਚੋਣ-ਉਜ਼ਰਦਾਰੀਆਂ

(ੳ) ਸ਼੍ਰੋਮਣੀ ਅਕਾਲੀ ਦਲ ਤੇ ਸੰਬੰਧਤ ਜੱਥਿਆਂ ਦੇ ਅਹੁਦੇਦਾਰਾਂ, ਡੈਲੀਗੇਟਾਂ ਆਦਿ ਦੀ ਚੋਣ ਵਿਰੁੱਧ ਚੋਣ-ਉਜ਼ਰਦਾਰੀਆਂ ਸੰਬੰਧਤ ਚੋਣ ਹੋ ਜਾਣ ਦੇ ਐਲਾਨ ਦੇ ਪੰਦਰਾਂ ਦਿਨਾਂ ਦੇ ਅੰਦਰ-ਅੰਦਰ ਸ਼੍ਰੋਮਣੀ ਅਕਾਲੀ ਦਲ ਦੇ ਹੈੱਡਕੁਆਰਟਰਜ਼ ਵਿਚ ਪੁੱਜਣੀਆਂ ਜ਼ਰੂਰੀ ਹਨ।

(ਅ) ਚੋਣ-ਉਜ਼ਰਦਾਰੀਆਂ ਦੀ ਸੁਣਵਾਈ ਲਈ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਤਿੰਨਾਂ ਨਿਰਪੱਖ ਤੇ ਸਿਰਕੱਢ ਪੰਥ-ਦਰਦੀ ਸੱਜਣਾਂ ਦਾ 'ਚੋਣ ਟ੍ਰਿਬਿਊਨਲ' ਨੀਯਤ ਕਰੇਗੀ। ਇਹਨਾਂ ਵਿਚ ਇਕ ਚੇਅਰਮੈਨ ਨੀਯਤ ਕੀਤਾ ਜਾਇਆ ਕਰੇਗਾ ਤੇ ਟ੍ਰਿਬਿਊਨਲ ਦਾ ਫ਼ੈਸਲਾ ਆਖ਼ਰੀ ਹੋਵੇਗਾ। ਇਸ ਸੰਬੰਧੀ ਨਿਯਮ-ਉਪਨਿਯਮ ਬਣਾਉਣ ਦੇ ਅਧਿਕਾਰ ਵਰਕਿੰਗ ਕਮੇਟੀ ਨੂੰ ਹੋਣਗੇ।

(ੲ) ਚੋਣ-ਉਜ਼ਰਦਾਰੀ ਇਹਨਾਂ ਸਭ ਬੇ-ਨਿਯਮੀਆਂ ਦੇ ਆਧਾਰ 'ਤੇ ਕੀਤੀ ਜਾ ਸਕੇਗੀ, ਜਿਹਨਾਂ ਦਾ ਚੋਣ-ਨਤੀਜੇ 'ਤੇ ਵਿਸ਼ੇਸ਼ ਅਸਰ ਪਿਆ ਹੋਵੇ।

(ਸ) ਚੋਣ-ਉਜ਼ਰਦਾਰੀ ਨਾਲ ਹੇਠ ਲਿਖੇ ਅਨੁਸਾਰ ਪੇਸ਼ਗੀ ਜ਼ਮਾਨਤ ਜਮ੍ਹਾਂ ਕਰਾਉਣੀ ਜ਼ਰੂਰੀ ਹੋਵੇਗੀ :

| | |
|---|---|
| ਪੇਂਡੂ ਅਕਾਲੀ ਜੱਥਾ | 10 ਰੁਪਏ |
| ਸਰਕਲ ਅਕਾਲੀ ਜੱਥਾ | 20 ਰੁਪਏ |
| ਜ਼ਿਲ੍ਹਾ ਅਕਾਲੀ ਜੱਥਾ | 50 ਰੁਪਏ |
| ਸੂਬਕ ਅਕਾਲੀ ਜੱਥਾ | 100 ਰੁਪਏ |

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੀ ਚੋਣ-ਉਜ਼ਰਦਾਰੀ ਲਈ 2000 ਰੁਪਏ ਫ਼ੀਸ ਦੇਣੀ ਜ਼ਰੂਰੀ ਹੈ।

(ਹ) ਚੋਣ-ਉਜ਼ਰਦਾਰੀ ਹਾਰੇ ਹੋਏ ਉਮੀਦਵਾਰ ਜਾਂ ਘੱਟੋ-ਘੱਟ 10 ਵੋਟਰਾਂ ਵੱਲੋਂ ਕੀਤੀ ਜਾ ਸਕੇਗੀ।

(ਕ) ਚੋਣ-ਉਜ਼ਰਦਾਰੀ ਕਿਸੇ ਵੇਲੇ ਵਾਪਸ ਕੀਤੀ ਜਾਂ ਲਈ ਜਾ ਸਕਦੀ ਹੈ।

30. ਕਿਸੇ ਗੁਰਦੁਆਰਾ ਕਮੇਟੀ ਦੇ ਮੁਲਾਜ਼ਮ ਤੇ ਮੁਜ਼ਾਰੇ ਆਦਿ ਅਕਾਲੀ ਦਲ ਦੀ ਭਰਤੀ ਵਿਚ ਮੈਂਬਰ ਹੋ ਸਕਦੇ ਹਨ, ਡੈਲੀਗੇਟ ਵੀ ਬਣ ਸਕਦੇ ਹਨ, ਪਰ ਕਿਸੇ

ਅਕਾਲੀ ਜੱਥੇ ਦੀ ਜਾਂ ਅਕਾਲੀ ਦਲ ਦੇ ਪ੍ਰਧਾਨ ਦੀ ਚੋਣ ਵਿਚ ਵੋਟ ਨਹੀਂ ਦੇ ਸਕਦੇ ਤੇ ਨਾ ਹੀ ਉਹ ਕੋਈ ਅਹੁਦੇਦਾਰ ਬਣ ਸਕਦੇ ਹਨ।

31. ਸ਼੍ਰੋਮਣੀ ਅਕਾਲੀ ਦਲ ਦੇ ਜਿਸ ਮੈਂਬਰ ਜਾਂ ਅਹੁਦੇਦਾਰ ਦੇ ਨਾਂ ਸ਼੍ਰੋਮਣੀ ਅਕਾਲੀ ਦਲ ਦੀ ਪੇਸ਼ਗੀ ਤਿੰਨ ਮਹੀਨੇ ਦੇ ਅਰਸੇ ਤੋਂ ਜ਼ਿਆਦਾ ਚਿਰ ਦੀ ਹੋ ਜਾਵੇ, ਉਹ ਸੱਜਣ ਜਦ ਤਕ ਪੇਸ਼ਗੀ ਦਾ ਹਿਸਾਬ ਪੂਰਾ ਨਾ ਕਰ ਦੇਵੇ, ਸ਼੍ਰੋਮਣੀ ਅਕਾਲੀ ਦਲ ਦੀ ਕਿਸੇ ਇਕੱਤਰਤਾ ਵਿਚ ਵੋਟ ਨਹੀਂ ਦੇ ਸਕੇਗਾ।

32. ਇਹਨਾਂ ਨਿਯਮਾਂ ਨੂੰ ਵਰਤੋਂ ਵਿਚ ਲਿਆਉਣ ਲਈ ਉਪ-ਨਿਯਮ ਬਣਾਉਣ ਦਾ ਅਧਿਕਾਰ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ। ਪਰੰਤੂ ਕੋਈ ਉਪ-ਨਿਯਮ ਇਹਨਾਂ ਨਿਯਮਾਂ ਦੇ ਖ਼ਿਲਾਫ਼ ਨਹੀਂ ਬਣ ਸਕਦਾ।

33. ਸੂਬਕ ਜ਼ਿਲ੍ਹਾ ਅਤੇ ਸਰਕਲਾਂ ਦੇ ਜਨਰਲ ਇਜਲਾਸ ਵਿਚ ਕੋਈ ਥਾਂ ਖ਼ਾਲੀ ਹੋ ਜਾਏ ਤਾਂ ਉਸ ਦੇ ਪੁਰ ਕਰਨ ਦਾ ਅਧਿਕਾਰ ਉਸ ਜੱਥੇ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ, ਪਰੰਤੂ ਉਹ ਸੀਟ ਉਸੇ ਜ਼ਿਲ੍ਹਾ ਜਾਂ ਸਰਕਲ ਜਾਂ ਪਿੰਡ ਵਿਚੋਂ ਪੂਰੀ ਕੀਤੀ ਜਾਵੇਗੀ, ਜਿਥੋਂ ਉਹ ਖ਼ਾਲੀ ਹੋਈ ਹੈ। ਪੰਜਾਬ ਤੋਂ ਬਾਹਰਲੇ ਸੂਬਕ ਅਕਾਲੀ ਦਲ, ਜ਼ਿਲ੍ਹਾ ਅਕਾਲੀ ਜੱਥੇ ਤਸਲੀਮ ਕੀਤੇ ਜਾਣਗੇ।

34. ਜ਼ਿਲ੍ਹਾ ਅਕਾਲੀ ਜੱਥੇ ਇਹਨਾਂ ਨਿਯਮਾਂ ਤੋਂ ਇਲਾਵਾ ਕੰਮ ਚਲਾਉਣ ਲਈ ਹੋਰ ਨਿਯਮ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮਨਜ਼ੂਰੀ ਨਾਲ ਬਣਾ ਸਕਦੇ ਹਨ, ਪਰੰਤੂ ਕੋਈ ਨਿਯਮ ਅਕਾਲੀ ਦਲ ਦੇ ਮੰਤਵਾਂ ਤੇ ਨਿਯਮਾਂ ਦੇ ਉਲਟ ਨਹੀਂ ਬਣ ਸਕੇਗਾ ਤੇ ਜਿਸ ਮਸਲੇ ਬਾਰੇ ਅਕਾਲੀ ਦਲ ਕੋਈ ਨਿਯਮ ਬਣਾਏ, ਉਸ ਸੰਬੰਧੀ ਜ਼ਿਲ੍ਹਾ ਅਕਾਲੀ ਜੱਥਿਆਂ ਦਾ ਨਿਯਮ ਮਨਸੂਖ਼ ਸਮਝਿਆ ਜਾਵੇਗਾ।

35. ਇਹਨਾਂ ਨਿਯਮਾਂ ਵਿਚ ਤਰਮੀਮ ਹਾਜ਼ਰ ਜਨਰਲ ਮੈਂਬਰਾਂ ਦੀ ਦੋ-ਤਿਹਾਈ ਬਹੁ-ਗਿਣਤੀ ਦੀ ਸੰਮਤੀ ਨਾਲ ਹੋ ਸਕੇਗੀ। ਇਹਨਾਂ ਨਿਯਮਾਂ ਬਾਰੇ ਤਰਮੀਮ ਜਾਂ ਨਵਾਂ ਨਿਯਮ ਪਹਿਲਾਂ ਵਰਕਿੰਗ ਕਮੇਟੀ ਵਿਚ ਪੇਸ਼ ਹੋ ਸਕੇਗਾ ਤੇ ਅਜਿਹੀਆਂ ਤਰਮੀਮਾਂ ਤੇ ਨਵੇਂ ਨਿਯਮ ਜਨਰਲ ਮੀਟਿੰਗ ਦੇ ਏਜੰਡੇ ਨਾਲ ਭੇਜਣੇ ਜ਼ਰੂਰੀ ਹੋਣਗੇ।

36. ਸ਼੍ਰੋਮਣੀ ਅਕਾਲੀ ਦਲ ਦੇ ਟਿਕਟ ਉੱਤੇ ਸਫਲ ਹੋਏ ਹਰ ਐਮ.ਪੀ. ਅਤੇ ਵਿਧਾਇਕ ਲਈ ਬਿੱਲ-ਤਰਤੀਬ 50 ਰੁਪਏ ਅਤੇ 25 ਰੁਪਏ ਮਾਸਿਕ ਚੰਦਾ ਦੇਣਾ ਜ਼ਰੂਰੀ ਹੋਵੇਗਾ ਤੇ ਅੱਗੋਂ ਟਿਕਟ ਪ੍ਰਾਪਤੀ ਤੋਂ ਪਹਿਲਾਂ ਬਕਾਇਆ ਚੰਦਾ ਜਮ੍ਹਾਂ ਕਰਵਾਉਣਾ ਜ਼ਰੂਰੀ ਹੋਵੇਗਾ।

37. ਜਿਹੜਾ ਉਮੀਦਵਾਰ ਚੋਣ ਹਾਰ ਜਾਏ, ਉਸ ਨੂੰ ਪ੍ਰਾਪਤ ਹੋਈਆਂ ਵੋਟਾਂ ਦੇ ਤਨਾਸਬ ਅਨੁਸਾਰ ਵਰਕਿੰਗ ਕਮੇਟੀ ਵਿਚ ਪ੍ਰਤੀਨਿਧਤਾ ਮਿਲਣੀ ਜ਼ਰੂਰੀ

ਹੋਵੇਗੀ।

38. ਸ਼੍ਰੋਮਣੀ ਅਕਾਲੀ ਦਲ ਦੀ ਜੱਥੇਬੰਦੀ ਦੀ ਹਰ ਯੂਨਿਟ ਵਿਚ ਘੱਟੋ-ਘੱਟ ਇਕ ਅਹੁਦੇਦਾਰ ਤੇ ਇਕ ਵਰਕਿੰਗ ਕਮੇਟੀ ਦਾ ਮੈਂਬਰ ਸ਼ਡਿਊਲਡ ਕਾਸਟਸ ਵਿਚੋਂ ਲਿਆ ਜਾਣਾ ਜ਼ਰੂਰੀ ਹੋਵੇਗਾ।

39. ਇਹਨਾਂ ਨਿਯਮਾਂ ਸੰਬੰਧੀ ਵਿਆਖਿਆ ਦਾ ਨਿਰਣਾ ਅਕਾਲੀ ਦਲ ਦੀ ਵਰਕਿੰਗ ਕਮੇਟੀ ਦਾ ਨਿਰਣਾ ਅੰਤਮ ਤੇ ਪ੍ਰਮਾਣਿਤ ਸਮਝਿਆ ਜਾਵੇਗਾ।

ਭਾਨ ਸਿੰਘ
ਸਕੱਤਰ ਜਨਰਲ,
ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ।

## 29 ਅਕਤੂਬਰ 1978 ਈ. ਨੂੰ ਸ. ਗੁਰਚਰਨ ਸਿੰਘ ਟੌਹੜਾ ਐਮ.ਪੀ., ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 18ਵੀਂ ਸਰਬ-ਹਿੰਦ ਅਕਾਲੀ ਕਾਨਫ਼ਰੰਸ, ਲੁਧਿਆਣਾ ਵਿਖੇ ਕੀਤੀ ਗਈ ਇਤਿਹਾਸਕ

# ਸਪੀਚ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਭਾਰਤ ਵਿਚ ਵੱਸਦੀਆਂ ਕੌਮਾਂ ਤੇ ਕੌਮੀਅਤਾਂ ਦੀ ਹੋਂਦ ਤੇ ਹਸਤੀ ਨੂੰ ਸੁਰੱਖਿਅਤ ਰੱਖਣ, ਅਕਲੀਅਤਾਂ ਦੇ ਹੱਕਾਂ ਨੂੰ ਮਹਿਫ਼ੂਜ਼ ਕਰਨ, ਲੋਕਤੰਤਰੀ ਨਿਜ਼ਾਮ ਤੇ ਤਕਾਜ਼ਿਆਂ ਨੂੰ ਪੂਰਾ ਕਰਨ ਤੇ ਦੇਸ਼ ਦੀ ਆਰਥਿਕ ਤਰੱਕੀ ਤੇ ਮਾਰਗ ਨੂੰ ਸਾਵਾਂ-ਪੱਧਰਾ ਬਣਾਉਣ ਲਈ ਇਹ ਜ਼ਰੂਰੀ ਹੈ ਕਿ ਭਾਰਤੀ ਸੰਵਿਧਾਨ ਨੂੰ ਫ਼ੈਡਰਲ ਰੂਪ-ਰੇਖਾ ਦਿੱਤੀ ਜਾਵੇ, ਜਿਸ ਵਿਚ ਕੇਂਦਰ ਤੇ ਰਾਜਾਂ ਦੇ ਆਪਸੀ ਸੰਬੰਧਾਂ ਨੂੰ ਉਪਰੋਕਤ ਅਸੂਲਾਂ ਤੇ ਆਦਰਸ਼ਾਂ ਅਨੁਸਾਰ ਨਵੇਂ ਸਿਰਿਉਂ ਢਾਲਿਆ ਜਾਵੇ। ਦੂਸਰੇ ਲਫ਼ਜ਼ਾਂ ਵਿਚ ਸਾਡੇ ਨਿਜ਼ਾਮ ਵਿਚ ਬੁਨਿਆਦੀ ਤਬਦੀਲੀ ਦੀ ਲੋੜ ਹੈ, ਜਿਸ ਲਈ ਮਾਰਚ 1977 ਦੀ ਲੋਕ ਸਭਾ ਚੋਣ ਇਕ ਇਤਿਹਾਸਕ ਲੋਕ-ਮੈਂਡੇਟ ਸੀ।

ਪਿਛਲੀ ਲੋਕ ਸਭਾ ਚੋਣ ਆਜ਼ਾਦ ਭਾਰਤ ਦੇ ਇਤਿਹਾਸ ਵਿਚ ਇਕ ਨਵਾਂ ਮਹੱਤਵਪੂਰਣ ਮੋੜ ਸੀ। ਇਹ ਜਨਤਕ ਉਭਾਰ ਸ੍ਰੀਮਤੀ ਇੰਦਰਾ ਗਾਂਧੀ ਦੇ ਜਾਬਰਾਨਾ ਐਮਰਜੈਂਸੀ ਨਿਜ਼ਾਮ ਵਿਰੁੱਧ ਲੋਕ-ਆਵਾਜ਼ ਹੀ ਨਹੀਂ ਸੀ, ਇਹ ਇਕ ਰਾਜ-ਪਲਟਾ ਹੀ ਨਹੀਂ ਸੀ, ਸਗੋਂ ਇਕ ਤਰ੍ਹਾਂ ਨਾਲ ਇਹ (ਉਭਾਰ) ਪਿਛਲੇ ਤੀਹ ਸਾਲਾਂ ਦੇ ਨੀਤੀ-ਨਿਰਣਿਆਂ ਦੇ ਖ਼ਿਲਾਫ਼ ਜਨਤਕ ਵੋਟ ਸੀ, ਪੁਰਾਣੇ ਸਿਸਟਮ ਨੂੰ ਰੱਦ ਕਰ ਕੇ ਇਕ ਨਵੇਂ ਢਾਂਚੇ ਨੂੰ ਲਿਆਉਣ ਲਈ ਇਤਿਹਾਸਕ ਚੈਲਿੰਜ ਸੀ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਦੇ ਸ਼ਬਦਾਂ ਵਿਚ ਇਹ ਘਟਨਾ 'ਪੂਰਨ ਕ੍ਰਾਂਤੀ' ਦਾ ਆਗਾਮੀ ਸੰਕੇਤ ਸੀ।

ਹਰ ਦੇਸ਼, ਕੌਮ ਦੀ ਤਾਰੀਖ਼ ਵਿਚ ਕਦੇ-ਕਦੇ ਦੁਰਲੱਭ ਮੌਕੇ ਆਉਂਦੇ ਹਨ, ਜਦੋਂ ਇਤਿਹਾਸ ਉਸ ਦੇਸ਼, ਕੌਮ ਨੂੰ 'ਸਚ ਕੀ ਬੇਲਾ' ਦੇ ਸਨਮੁੱਖ ਖੜਾ ਕਰ ਕੇ ਆਪਣਾ ਭਾਗ-ਵਿਧਾਤਾ ਹੋਣ ਦਾ ਅਵਸਰ ਪ੍ਰਦਾਨ ਕਰਦਾ ਹੈ। ਮਾਰਚ, 1977 ਦਾ ਇਨਕਲਾਬ ਨਵੇਂ ਨਿਜ਼ਾਮ ਦੀ ਸਿਰਜਨਾ ਲਈ ਹੀ ਇਕ ਇਤਿਹਾਸਕ ਮੋੜ ਸੀ। ਦੂਸਰੇ ਸ਼ਬਦਾਂ ਵਿਚ ਲੋੜ ਇਸ ਗੱਲ ਦੀ ਹੈ ਕਿ ਅਸੀਂ ਆਪਣੇ ਨਿਜ਼ਾਮ ਦੇ ਮੂਲ ਨਿਰਣਿਆਂ ਦਾ

ਲੇਖਾ-ਜੋਖਾ ਕਰੀਏ ਤੇ ਸੰਵਿਧਾਨਕ ਢਾਂਚੇ ਵਿਚ ਅਜਿਹੀਆਂ ਤਬਦੀਲੀਆਂ ਕਰੀਏ ਜਿਨ੍ਹਾਂ ਨਾਲ ਨਵੇਂ ਨਜ਼ਾਮ ਨੂੰ ਲਿਆਂਦਾ ਜਾ ਸਕੇ।

ਇਸ ਪ੍ਰਸੰਗ ਵਿਚ ਹੀ ਕੇਂਦਰ ਤੇ ਰਾਜਾਂ ਦੇ ਆਪਸੀ ਸੰਬੰਧਾਂ, ਰਾਜਾਂ ਦੀ ਅਟਾਨੋਮੀ ਤੇ ਸੰਵਿਧਾਨਕ ਢਾਂਚੇ ਨੂੰ ਫ਼ੈਡਰਲ ਰੂਪ-ਰੇਖਾ ਦੇਣ ਦੇ ਮਸਲੇ ਦਾ ਸਹੀ ਅਰਥ ਤੇ ਰਹੱਸ ਦ੍ਰਿਸ਼ਟੀਗੋਚਰ ਹੁੰਦਾ ਹੈ।

ਐਮਰਜੈਂਸੀ ਉਪਰੰਤ ਲੜੀਆਂ ਲੋਕ ਸਭਾ ਅਤੇ ਵਿਧਾਨ ਸਭਾ ਦੀਆਂ ਚੋਣਾਂ ਦੇ ਅਵਸਰਾਂ 'ਤੇ ਅਕਾਲੀ ਦਲ ਦੇ ਚੋਣ ਮੈਨੀਫ਼ੈਸਟੋ ਦਾ ਆਧਾਰ ਅਨੰਦਪੁਰ ਸਾਹਿਬ ਦਾ ਮਤਾ ਹੀ ਸੀ, ਜਿਸ ਲਈ ਦਲ ਵਚਨਬੱਧ ਹੈ।

ਜਦੋਂ ਕਦੇ ਵੀ ਸੂਬਾਈ ਖ਼ੁਦਮੁਖ਼ਤਿਆਰੀ (ਅਟਾਨੋਮੀ) ਦੀ ਆਵਾਜ਼ ਉੱਠੀ ਹੈ ਤਾਂ ਇਸ ਨੂੰ ਦਬਾਉਣ ਲਈ 'ਕੌਮੀ ਏਕਤਾ ਤੇ ਦੇਸ਼ ਦੀ ਅਖੰਡਤਾ ਨੂੰ ਖ਼ਤਰੇ' ਦੀ ਦੁਹਾਈ ਪਾਈ ਗਈ ਹੈ। ਖ਼ੁਦਮੁਖ਼ਤਿਆਰੀ ਦੀ ਹੱਕੀ ਮੰਗ ਨੂੰ ਭੰਗ ਕਰਨ ਲਈ ਕਾਂਗਰਸ ਸਰਕਾਰ ਪਿਛਲੇ ਤੀਹ ਸਾਲਾਂ ਤੋਂ ਇਸ ਅਖੌਤੀ ਖ਼ਤਰੇ ਦੇ ਸੰਕਲਪ ਨੂੰ ਹੀ ਹਰਬੇ ਦੇ ਤੌਰ 'ਤੇ ਵਰਤਦੀ ਆਈ ਹੈ।

ਇਹ ਕਿਹਾ ਜਾਂਦਾ ਰਿਹਾ ਹੈ ਕਿ ਰਾਜਾਂ ਨੂੰ ਖ਼ੁਦਮੁਖ਼ਤਿਆਰੀ ਦੇਣ ਨਾਲ ਤੇ ਅਧਿਕਾਰਾਂ ਦੇ ਵਿਕੇਂਦਰੀਕਰਨ (decentralization) ਨਾਲ ਜੁਦਗਾਨਾ, ਅਲੱਗਵਾਦੀ ਸ਼ਕਤੀਆਂ ਸਿਰ ਉਠਾ ਲੈਣਗੀਆਂ, ਕੌਮੀ ਏਕਤਾ ਪੇਤਲੀ ਪੈ ਜਾਵੇਗੀ, ਦੇਸ਼ ਖੇਰੂੰ-ਖੇਰੂੰ ਹੋ ਜਾਵੇਗਾ। ਸੋ ਅਲਹਿਦਗੀ-ਪਸੰਦ ਝੁਕਾਵਾਂ ਨੂੰ ਰੋਕਣ ਲਈ ਸਮੁੱਚੀ ਰਾਜ-ਸੱਤਾ ਇਕ ਥਾਂ ਕੇਂਦਰਿਤ ਹੋਣੀ ਜ਼ਰੂਰੀ ਹੈ, ਇਸ ਲਈ ਅਧਿਕਾਰਾਂ ਦੇ ਵਿਕੇਂਦਰੀਕਰਨ ਨਾਲ ਯਾਨੀ ਰਾਜਾਂ ਨੂੰ ਅਟਾਨੋਮੀ ਦੇਣ ਨਾਲ (ਦਲੀਲ ਅਨੁਸਾਰ) ਨਾ ਕੌਮੀ ਏਕਤਾ ਰਹੇਗੀ, ਨਾ ਦੇਸ਼ ਦੀ ਅਖੰਡਤਾ। ਸੋ ਨਤੀਜਾ ਇਹ ਕੱਢਿਆ ਜਾਂਦਾ ਹੈ ਕਿ ਕੌਮੀ ਏਕਤਾ ਅਤੇ ਦੇਸ਼ ਦੀ ਅਖੰਡਤਾ ਲਈ ਫ਼ੈਡਰਲ ਦੀ ਥਾਂ ਏਕਾਤਮਕ (ਯੂਨੀਟਰੀ) ਢਾਂਚਾ ਜ਼ਰੂਰੀ ਹੈ। ਇਹ ਗ਼ਲਤ ਤੇ ਨਿਰਾਧਾਰ ਦਲੀਲ ਹੈ।

ਸੋਵੀਅਤ ਯੂਨੀਅਨ ਦੀ ਮਿਸਾਲ ਸਾਡੇ ਸਾਹਮਣੇ ਹੈ। ਸੋਵੀਅਤ ਦੇਸ਼ ਦੇ ਸੰਵਿਧਾਨ ਦੀ ਧਾਰਾ 76 ਅਨੁਸਾਰ ਸੋਵੀਅਤ ਸੰਘ ਵਿਚ ਸ਼ਾਮਲ ਹਰੇਕ ਰਿਆਸਤ (ਰਿਪਬਲਿਕ) ਆਪਣੇ ਆਪ ਵਿਚ ਖ਼ੁਦਮੁਖ਼ਤਿਆਰ ਹੀ ਨਹੀਂ ਸਗੋਂ ਸਾਵਰਨ (sovereign) ਵੀ ਹੈ। ਹਰੇਕ ਰਿਆਸਤ ਨੂੰ ਆਪਣਾ ਸੰਵਿਧਾਨ ਬਣਾਉਣ ਦਾ ਅਧਿਕਾਰ ਹੈ। ਧਾਰਾ 72 ਅਧੀਨ ਹਰੇਕ ਰਿਆਸਤ ਨੂੰ ਸੋਵੀਅਤ ਸੰਘ ਤੋਂ ਵੱਖ ਹੋਣ ਦਾ ਹੱਕ ਵੀ ਪ੍ਰਾਪਤ ਹੈ। ਧਾਰਾ 80 ਅਧੀਨ ਹਰੇਕ ਰਿਆਸਤ ਬਾਹਰਲੇ ਮੁਲਕਾਂ ਨਾਲ ਡਿਪਲੋਮੈਟਿਕ ਸੰਬੰਧ ਸਥਾਪਤ ਕਰ ਸਕਦੀ ਹੈ। ਹੋਰਨਾਂ ਦੇਸ਼ਾਂ ਨਾਲ ਸੰਧੀਆਂ ਤੇ ਇਕਰਾਰਨਾਮੇ ਕਰ ਸਕਦੀ ਹੈ ਤੇ ਅੰਤਰ-ਰਾਸ਼ਟਰੀ ਸੰਗਠਨਾਂ ਵਿਚ ਸ਼ਾਮਲ ਹੋ ਸਕਦੀ ਹੈ। ਸੋਵੀਅਤ ਸੰਘ ਦੀਆਂ ਕਈ ਰਿਆਸਤਾਂ (ਸੂਬੇ) ਆਪਣੀ ਆਜ਼ਾਦਾਨਾ ਹਸਤੀ

ਵਿਚ ਯੂ.ਐਨ.ਓ. ਦੀਆਂ ਪੂਰੀਆਂ-ਪੂਰੀਆਂ ਮੈਂਬਰ ਹਨ।

ਫ਼ੈਡਰਲ ਢਾਂਚੇ ਵਿਚ ਹੀ ਸਦੀਵੀ ਤੇ ਸਹੀ ਕੌਮੀ ਏਕਤਾ ਤੇ ਦੇਸ਼ ਦੀ ਅਖੰਡਤਾ ਸੰਭਵ ਹੈ। ਹੁਣ ਤਕ ਸਾਡੇ ਦੇਸ਼ ਵਿਚ ਤੀਹ ਸਾਲ ਤਕਰੀਬਨ ਲਗਾਤਾਰ ਕੇਂਦਰ ਤੇ ਰਾਜਾਂ ਵਿਚ ਇਕੋ ਪਾਰਟੀ (ਕਾਂਗਰਸ) ਦਾ ਰਾਜ ਰਿਹਾ ਹੈ। ਇਸ ਲਗਾਤਾਰ ਰਾਜ ਕਰਨ ਤੇ ਸੰਵਿਧਾਨ ਦੇ ਕਿਰਦਾਰ ਕਾਰਨ ਇਕ ਮਹਾਂ-ਬਲੀ ਕੇਂਦਰ (monolithic centre) ਹੋਂਦ ਵਿਚ ਆਇਆ ਸੀ। ਜੇ ਇਸ ਦੇ ਬਾਵਜੂਦ ਦੇਸ਼ ਵਿਚ ਅਜੇ ਵੀ ਜੁਦਾਗਾਨਾ ਝੁਕਾਵਾਂ ਦਾ ਖ਼ਤਰਾ ਭਾਸਿਆ ਜਾ ਰਿਹਾ ਹੈ ਤਾਂ ਸਪੱਸ਼ਟ ਹੈ ਕਿ ਮਸਲੇ ਦਾ ਹੱਲ ਗ਼ੈਰ-ਫ਼ੈਡਰਲ, ਯੂਨੀਟਰੀ ਢਾਂਚਾ ਨਹੀਂ, ਮਸਲੇ ਦਾ ਹੱਲ ਮਹਾਂ-ਬਲੀ ਕੇਂਦਰ ਦੀ ਸਥਾਪਨਾ ਨਹੀਂ, ਮਸਲੇ ਦਾ ਹੱਲ ਰਾਜਾਂ ਨੂੰ ਕਮਜ਼ੋਰ ਕਰਦੇ ਜਾਣਾ ਨਹੀਂ। ਮਸਲੇ ਦੇ ਹੱਲ ਲਈ ਸਾਨੂੰ ਦ੍ਰਿਸ਼ਟੀਕੋਣ ਬਦਲਣਾ ਹੋਵੇਗਾ। ਹੁਣ ਤਕ ਕੌਮੀ ਏਕਤਾ ਦੇ ਨਾਂ 'ਤੇ ਯਤਨ ਕੀਤਾ ਜਾਂਦਾ ਰਿਹਾ ਹੈ, 'ਇਕਰੂਪਤਾ' ਲਿਆਉਣ ਦਾ। ਸਾਡੇ ਦੇਸ਼ ਵਿਚ ਵੱਖ-ਵੱਖ ਕੌਮਾਂ ਤੇ ਕੌਮੀਅਤਾਂ ਵੱਸਦੀਆਂ ਹਨ। ਇਥੇ ਭਿੰਨ-ਭਿੰਨ ਧਾਰਮਿਕ ਅਤੇ ਭਾਸ਼ਾਈ ਅਕਲੀਅਤਾਂ ਰਹਿੰਦੀਆਂ ਹਨ। ਜਦੋਂ ਕਦੇ ਵੀ ਇਹਨਾਂ ਅਕਲੀਅਤਾਂ ਵੱਲੋਂ ਆਪਣੀ ਆਜ਼ਾਦਾਨਾ ਹੋਂਦ ਤੇ ਹਸਤੀ ਨੂੰ ਸੁਰੱਖਿਅਤ ਰੱਖਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਉਹਨਾਂ ਨੂੰ ਫ਼ਿਰਕਾਪ੍ਰਸਤੀ, ਭਾਸ਼ਾਈ ਤੰਗਦਿਲੀ ਦਾ ਮਿਹਣਾ ਦੇ ਕੇ ਫਿਟਕਾਰਿਆ ਜਾਂਦਾ ਹੈ, ਲਿਤਾੜਿਆ ਜਾਂਦਾ ਹੈ। ਅਲੱਗਵਾਦੀ ਹੋਣ ਦਾ ਇਲਜ਼ਾਮ ਲਾ ਕੇ ਦਬਾਇਆ ਜਾਂਦਾ ਹੈ। ਅਕਲੀਅਤਾਂ ਦੀ ਹੋਂਦ ਤੇ ਹਸਤੀ ਦਾ ਸਤਿਕਾਰ ਕਰਨ ਦੀ ਬਜਾਏ ਕੋਸ਼ਿਸ਼ ਇਹ ਕੀਤੀ ਜਾਂਦੀ ਹੈ ਕਿ ਇਹਨਾਂ ਨੂੰ 'ਇਕ ਭਾਰਤੀ ਰੂਪ' ਵਿਚ ਜਜ਼ਬ ਕਰ ਲਿਆ ਜਾਵੇ ਤਾਂਕਿ ਉਹਨਾਂ ਦੀ ਵਿਲੱਖਣ ਹਸਤੀ ਤੇ ਹੋਂਦ ਬਾਕੀ ਹੀ ਨਾ ਰਹੇ। ਸੋ ਨਾਅਰਾ ਕੌਮੀ ਏਕਤਾ ਦਾ ਦਿੱਤਾ ਜਾਂਦਾ ਹੈ। ਮਨ ਅੰਦਰਲੀ ਇੱਛਾ ਏਕਤਾ (unity) ਦੀ ਥਾਂ ਇਕਰੂਪਤਾ (uniformity) ਦੀ ਹੁੰਦੀ ਹੈ। ਇਸ ਇਕਰੂਪਤਾ ਨੂੰ ਯਕੀਨੀ ਬਣਾਉਣ ਲਈ ਏਕਾਤਮਕ (ਯੂਨੀਟਰੀ) ਸੰਵਿਧਾਨ ਤੇ ਮਹਾਂ-ਬਲੀ ਕੇਂਦਰ 'ਤੇ ਜ਼ੋਰ ਦਿੱਤਾ ਜਾਂਦਾ ਹੈ ਕਿ ਇਸ ਤਰ੍ਹਾਂ ਹੀ ਅਖੰਡ ਭਾਰਤ ਕਾਇਮ ਰਹਿ ਸਕਦਾ ਹੈ। ਅਸਲ ਵਿਚ ਜੁਦਾਗਾਨਾ ਝੁਕਾਅ ਇਸ (ਏਕਾਤਮਕ) ਦ੍ਰਿਸ਼ਟੀਕੋਣ ਵਿਰੁੱਧ ਪ੍ਰਤੀਕਰਮ ਵਜੋਂ ਪੈਦਾ ਹੁੰਦੇ ਹਨ। ਸਹੀ ਨਜ਼ਰੀਏ ਤੋਂ ਭਾਰਤ ਦੀ ਅਖੰਡਤਾ ਤੇ ਕੌਮੀ ਏਕਤਾ ਤਾਂ ਹੀ ਸੰਭਵ ਹੈ ਜੇਕਰ ਦੇਸ਼ ਵਿਚ ਵੱਸਦੀਆਂ ਵੱਖ-ਵੱਖ ਕੌਮਾਂ, ਕੌਮੀਅਤਾਂ ਅਤੇ ਅਕਲੀਅਤਾਂ ਨੂੰ ਇਕੋ ਸਾਂਚੇ ਵਿਚ ਢਾਲਣ ਦੀ ਬਜਾਏ ਉਹਨਾਂ ਦੀ ਵਿਲੱਖਣ ਹੋਂਦ ਤੇ ਹਸਤੀ ਨੂੰ ਸਮਝਿਆ, ਸਤਿਕਾਰਿਆ ਤੇ ਯਕੀਨੀ ਬਣਾਇਆ ਜਾਵੇ ਤੇ ਇਸ ਤਰ੍ਹਾਂ ਇਕ ਬਹੁ-ਰੰਗੀ, ਬਹੁ-ਰੂਪੀ ਤੇ ਬਹੁ-ਭਾਂਤੀ ਸਮਾਜ (pluralistic society) ਦਾ ਨਕਸ਼ਾ ਚਿਤਵਿਆ ਜਾਵੇ ਜਿਸ ਨੂੰ ਮੂਰਤੀਮਾਨ ਕਰਨ ਲਈ ਫ਼ੈਡਰਲ ਢਾਂਚਾ ਜ਼ਰੂਰੀ ਹੈ, ਕਿਉਂਕਿ ਆਤਮ-ਹਸਤੀ ਤੇ ਆਤਮ-ਸ਼ਾਸਨ (ਅਟਾਨੋਮੀ) ਵਿਚਕਾਰ ਗਹਿਰਾ

ਸੰਬੰਧ ਹੈ।

ਬਦਕਿਸਮਤੀ ਨਾਲ ਹੁਣ ਤਕ ਫ਼ੈਡਰਲ ਢਾਂਚੇ ਦੇ ਸੁਆਲ ਨੂੰ ਠੀਕ ਪ੍ਰਸੰਗ ਵਿਚ ਸਹੀ ਦ੍ਰਿਸ਼ਟੀ ਤੋਂ ਬਹੁਤ ਘੱਟ ਵਾਚਿਆ ਗਿਆ ਹੈ। ਪਿਛਲੇ ਤੀਹ ਸਾਲਾਂ ਦੇ ਚਲੇ ਆ ਰਹੇ, ਪਰ ਹੁਣ ਬੋਸੀਦਾ ਹੋ ਚੁੱਕੇ ਨੀਤੀ-ਨਿਰਣਿਆਂ 'ਚੋਂ ਇਕ ਵਿਚਾਰ ਇਹ ਪ੍ਰਚਾਰਿਆ ਜਾਂਦਾ ਰਿਹਾ ਹੈ ਕਿ ਰਾਜਾਂ ਨੂੰ ਵਧੇਰੇ ਅਖ਼ਤਿਆਰ ਤੇ ਅਧਿਕਾਰ ਅਥਵਾ ਅਟਾਨੋਮੀ ਦੇਣ ਨਾਲ ਕੇਂਦਰ ਅਵੱਸ਼ ਹੀ ਕਮਜ਼ੋਰ ਹੋਵੇਗਾ, ਯਾਨੀ ਮਜ਼ਬੂਤ ਕੇਂਦਰ ਲਈ ਕਮਜ਼ੋਰ ਰਾਜ ਜ਼ਰੂਰੀ ਹਨ। ਇਹ ਬੇਤੁਕੀ ਤੇ ਨਿਰਾਧਾਰ ਦਲੀਲ ਹੈ। ਕੇਂਦਰ ਤੇ ਸੂਬੇ ਮਿਲ ਕੇ ਇਕ ਸਜੀਵ ਸਮੂਹ ਬਣਾਉਂਦੇ ਹਨ, ਜਿਸ ਵਿਚ ਸੂਬਿਆਂ ਦੀ ਸ਼ਕਤੀ ਕੇਂਦਰ ਦੀ ਮਜ਼ਬੂਤੀ ਤੇ ਕੇਂਦਰ ਦੀ ਸ਼ਕਤੀ ਰਾਜਾਂ ਦੀ ਮਜ਼ਬੂਤੀ ਦੀ ਜ਼ਾਮਨ ਹੈ। ਇਸ ਤਰ੍ਹਾਂ ਹੀ ਦੇਸ਼ ਦਾ ਲੋਕ-ਰਾਜੀ ਢਾਂਚਾ ਮਜ਼ਬੂਤ ਹੋ ਸਕਦਾ ਹੈ। ਐਮਰਜੈਂਸੀ ਦੀ ਮਿਸਾਲ ਤੇ ਇਸ ਤੋਂ ਪ੍ਰਾਪਤ ਸਬਕ ਸਾਡੇ ਸਾਹਮਣੇ ਹੈ। ਗ਼ੈਰ-ਫ਼ੈਡਰਲ, ਯੂਨੀਟਰੀ ਸੰਵਿਧਾਨ ਦੀ ਸੂਰਤ ਵਿਚ ਜੇ ਸੂਬੇ ਵਿਧਾਨਕ, ਵਿੱਤੀ ਤੇ ਪ੍ਰਬੰਧਕੀ ਪੱਖਾਂ ਤੋਂ ਮਹਾਂ-ਬਲੀ ਕੇਂਦਰ ਅੱਗੇ ਨਿਰਬਲ ਹਨ ਤਾਂ ਕਿਸੇ ਇਕ ਵਿਅਕਤੀ ਜਾਂ ਪਾਰਟੀ ਦੇ ਕੰਟਰੋਲ ਹੇਠਾਂ ਅਜਿਹਾ ਕੇਂਦਰ ਸਹਿਜੇ ਹੀ ਡਿਕਟੇਟਰਾਨਾ ਰੂਪ ਧਾਰਨ ਕਰ ਜਾਂਦਾ ਹੈ। ਰਾਜ-ਸੱਤਾ ਦੀ ਤੱਕੜੀ ਸਾਂਵੀਂ ਨਹੀਂ ਰਹਿੰਦੀ, ਉਲਾਰ ਹੋ ਜਾਂਦੀ ਹੈ। ਦੂਜੇ ਪਾਸੇ ਫ਼ੈਡਰਲ ਢਾਂਚੇ ਵਿਚ ਸੂਬਿਆਂ ਦੇ ਵਿਧਾਨਕ, ਵਿੱਤੀ ਤੇ ਪ੍ਰਬੰਧਕੀ ਅਧਿਕਾਰ ਸਮੁੱਚੇ ਨਿਜ਼ਾਮ ਨੂੰ ਉਲਾਰ ਹੋਣ ਤੋਂ ਰੋਕਦੇ ਹਨ। ਜਮਹੂਰੀ ਨਿਜ਼ਾਮ ਦਾ ਤਕਾਜ਼ਾ ਹੈ ਕਿ ਅਜਿਹੀ ਸੰਵਿਧਾਨਕ ਵਿਵਸਥਾ ਜ਼ਰੂਰੀ ਹੈ ਜਿਸ ਨਾਲ ਕੇਂਦਰ ਵੱਲੋਂ ਧੱਕੇਸ਼ਾਹੀ ਅਥਵਾ ਮਨ-ਮਰਜ਼ੀ ਕੀਤੇ ਜਾਣ ਦੀ ਸੂਰਤ ਵਿਚ ਸੂਬੇ ਆਪਣੀ ਵਿਧਾਨਕ ਰੋਕ-ਸ਼ਕਤੀ (legislative resistence) ਵਰਤ ਸਕਣ।

ਪਰ ਹੁਣ ਤਕ ਹਾਲਤ ਕੀ ਰਹੀ ਹੈ ? ਸਾਡੇ ਸੰਵਿਧਾਨ ਵਿਚ ਕਈ ਫ਼ੈਡਰਲ ਵਿਰੋਧੀ ਧਾਰਾਵਾਂ ਹਨ ਜਿਨ੍ਹਾਂ ਦੀ ਵਰਤੋਂ ਨਾਲ ਰਾਜਾਂ ਦੀ ਸਤਹੀ ਅਟਾਨੋਮੀ (ਸ੍ਵੈ-ਗੋਚਰਤਾ) ਵੀ ਭੰਗ ਹੋ ਜਾਂਦੀ ਹੈ। ਸੰਵਿਧਾਨ ਦੀ ਧਾਰਾ 3 ਅਧੀਨ ਪਾਰਲੀਮੈਂਟ (ਦੂਜੇ ਸ਼ਬਦਾਂ ਵਿਚ ਕੇਂਦਰ) ਕਿਸੇ ਵੀ ਸੂਬੇ ਦੀ ਹੋਂਦ ਨੂੰ ਖ਼ਤਮ ਕਰ ਸਕਦੀ ਹੈ, ਇਸ ਦੀ ਸ੍ਵੈ-ਪਛਾਣ ਭੰਗ ਕਰ ਸਕਦੀ ਹੈ। ਧਾਰਾ 250 ਅਧੀਨ ਐਮਰਜੈਂਸੀ ਵੇਲੇ ਹੀ ਨਹੀਂ, ਸਗੋਂ ਆਮ ਹਾਲਾਤ ਵਿਚ ਵੀ ਕੇਂਦਰ ਸਟੇਟ-ਲਿਸਟ ਵਿਚ ਸ਼ਾਮਲ ਕਿਸੇ ਵੀ ਵਿਸ਼ੇ ਨੂੰ (ਜੋ ਸੂਬਾਈ ਵਿਧਾਨ ਸਭਾ ਦੇ ਅਧਿਕਾਰ-ਖੇਤਰ ਵਿਚ ਹੈ) ਪਾਰਲੀਮੈਂਟ ਦੇ ਅਧਿਕਾਰ ਖੇਤਰ ਵਿਚ ਲੈ ਸਕਦਾ ਹੈ। ਇਸ ਤਰ੍ਹਾਂ ਸਮੁੱਚਾ ਢਾਂਚਾ ਏਕਾਤਮਕ (ਯੂਨੀਟਰੀ) ਰੁਖ਼ ਅਖ਼ਤਿਆਰ ਕਰ ਜਾਂਦਾ ਹੈ ਤੇ ਫ਼ੈਡਰਲਤਾ ਦਾ ਸਤਹੀ ਰੂਪ ਵੀ ਕਾਇਮ ਨਹੀਂ ਰਹਿੰਦਾ। ਇਸੇ ਤਰ੍ਹਾਂ ਧਾਰਾ 249 ਅਧੀਨ ਵੀ 'ਕੌਮੀ ਮੁਫ਼ਾਦ' ਦੀ ਬਿਨਾਅ 'ਤੇ ਸਟੇਟ-ਲਿਸਟ ਵਿਚ ਅੰਕਤ ਕਿਸੇ ਵੀ ਵਿਸ਼ੇ ਬਾਰੇ ਕੇਂਦਰ ਕਾਨੂੰਨ ਬਣਾ ਸਕਦਾ ਹੈ।

ਯੂ.ਐਸ.ਏ. ਤੇ ਹੋਰ ਜਮਹੂਰੀ ਨਿਜ਼ਾਮ ਰੱਖਦੇ ਮੁਲਕਾਂ ਵਿਚ ਫ਼ੈਡਰਲ (ਕੇਂਦਰੀ) ਸਰਕਾਰ ਪਾਸ ਕੋਈ ਅਜਿਹਾ ਅਧਿਕਾਰ ਨਹੀਂ ਜਿਸ ਨਾਲ ਉਹ ਸੂਬਿਆਂ ਦੇ ਵਿਧਾਨਕ ਖੇਤਰ ਵਿਚ ਇਸ ਤਰ੍ਹਾਂ ਦੀ ਦਖ਼ਲ-ਅੰਦਾਜ਼ੀ ਕਰ ਸਕਣ। ਏਥੇ ਹੀ ਬੱਸ ਨਹੀਂ, ਸਾਡੇ ਸੰਵਿਧਾਨ ਵਿਚ ਕਈ ਧਾਰਾਵਾਂ ਹਨ (256, 257, 339, 353, 360 ਆਦਿ) ਜਿਨ੍ਹਾਂ ਹੇਠ ਕੇਂਦਰ ਰਾਜਾਂ ਨੂੰ ਪ੍ਰਬੰਧਕੀ ਹਦਾਇਤਾਂ ਜਾਰੀ ਕਰ ਸਕਦਾ ਹੈ। ਜੇ ਕਿਸੇ ਹਦਾਇਤਾ ਨੂੰ ਰਾਜ ਸਰਕਾਰ ਅਮਲੀ ਜਾਮਾ ਨਾ ਪਹਿਨਾਏ ਤਾਂ ਕੇਂਦਰ ਰਾਜ ਸਰਕਾਰ ਨੂੰ ਮਨਸੂਖ਼ ਕਰ ਸਕਦਾ ਹੈ।

ਮਾਲੀ ਸਾਧਨਾਂ ਦੀ ਵੰਡ ਅਤੇ ਵਰਤੋਂ ਨੇ ਸੂਬਿਆਂ ਨੂੰ ਸ੍ਵੈ-ਨਿਰਭਰ ਨਹੀਂ ਰਹਿਣ ਦਿੱਤਾ, ਕੇਂਦਰ ਦੀ ਅਧੀਨਗੀ ਹੇਠ ਲੈ ਆਂਦਾ ਹੈ। ਸੰਵਿਧਾਨ ਦੀ ਧਾਰਾ 275 ਅਧੀਨ ਸੂਬੇ ਵਿੱਤ ਕਮਿਸ਼ਨ ਰਾਹੀਂ ਮਾਲੀ ਸਾਧਨਾਂ ਵਿਚ ਕਾਨੂੰਨੀ ਤੇ ਵਿਧਾਨਕ ਤੌਰ 'ਤੇ ਹੱਕਦਾਰ ਹਨ। ਪਰ ਹੁੰਦਾ ਕੀ ਰਿਹਾ ਹੈ ? ਰਾਜਾਂ ਨੂੰ ਵਿੱਤ ਕਮਿਸ਼ਨ ਰਾਹੀਂ ਹੱਕੀ ਗਰਾਂਟਾਂ (Statutory grants) ਦੇਣ ਦੀ ਬਜਾਏ ਕੇਂਦਰ ਯੋਜਨਾ ਕਮਿਸ਼ਨ ਰਾਹੀਂ ਮਨ-ਮਰਜ਼ੀ ਦੀ ਗਰਾਂਟ (discretionary grants) ਦੇਣ ਵੱਲ ਵਧੇਰੇ ਜ਼ੋਰ ਦਿੰਦਾ ਰਿਹਾ ਹੈ, ਹਾਲਾਂਕਿ ਵਿੱਤ ਕਮਿਸ਼ਨ ਦੀ ਵਿਵਸਥਾ ਸੰਵਿਧਾਨ ਵਿਚ ਹੈ ਜਦ ਕਿ ਯੋਜਨਾ ਕਮਿਸ਼ਨ ਦਾ ਆਧਾਰ ਸੰਵਿਧਾਨ ਵਿਚ ਨਹੀਂ। ਪਿਛਲੇ ਸਾਲਾਂ ਵਿਚ ਵਿੱਤ ਕਮਿਸ਼ਨ ਰਾਹੀਂ ਹੱਕੀ ਗਰਾਂਟਾਂ ਦੀ ਮਿਕਦਾਰ ਘਟਦੀ ਗਈ ਹੈ। ਦੂਸਰੇ ਸ਼ਬਦਾਂ ਵਿਚ ਰਾਜਾਂ ਨੂੰ ਗਰਾਂਟ ਹੱਕ ਵਜੋਂ ਨਹੀਂ ਦਿੱਤੀ ਜਾਂਦੀ, ਸੈਂਟਰ ਦੀ ਮਰਜ਼ੀ 'ਤੇ ਭੀਖ ਵਾਂਗ ਦਿੱਤੀ ਜਾ ਰਹੀ ਹੈ। ਇਸ ਨਾਲ ਸੂਬਿਆਂ ਦੀ ਮਾਲੀ ਅਟਾਨੋਮੀ ਯਾਨੀ ਸ੍ਵੈ-ਨਿਰਭਰ ਹਸਤੀ ਭੰਗ ਹੁੰਦੀ ਗਈ ਹੈ। ਸਰਬ-ਭਾਰਤੀ ਪਰਸ਼ਾਸਕੀ ਸੇਵਾਵਾਂ ਤੇ ਹੋਰ ਕੇਂਦਰੀ ਏਜੰਸੀਆਂ (ਸੈਂਟਰਲ ਰਿਜ਼ਰਵ ਪੁਲਿਸ, ਬਾਰਡਰ ਸਕਿਉਰਿਟੀ ਪੁਲਿਸ, ਇੰਡਸਟਰੀਅਲ ਸਕਿਉਰਿਟੀ ਫ਼ੋਰਸ) ਨੇ ਸੂਬਿਆਂ ਨੂੰ ਕੇਂਦਰ ਦੇ ਕਲਾਵੇ ਵਿਚ ਜਕੜਿਆ ਹੋਇਆ ਹੈ।

ਸੰਵਿਧਾਨ ਦੀਆਂ ਅਜਿਹੀਆਂ ਫ਼ੈਡਰਲ-ਵਿਰੋਧੀ ਧਾਰਾਵਾਂ ਰਾਜਾਂ ਨੂੰ ਨਿਰਬਲ, ਸਮਰੱਥਹੀਣ ਬਣਾ ਦਿੰਦੀਆਂ ਹਨ, ਜਿਸ ਨਾਲ ਕੇਂਦਰ ਵਿਖੇ ਡਿਕਟੇਟਰਾਨਾ ਝੁਕਾਅ ਉਤਪੰਨ ਹੁੰਦੇ ਹਨ। ਇਸੇ ਲਈ ਅਕਸਰ ਕਿਹਾ ਜਾਂਦਾ ਹੈ ਕਿ ਸਾਡਾ ਸੰਵਿਧਾਨ ਕੁਝ ਇਸ ਪ੍ਰਕਾਰ ਦਾ (ਗ਼ੈਰ-ਫ਼ੈਡਰਲ) ਹੈ ਕਿ ਸੰਵਿਧਾਨਕ ਹੱਦ-ਬੰਨਿਆਂ ਵਿਚ ਰਹਿੰਦੇ ਹੋਏ ਵੀ ਡਿਕਟੇਟਰਾਨਾ ਰਾਜ ਸਥਾਪਤ ਹੋ ਸਕਦਾ ਹੈ। ਜੇ ਸਥਿਤੀ ਇਸ ਪ੍ਰਕਾਰ ਹੈ ਤਾਂ ਸੰਵਿਧਾਨਕ ਢਾਂਚੇ ਵਿਚ ਲੋੜੀਂਦੀਆਂ ਸੋਧਾਂ ਬਹੁਤ ਜ਼ਰੂਰੀ ਹਨ ਕਿਉਂਕਿ ਨਿਰਬਲ ਸੂਬੇ ਦੇਸ਼ ਨੂੰ ਮਜ਼ਬੂਤੀ ਤੇ ਉੱਨਤੀ ਵੱਲ ਨਹੀਂ ਲਿਜਾਂਦੇ, ਸਗੋਂ ਡਿਕਟੇਟਰਸ਼ਿਪ ਵੱਲ ਧਕੇਲਦੇ ਹਨ। ਜੇ ਦੇਸ਼ ਇਕ ਸੰਗਠਨ ਹੈ ਤਾਂ ਇਸ ਦੇ ਇਕ ਹਿੱਸੇ (ਰਾਜਾਂ) ਦੀ ਕਮਜ਼ੋਰੀ ਸਾਰੇ ਸੰਗਠਨ ਨੂੰ ਹੀ ਕਮਜ਼ੋਰ ਤੇ ਬੋਦਾ ਕਰੇਗੀ।

ਫ਼ੈਡਰਲ ਢਾਂਚੇ ਦਾ ਅਰਥ ਕੀ ਹੈ ? ਇਸ ਦਾ ਅਰਥ ਇਹ ਨਹੀਂ ਕਿ ਗਿਣੇ-ਮਿਥੇ

ਅਧਿਕਾਰ ਸੂਬਿਆਂ ਨੂੰ ਸੌਂਪ ਦਿੱਤੇ ਜਾਣ ਜਾਂ ਕੁਝ ਮਾਲੀ ਸਾਧਨ ਰਾਜਾਂ ਦੇ ਹਵਾਲੇ ਕਰ ਦਿੱਤੇ ਜਾਣ ਜਾਂ ਰਾਜ ਸਰਕਾਰਾਂ ਨੂੰ ਬਿਨਾਂ ਰੋਕ-ਟੋਕ ਹਰਕਤ ਕਰਨ ਦੀ ਖੁੱਲ੍ਹ ਦੇ ਦਿੱਤੀ ਜਾਵੇ। ਫ਼ੈਡਰੇਲ ਢਾਂਚੇ ਦਾ ਬੁਨਿਆਦੀ ਨੁਕਤਾ ਇਹ ਹੈ ਕਿ ਪਰਮ ਰਾਜ-ਸੱਤਾ (political sovereignty) ਸਮੁੱਚੇ ਸੰਘ ਦਾ ਅਧਿਕਾਰ ਤੇ ਲੱਛਣ ਹੈ। ਪਰਮ ਰਾਜ-ਸੱਤਾ ਵਿਚ ਕੇਂਦਰ ਤੇ ਸੂਬੇ ਦੋਵੇਂ ਭਾਈਵਾਲ ਹਨ ਤੇ ਇਹ ਭਾਈਵਾਲੀ ਸੰਸਥਾਤਮਕ ਰੂਪ ਵਿਚ ਕੀਤੀ ਅਧਿਕਾਰ-ਵੰਡ ਰਾਹੀਂ ਵਿਚਰਦੀ ਹੈ। ਦੂਜੇ ਲਫ਼ਜ਼ਾਂ ਵਿਚ ਸਿਰਫ਼ ਕੇਂਦਰ ਹੀ ਸਿਆਸੀ ਪ੍ਰਭੁਤਾ ਦਾ ਭਾਗੀ ਤੇ ਭੋਗੀ ਨਹੀਂ, ਸੂਬੇ ਵੀ ਸਿਆਸੀ ਪ੍ਰਭੁਤਾ (political sovereignty) ਵਿਚ ਹਿੱਸੇਦਾਰ ਹਨ। ਰਾਜਾਂ ਦੇ ਸਿਲਸਿਲੇ ਵਿਚ ਸਿਆਸੀ ਪ੍ਰਭੁਤਾ ਦੀ ਗੱਲ ਸ਼ਾਇਦ ਕੁਝ ਲੋਕਾਂ ਨੂੰ ਹੈਰਾਨ-ਕੁੰਨ ਲੱਗੇ, ਪਰ ਖ਼ੁਦ ਭਾਰਤ ਦੀ ਸੁਪਰੀਮ ਕੋਰਟ ਨੇ ਸੰਨ 1964 ਵਿਚ ਸਾਡੇ ਸੰਵਿਧਾਨ ਦੇ ਸਰੂਪ ਬਾਰੇ ਵਿਚਾਰ ਕਰਦਿਆਂ ਇਹ ਗੱਲ ਕਹੀ ਹੈ :

> "....political sovereignty is distributed between the Union of India and the States, with greater weightage in favour of the Union. (State of west Bengal vs. Union of India, 1964, (I) SCR 371, page 398).

ਇਸ ਦਾ ਭਾਵ ਇਹ ਹੈ ਕਿ ਪਰਮ ਰਾਜ-ਸੱਤਾ ਅਥਵਾ ਸਿਆਸੀ ਪ੍ਰਭੁਤਾ ਕੇਂਦਰ ਤੇ ਰਾਜ ਦੋਹਾਂ ਵਿਚ ਰਮ ਰਹੀ ਹੈ, ਭਾਵੇਂ (ਸੁਪਰੀਮ ਕੋਰਟ ਅਨੁਸਾਰ) ਤੱਕੜੀ ਦਾ ਤੋਲ ਕੇਂਦਰ ਵੱਲ ਵਧੇਰੇ ਝੁਕਿਆ ਹੋਇਆ ਹੈ। ਭਾਰਤੀ ਸੰਵਿਧਾਨ ਨੂੰ ਤੇ ਸਾਡੇ ਨਿਜ਼ਾਮ ਨੂੰ ਫ਼ੈਡਰੇਲ ਰੂਪ-ਰੇਖਾ ਦੇਣ ਦਾ ਅਰਥ ਤੇ ਮਨੋਰਥ ਸਿਆਸੀ ਪ੍ਰਭੁਤਾ ਦੀ ਇਕ ਕਾਣੀ ਵੰਡ ਦੀ ਥਾਂ ਸਾਵੀਂ ਵੰਡ ਹੈ ਤਾਂਕਿ ਸੂਬੇ ਵੀ ਪਰਮ ਰਾਜ-ਸੱਤਾ ਵਿਚ ਅਧੀਨਗੀ ਦੀ ਥਾਂ 'ਤੇ ਭਾਈਵਾਲੀ ਦੇ ਰਿਸ਼ਤੇ ਵਿਚ ਜੁੜ ਕੇ ਆਪਣੇ ਭਾਗ-ਵਿਧਾਤਾ ਆਪ ਬਣ ਸਕਣ। ਪ੍ਰਬੰਧਕੀ, ਵਿੱਤੀ ਤੇ ਵਿਧਾਨਕ ਆਟੋਨੋਮੀ ਭਾਈਵਾਲੀ ਦੇ ਇਸ ਨਵੇਂ ਰਿਸ਼ਤੇ ਦਾ ਹੀ ਤਕਾਜ਼ਾ ਤੇ ਨਤੀਜਾ ਸਿੱਧ ਹੁੰਦੀ ਹੈ। ਇਸ ਪੱਖੋਂ ਕੇਂਦਰ ਤੇ ਰਾਜਾਂ ਵਿਚਕਾਰ ਨਵੇਂ ਸਿਰਿਓਂ ਅਧਿਕਾਰ-ਵੰਡ ਲਾਜ਼ਮੀ ਬਣ ਜਾਂਦੀ ਹੈ।

ਸ੍ਰੀ ਅਨੰਦਪੁਰ ਸਾਹਿਬ ਦੇ ਇਤਿਹਾਸਕ ਮਤੇ ਨੂੰ ਅਮਲੀ ਰੂਪ ਦੇਣ ਲਈ ਫ਼ੈਡਰਲ ਢਾਂਚੇ ਤੇ ਸੂਬਾਈ ਖ਼ੁਦਮੁਖ਼ਤਿਆਰੀ ਸੰਬੰਧੀ ਹੋਰਨਾਂ ਗੱਲਾਂ ਤੋਂ ਇਲਾਵਾ ਹੇਠਲੀ ਵਿਵਸਥਾ ਕਰਨੀ ਆਵੱਸ਼ਕ ਹੈ :

(1) ਜਿਵੇਂ ਕਿ ਪਹਿਲੀ ਦਸੰਬਰ 1977 ਨੂੰ ਪ੍ਰਵਾਨ ਕੀਤੇ ਨਿਰਣਿਆਂ ਵਿਚ ਪੱਛਮੀ ਬੰਗਾਲ ਮੰਤਰੀ-ਮੰਡਲ ਨੇ ਸੁਝਾਅ ਦਿੱਤਾ ਹੈ ਕਿ ਸਾਡੇ ਸੰਵਿਧਾਨ ਦੀ ਪਰਸਤਾਵਨਾ (ਪ੍ਰੀਐਂਬਲ) ਵਿਚ ਭਾਰਤੀ ਗਣਰਾਜ ਦੇ ਫ਼ੈਡਰਲ ਹੋਣ ਸੰਬੰਧੀ ਸੋਧ ਕੀਤੀ ਜਾਵੇ। ਪਰ ਇਹ ਹੀ ਕਾਫ਼ੀ ਨਹੀਂ, ਕਿਉਂਕਿ ਸਾਡਾ ਗਣਰਾਜ ਭਾਰਤ

ਦੀਆਂ ਸਾਰੀਆਂ ਕੌਮਾਂ, ਕੌਮੀਅਤਾਂ ਤੇ ਅਕਲੀਅਤਾਂ ਦਾ ਸਾਂਝਾ ਹੈ, ਇਸ ਲਈ ਪ੍ਰੀਐਂਬਲ ਵਿਚ 'ਫ਼ੈਡਰਲ' ਦੇ ਨਾਲ-ਨਾਲ 'ਸਰਬ-ਕੌਮੀ' (ਮਲਟੀਨੈਸ਼ਨਲ) ਸ਼ਬਦ ਵੀ ਵਰਤਿਆ ਜਾਣਾ ਚਾਹੀਦਾ ਹੈ।

(2) ਕਿਸੇ ਵੀ ਰਾਜ ਦੀ ਹੋਂਦ ਜਾਂ ਸ੍ਵੈ-ਪਛਾਣ ਨੂੰ ਉੱਕਾ ਹੀ ਖ਼ਤਮ ਕਰਨ ਦਾ ਕੇਂਦਰ ਦਾ ਮੌਜੂਦਾ ਅਧਿਕਾਰ ਖ਼ਤਮ ਹੋਣਾ ਚਾਹੀਦਾ ਹੈ।

(3) ਐਮਰਜੈਂਸੀ ਨੂੰ ਵਿਸ਼ੇਸ਼ ਹਾਲਤ (ਜਿਵੇਂ ਕਿ ਬਾਹਰੋਂ ਹਮਲੇ ਦੀ ਸੂਰਤ) ਵਿਚ ਲਾਗੂ ਕਰਨ ਦੀ ਸੂਰਤ ਵਿਚ ਵੀ ਰਾਸ਼ਟਰ ਦੇ ਫ਼ੈਡਰਲ ਸਰੂਪ ਨੂੰ ਬਰਕਰਾਰ ਰੱਖਿਆ ਜਾਵੇ ਤਾਂਕਿ ਸੂਬਿਆਂ ਦੀ ਖ਼ੁਦਮੁਖ਼ਤਿਆਰੀ ਭੰਗ ਨਾ ਹੋਵੇ।

(4) ਰਾਜ ਸਭਾ ਨੂੰ ਰਾਜਾਂ ਦੀ ਬਰਾਬਰੀ ਦੇ ਅਸੂਲ 'ਤੇ ਸੂਬਿਆਂ ਦੀ ਨੁਮਾਇੰਦਾ ਸੰਸਥਾ ਦਾ ਰੂਪ ਦਿੱਤਾ ਜਾਵੇ ਤੇ ਇਸ ਤਰ੍ਹਾਂ ਰਾਜ ਸਭਾ ਦੇ ਮੈਂਬਰ ਉਪਰੋਕਤ ਅਸੂਲ ਅਨੁਸਾਰ ਸਿੱਧੀ ਚੋਣ ਰਾਹੀਂ ਚੁਣੇ ਜਾਣ। ਰਾਜ ਸਭਾ ਵਿਚ ਘੱਟ-ਗਿਣਤੀ ਕੌਮਾਂ, ਕੌਮੀਅਤਾਂ ਨੂੰ ਵੀ ਯੋਗ ਨੁਮਾਇੰਦਗੀ ਦਿੱਤੀ ਜਾਵੇ।

(5) ਕੇਂਦਰ ਤੇ ਰਾਜਾਂ ਵਿਚਕਾਰ ਫ਼ੈਡਰਲ ਅਸੂਲਾਂ ਅਨੁਸਾਰ ਅਧਿਕਾਰ-ਵੰਡ ਕੀਤੀ ਜਾਵੇ ਤੇ ਨਵੀਂ ਕਾਰਜ-ਵੰਡ ਲਈ ਯੂਨੀਅਨ ਲਿਸਟ, ਸਟੇਟ ਲਿਸਟ ਤੇ ਸਾਂਝੀ (ਕੰਟਕ੍ਰੰਟ) ਲਿਸਟ ਨਵੇਂ ਸਿਰਿਉਂ ਉਲੀਕੀ ਜਾਵੇ ਜਿਵੇਂ ਕਿ ਅਨੰਦਪੁਰ ਸਾਹਿਬ ਵਿਖੇ ਪਾਸ ਕੀਤੇ ਮਤੇ ਵਿਚ ਮੰਗ ਕੀਤੀ ਗਈ ਹੈ।

(6) ਸਟੇਟ-ਲਿਸਟ ਵਿਚ ਸ਼ਾਮਲ ਵਿਸ਼ਿਆਂ ਬਾਰੇ ਕਾਨੂੰਨ ਬਣਾਉਣ ਦਾ ਨਿਰੋਲ ਅਧਿਕਾਰ ਰਾਜਾਂ ਪਾਸ ਹੀ ਹੋਵੇ। ਕਿਸੇ ਵੀ ਹਾਲਤ ਵਿਚ ਇਹ ਅਧਿਕਾਰ ਕੇਂਦਰ ਜ਼ਬਤ ਨਾ ਕਰ ਸਕੇ।

(7) ਕਾਨੂੰਨ-ਸਾਜ਼ੀ ਸੰਬੰਧੀ ਕੇਂਦਰੀ ਲਿਸਟ, ਸਾਂਝੀ ਲਿਸਟ ਤੇ ਸੂਬਾਈ ਲਿਸਟ ਉਲੀਕੀ ਜਾਣ ਉਪਰੰਤ ਬਚਦੇ ਅਧਿਕਾਰ (residual powers) ਰਾਜਾਂ ਪਾਸ ਹੋਣ।

(8) ਸਾਂਝੀ ਲਿਸਟ ਹੇਠਾਂ ਕਾਨੂੰਨ ਭਾਵੇਂ ਕੇਂਦਰ ਵੱਲੋਂ ਬਣਾਇਆ ਜਾਵੇ ਜਾਂ ਰਾਜਾਂ ਵੱਲੋਂ, ਇਹਨਾਂ ਸੰਬੰਧੀ ਕਾਰਜਕਾਰੀ ਅਧਿਕਾਰ (executive power) ਰਾਜਾਂ ਪਾਸ ਹੋਣੇ ਚਾਹੀਦੇ ਹਨ ਜਿਵੇਂ ਕਿ 1935 ਦੇ ਗਵਰਨਮੈਂਟ ਆਫ਼ ਇੰਡੀਆ ਐਕਟ ਵਿਚ ਵਿਵਸਥਾ ਕੀਤੀ ਗਈ ਸੀ।

(9) ਗਵਰਨਰ ਦੀ ਸੰਸਥਾ, ਉਸ ਦੇ ਅਧਿਕਾਰ, ਕਾਰਜ ਤੇ ਕਰਤੱਵ ਫ਼ੈਡਰਲ ਅਸੂਲਾਂ ਅਨੁਸਾਰ ਢਾਲੇ ਜਾਣ। ਗਵਰਨਰ ਕੇਂਦਰੀ ਸ਼ਾਸਨ ਤੇ ਕਾਰਜਕਾਰੀ ਏਜੰਟ ਹੋਣ ਦੀ ਥਾਂ ਰਿਆਸਤ ਦਾ ਸੰਵਿਧਾਨਕ ਹੈੱਡ ਹੋਣਾ ਚਾਹੀਦਾ ਹੈ। ਇਸ ਲਈ ਜ਼ਰੂਰੀ ਹੈ ਕਿ ਰਾਸ਼ਟਰਪਤੀ ਵਾਂਗ ਗਵਰਨਰ ਵੀ (ਨਾਮਜ਼ਦ ਕੀਤੇ ਜਾਣ ਦੀ ਬਜਾਏ) ਚੁਣਿਆ ਜਾਵੇ।

(10) ਕੇਂਦਰ ਵੱਲੋਂ ਸੂਬਾਈ ਸਰਕਾਰ/ਵਿਧਾਨ ਸਭਾ ਤੋੜੇ ਜਾਣ, ਭੰਗ ਕੀਤੇ ਜਾਣ ਜਾਂ ਮੁਅੱਤਲ ਕੀਤੇ ਜਾਣ ਦੀ ਫ਼ੈਡਰਲ ਢਾਂਚੇ ਵਿਚ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਜੇ ਕਿਸੇ ਸੂਬੇ ਵਿਚ ਸੰਵਿਧਾਨਕ ਸੰਕਟ ਪੈਦਾ ਹੁੰਦਾ ਹੈ ਤਾਂ ਉਸ ਦਾ ਨਿਵਾਰਣ ਉਵੇਂ ਹੋਣਾ ਚਾਹੀਦਾ ਹੈ ਜਿਵੇਂ ਕੇਂਦਰ ਵਿਖੇ ਪੈਦਾ ਹੋਏ ਸੰਵਿਧਾਨਕ ਸੰਕਟ ਨੂੰ ਹੱਲ ਕੀਤਾ ਜਾਂਦਾ ਹੈ। ਜੇ ਕੇਂਦਰ ਵਿਖੇ ਰਾਸ਼ਟਰਪਤੀ ਰਾਜ ਲਾਗੂ ਕਰਨ ਦੀ ਕੋਈ ਵਿਵਸਥਾ ਨਹੀਂ ਤਾਂ ਫਿਰ ਰਾਜਾਂ ਦੀ ਹਾਲਤ ਵਿਚ ਰਾਸ਼ਟਰਪਤੀ ਰਾਜ ਲਾਗੂ ਕਰਨ ਦੀ ਕੋਈ ਉਚਿਤਤਾ ਨਹੀਂ।

(11) ਰਾਜਾਂ ਦੀ ਮਾਲੀ ਆਟੋਨੋਮੀ ਨੂੰ ਹਕੀਕੀ ਤੇ ਪ੍ਰਭਾਵਕਾਰੀ ਬਣਾਇਆ ਜਾਵੇ। ਇਸ ਮਨੋਰਥ ਲਈ ਫ਼ੈਡਰਲ ਅਸੂਲਾਂ ਅਨੁਸਾਰ ਮਾਲੀ ਸਾਧਨਾਂ ਦੀ ਕੇਂਦਰ ਤੇ ਰਿਆਸਤਾਂ ਵਿਚਕਾਰ ਕਾਨੂੰਨੀ ਤੌਰ 'ਤੇ ਨਵੀਂ ਵੰਡ ਕੀਤੀ ਜਾਵੇ।

ਇਸ ਵੇਲੇ ਟੈਕਸਾਂ ਤੇ ਆਮਦਨ ਦੇ ਹੋਰ ਸੋਮਿਆਂ ਬਾਰੇ ਜੋ ਵਿਵਸਥਾ ਹੈ, ਉਸ ਨਾਲ ਰਾਜ ਕੇਂਦਰ ਦੀ ਪੂਰਨ ਅਧੀਨਗੀ ਹੇਠ ਵਿਚਰ ਰਹੇ ਹਨ। ਇਸ ਵੇਲੇ ਕਈ ਅਜਿਹੇ ਕਰ (duties) ਹਨ ਜੋ ਕੇਂਦਰ ਵੱਲੋਂ ਲਗਾਏ ਜਾਂਦੇ ਹਨ, ਪਰ ਰਾਜਾਂ ਵੱਲੋਂ ਉਹਨਾਂ ਨੂੰ ਵਸੂਲ ਕੀਤਾ ਜਾਂਦਾ ਹੈ ਤੇ ਆਪਣੇ ਪਾਸ ਹੀ ਰੱਖਿਆ ਜਾਂਦਾ ਹੈ। ਦੂਸਰੀ ਕਿਸਮ ਦੇ ਉਹ ਟੈਕਸ ਹਨ, ਜੋ ਕੇਂਦਰ ਵੱਲੋਂ ਲਗਾਏ ਜਾਂਦੇ ਹਨ ਤੇ ਵਸੂਲ ਕੀਤੇ ਜਾਂਦੇ ਹਨ, ਪਰ ਬਾਅਦ ਵਿਚ ਰਾਜਾਂ ਨੂੰ ਸੌਂਪੇ ਜਾਂਦੇ ਹਨ। ਤੀਜੇ ਉਹ ਟੈਕਸ ਹਨ ਜੋ ਕੇਂਦਰ ਵੱਲੋਂ ਲਗਾਏ ਤੇ ਵਸੂਲ ਕੀਤੇ ਜਾਂਦੇ ਹਨ ਤੇ ਕੇਂਦਰ ਇਹਨਾਂ ਨੂੰ ਆਪ ਹੀ ਰੱਖ ਲੈਂਦਾ ਹੈ। ਚੌਥੀ ਕਿਸਮ ਦੇ ਉਹ ਟੈਕਸ ਹਨ, ਜੋ ਕੇਂਦਰ ਵੱਲੋਂ ਲਗਾਏ ਤੇ ਵਸੂਲ ਕੀਤੇ ਜਾਂਦੇ ਹਨ ਤੇ ਬਾਅਦ ਵਿਚ ਕੇਂਦਰ ਤੇ ਸੂਬਿਆਂ ਵਿਚਕਾਰ ਵੰਡੇ ਜਾਂਦੇ ਹਨ, ਜਿਵੇਂ ਇਨਕਮ ਟੈਕਸ। ਫ਼ੈਡਰਲ ਢਾਂਚੇ ਦਾ ਤਕਾਜ਼ਾ ਹੈ ਕਿ ਟੈਕਸ ਲਗਾਉਣ ਦੇ ਅਧਿਕਾਰਾਂ ਦੀ ਕੇਂਦਰ ਤੇ ਰਾਜਾਂ ਵਿਚਕਾਰ ਕਾਰਜ-ਵੰਡ ਹੋਣੀ ਚਾਹੀਦੀ ਹੈ ਤਾਂਕਿ ਰਾਜਾਂ ਦੇ ਅਧਿਕਾਰ-ਖੇਤਰ ਨੂੰ ਕੇਂਦਰ ਦੇ ਅਧਿਕਾਰ-ਖੇਤਰ ਤੋਂ ਅੱਡ ਕੀਤਾ ਜਾ ਸਕੇ। ਆਪਣੇ ਅਧਿਕਾਰ-ਖੇਤਰ 'ਚ ਆਉਂਦੇ ਟੈਕਸਾਂ ਨੂੰ ਲਗਾਉਣ ਤੇ ਉਗਰਾਹੁਣ ਅਤੇ ਆਪਣੇ ਪਾਸ ਰੱਖਣ ਦਾ ਪੂਰਨ ਅਧਿਕਾਰ ਰਾਜਾਂ ਨੂੰ ਹੋਵੇ। ਜੋ ਟੈਕਸ (ਜਿਵੇਂ ਕਿ ਇਨਕਮ ਟੈਕਸ) ਕੇਂਦਰ ਤੇ ਸੂਬਿਆਂ ਵਿਚਕਾਰ ਸਾਂਝੇ ਹਨ, ਉਹਨਾਂ ਨੂੰ ਲਗਾਉਣ ਦਾ ਅਧਿਕਾਰ ਸੈਂਟਰ ਆਪਣੇ ਪਾਸ ਰੱਖ ਸਕਦਾ ਹੈ, ਪਰ ਇਸ ਦੀ ਉਗਰਾਹੀ ਰਾਜਾਂ ਦਾ ਕਰਤੱਵ ਹੋਣਾ ਚਾਹੀਦਾ ਹੈ। ਉਗਰਾਹੀ ਉਪਰੰਤ ਕੇਂਦਰ ਆਪਣਾ ਹਿੱਸਾ ਰਾਜਾਂ ਪਾਸੋਂ ਲੈ ਸਕਦਾ ਹੈ।

ਕੇਂਦਰ ਦੇ ਅਧਿਕਾਰ-ਖੇਤਰ ਵਿਚ ਆਉਂਦੇ ਟੈਕਸਾਂ ਆਦਿ ਸੰਬੰਧੀ ਅਰਥਾਤ ਕੇਂਦਰੀ ਆਮਦਨ (central revenues) ਵਿਚ ਸੂਬਿਆਂ ਦਾ ਹਿੱਸਾ ਵਿੱਤ

ਕਮਿਸ਼ਨ ਰਾਹੀਂ ਕਾਨੂੰਨੀ ਤੌਰ 'ਤੇ ਨਿਸ਼ਚਿਤ ਹੋਵੇ ਤਾਂਕਿ ਰਿਆਸਤਾਂ ਆਪਣੀਆਂ ਨਿਸ਼ਚਿਤ ਹੱਕੀ (statutory) ਗਰਾਂਟਾਂ ਕੇਂਦਰ ਪਾਸੋਂ ਵਸੂਲ ਕਰਨ, ਨਾ ਕਿ ਹੁਣ ਵਾਂਗ ਕੇਂਦਰ ਦੀ ਮਰਜ਼ੀ ਉਪਰ ਆਧਾਰਿਤ (ਡਿਸਕਰੀਸ਼ਨਰੀ) ਗਰਾਂਟਾਂ ਲੈਣ ਲਈ ਯੋਜਨਾ ਕਮਿਸ਼ਨ ਵੱਲ ਹੱਥ ਫੈਲਾਉਣ।

(12) ਮੌਜੂਦਾ ਕੇਂਦਰ-ਗੋਚਰੇ ਯੋਜਨਾ-ਬੰਦੀ (centralized planning) ਦਾ ਵਿਕੇਂਦਰੀਕਰਨ ਹੋਣਾ ਚਾਹੀਦਾ ਹੈ ਤਾਂਕਿ ਰਾਜ ਆਪਣੀਆਂ ਲੋੜਾਂ, ਤਰਜੀਹਾਂ ਤੇ ਵਸੀਲਿਆਂ ਅਨੁਸਾਰ ਯੋਜਨਾਵਾਂ ਬਣਾਉਣ। ਯੋਜਨਾਬੰਦੀ ਦੇ ਵਿਕੇਂਦਰੀਕਰਨ ਨਾਲ ਹੀ ਜਨ-ਸਮੂਹ ਯੋਜਨਾਕਾਰੀ ਵਿਚ ਭਾਈਵਾਲ ਬਣ ਸਕੇਗਾ। ਉਪਰੋਂ ਥੋਪੀ ਯੋਜਨਾਬੰਦੀ ਜਨਤਾ ਦੀ ਸ਼ਮੂਲੀਅਤ ਦੀ ਕੋਈ ਗੁੰਜਾਇਸ਼ ਨਹੀਂ ਛੱਡਦੀ।

(13) ਰਿਆਸਤਾਂ ਦੀ ਆਟੋਨੋਮੀ ਬਰਕਰਾਰ ਰੱਖਣ ਲਈ ਇਹ ਜ਼ਰੂਰੀ ਹੈ ਕਿ ਕੇਂਦਰ ਪਾਸ ਰਾਜਾਂ ਨੂੰ ਹੁਕਮਨਾਮੇ ਜਾਰੀ ਕਰਨ ਦੇ ਅਖ਼ਤਿਆਰ ਨਾ ਹੋਣ ਜਿਵੇਂ ਕਿ ਹੁਣ ਹਨ। ਸੈਂਟਰ ਪਾਸ ਹਦਾਇਤਨਾਮੇ ਜਾਰੀ ਕਰਨ ਦੀ ਸਮਰੱਥਾ ਰਾਜਾਂ ਨੂੰ ਮਿਉਂਸਿਪਲ ਕਮੇਟੀਆਂ ਦੀ ਪੱਧਰ 'ਤੇ ਨੀਚੇ ਗਿਰਾ ਦਿੰਦੀ ਹੈ। ਹੁਕਮਨਾਮਿਆਂ ਦੀ ਥਾਂ 'ਤੇ ਕੇਂਦਰ ਤੇ ਰਾਜਾਂ ਵਿਚਕਾਰ ਤਾਲਮੇਲ ਦੀ ਸੰਵਿਧਾਨਕ ਵਿਵਸਥਾ ਹੋਣੀ ਚਾਹੀਦੀ ਹੈ।

(14) ਪ੍ਰਸ਼ਾਸਕੀ ਆਟੋਨੋਮੀ ਲਈ ਇਹ ਜ਼ਰੂਰੀ ਹੈ ਕਿ ਸੂਬਿਆਂ ਦੇ ਆਪਣੇ ਪ੍ਰਸ਼ਾਸਨੀ ਖੇਤਰ ਵਿਚ ਰਾਜਾਂ ਦੀਆਂ ਆਪਣੀਆਂ ਪ੍ਰਬੰਧਕੀ, ਕਾਰਜਕਾਰੀ ਸੇਵਾਵਾਂ ਹੋਣ ਜੋ ਰਾਜ ਸਰਕਾਰ ਦੇ ਆਪਣੇ ਕੰਟਰੋਲ ਵਿਚ ਵਿਚਰਨ। ਸਰਬ-ਭਾਰਤੀ ਸੇਵਾਵਾਂ ਦਾ ਦਾਇਰਾ ਫ਼ੈਡਰਲ ਕੰਮ-ਕਾਜ ਤਕ ਹੀ ਮਹਿਦੂਦ ਹੋਵੇ।

(15) ਸੂਬੇ ਕੇਂਦਰੀ ਏਜੰਸੀਆਂ (ਜਿਵੇਂ ਕਿ ਸੈਂਟਰਲ ਰੀਜ਼ਰਵ ਪੁਲਿਸ ਆਦਿ) ਦੀ ਜਕੜ ਤੋਂ ਮੁਕਤ ਹੋਣੇ ਚਾਹੀਦੇ ਹਨ।



# ਸੰਤ ਹਰਚੰਦ ਸਿੰਘ ਲੌਂਗੋਵਾਲ, ਡਿਕਟੇਟਰ ਧਰਮ-ਯੁੱਧ ਮੋਰਚਾ ਦੀਆਂ ਉਹ ਤਕਰੀਰਾਂ, ਜੋ ਉਹਨਾਂ ਨੇ ਮੋਰਚੇ ਸਮੇਂ ਦੀਵਾਨ ਹਾਲ ਸ੍ਰੀ ਮੰਜੀ ਸਾਹਿਬ, ਅੰਮ੍ਰਿਤਸਰ ਵਿਖੇ ਕੀਤੀਆਂ

ਸਰਬੱਤ ਖ਼ਾਲਸਾ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਧਰਮ-ਯੁੱਧ ਦਾ ਆਰੰਭ ਹੈ।

ਪਹਿਲਾਂ ਗਿਆਰਾਂ ਸੌ ਸਿੰਘ ਸੂਰਮਿਆਂ ਅਕਾਲੀਆਂ ਦਾ ਜੱਥਾ ਸ. ਪ੍ਰਕਾਸ਼ ਸਿੰਘ ਜੀ ਬਾਦਲ, ਸਾਬਕਾ ਮੁੱਖ ਮੰਤਰੀ ਪੰਜਾਬ ਲੈ ਕੇ ਜਾ ਰਹੇ ਹਨ।

ਮੇਰਾ ਆਪਣਾ ਚਿੱਤ ਸੀ ਕਿ ਪਹਿਲਾ ਜੱਥਾ ਇਸ ਵਾਰੀ ਮੈਨੂੰ ਲੈ ਜਾਣ ਦੀ ਪੰਥ ਆਗਿਆ ਦੇਵੇ, ਪਰ ਸ. ਪ੍ਰਕਾਸ਼ ਸਿੰਘ ਜੀ ਬਾਦਲ ਦੀ ਭਰਪੂਰ ਇੱਛਾ ਸੀ ਕਿ ਇਹ ਸੇਵਾ ਉਹਨਾਂ ਨੂੰ ਹੀ ਬਖ਼ਸ਼ੀ ਜਾਏ ਤਾਂਕਿ ਪੰਜਾਬ ਸਰਕਾਰ ਨੂੰ ਗਿਆਤ ਹੋਵੇ ਕਿ ਸਿੱਖਾਂ 'ਤੇ ਹੋ ਰਹੇ ਜ਼ੁਲਮਾਂ ਤੇ ਵਿਤਕਰਿਆਂ ਵਿਰੁੱਧ ਪੰਜਾਬ ਦਾ ਹਰ ਬਸ਼ਰ, ਮੁਸਲਮਾਨ ਤੇ ਹਿੰਦੂ ਸਿੱਖ ਦੁਖੀ ਹੈ। ਪੰਜਾਬੀ ਸੂਬਾ ਬਣਾਇਆ ਤਾਂ ਇਸ ਲਈ ਸੀ ਕਿ ਸੁਖੀ ਵੱਸਣ ਹਿੰਦੂ ਮੁਸਲਮਾਨ ਸਾਰੇ, ਪਰ ਇੰਦਰਾ ਸਰਕਾਰ ਦੀ ਪਾੜ-ਪਾਊ ਨੀਤੀ ਹੁਣ ਸਿੱਖਾਂ-ਸਿੱਖਾਂ ਵਿਚ ਵੀ ਵਿਤਕਰਾ ਪਾਉਣ 'ਤੇ ਤੁਲੀ ਹੋਈ ਹੈ। ਸਿੱਖ ਸਿੱਖ ਨੂੰ ਨਿਖੇੜਨ ਦੇ ਯਤਨ ਕੀਤੇ ਗਏ। ਪਹਿਲਾਂ ਅਖੰਡ ਕੀਰਤਨੀ ਜੱਥੇ ਦੇ ਮਾਨਯੋਗ ਮੈਂਬਰਾਂ ਨੂੰ ਖ਼ੂਨੀ ਜੱਥਾ ਕਹਿ ਕੇ ਭੰਡਿਆ, ਫਿਰ ਗੋਲੀਆਂ ਨਾਲ ਭੁੰਨ ਦਿੱਤਾ। ਕਦੇ ਗੁਰਬਾਣੀ ਦੀ ਟਕਸਾਲ, ਅਰਥ ਕਰਨ ਤੇ ਸੁਣਾਉਣ ਵਾਲੇ, ਭਿੰਡਰਾਂ ਵਾਲੇ ਜੱਥੇ ਦੇ ਮੈਂਬਰਾਂ ਨੂੰ ਬ.ਗੈਰ ਪੁੱਛ-ਪ੍ਰਤੀਤ ਤੋਂ ਦੋਸ਼ੀ ਠਹਿਰਾ, ਮਾਰ-ਮੁਕਾਇਆ ਜਾਂਦਾ ਰਿਹਾ ਅਤੇ ਕਦੇ ਨੌਜਵਾਨਾਂ ਦੀ, ਸਿੱਖ ਵਿਦਿਆਰਥੀਆਂ ਦੀ ਜੱਥੇਬੰਦੀ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਤੇ ਹੋਰਨਾਂ ਨੂੰ ਕਿਸੇ ਨਾ ਕਿਸੇ ਝੂਠੇ

ਮੁਕੱਦਮਿਆਂ ਵਿਚ ਲਪੇਟ, ਪਕੜ, ਮਾਰਨ ਦੇ ਮਨਸੂਬੇ ਬੰਨ੍ਹੇ ਗਏ। ਹੋਰ ਬਹੁਤੀ ਦੇਰ ਉਡੀਕਣ ਦਾ ਭਾਵ ਇਹ ਹੀ ਕੱਢਿਆ ਜਾਣਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਇਹਨਾਂ ਗੱਲਾਂ ਤੋਂ ਅਨਜਾਣ ਬੈਠਾ ਹੈ। ਸ਼੍ਰੋਮਣੀ ਅਕਾਲੀ ਦਲ ਸਦਾ ਸੁਚੇਤ ਹੈ ਅਤੇ ਕਿਸੇ ਵੀ ਮਸਲੇ ਤੋਂ ਅਨਜਾਣ ਨਹੀਂ ਹੈ।

ਪਿਛਲੇ ਸਾਲ 26 ਜੁਲਾਈ ਨੂੰ ਪੰਥਕ ਕਨਵੈਨਸ਼ਨ ਵਿਚ ਫ਼ੈਸਲਾ ਕੀਤਾ ਗਿਆ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਹੁਕਮਾਂ ਮੁਤਾਬਕ ਪਹਿਲਾਂ ਪੱਤਰੀ ਚਲਾਵੋ। ਉਸ ਮੁਤਾਬਕ ਮੈਮੋਰੰਡਮ ਦੀ ਸ਼ਕਲ ਵਿਚ ਇਕ ਯਾਦਦਾਸ਼ਤ ਪੱਤਰ ਹਕੂਮਤ ਨੂੰ ਭੇਜਿਆ ਗਿਆ ਕਿ ਇਹ ਹੈ ਵਤੀਰਾ ਜੋ 1947 ਤੋਂ ਹੁਣ ਤਕ ਸਾਡੇ ਨਾਲ ਸਰਕਾਰ ਕਰ ਰਹੀ ਹੈ। ਇਹ ਵਤੀਰਾ ਵਿਤਕਰਿਆਂ ਭਰਿਆ ਹੈ ਤੇ ਜਾਣ-ਬੁਝ ਕੇ ਸਿੱਖਾਂ ਨਾਲ ਕੀਤਾ ਜਾ ਰਿਹਾ ਹੈ। ਇਹ ਸਭ ਸਾਜ਼ਿਸ਼ਾਂ ਹਿੰਦ ਸਰਕਾਰ ਵੱਲੋਂ ਪੰਜਾਬ ਨੂੰ ਕੰਗਾਲ ਬਣਾਉਣ ਲਈ ਕੀਤੀਆਂ ਗਈਆਂ ਹਨ। ਫਿਰ ਮੁੱਖ ਮੰਗਾਂ ਦੱਸੀਆਂ। ਉਹਨਾਂ ਦੇ ਕੰਨ 'ਤੇ ਜ਼ਰਾ ਭਰ ਵੀ ਜੂੰ ਨਾ ਸਰਕੀ ਤਾਂ ਪੰਜਵੇਂ ਪਾਤਸ਼ਾਹ ਦੇ ਫ਼ੁਰਮਾਨ ਮੁਤਾਬਕ ਹੀ 'ਦੋਇ ਮਾਨੁਖ ਪਹੁਚਾਵੋ' 'ਤੇ ਅਮਲ ਕੀਤਾ ਗਿਆ। ਹੁਣ ਦੋ ਨਹੀਂ, ਸਤੰਬਰ ਦੀ 7 ਨੂੰ ਅਸੀਂ ਦੋ ਲੱਖ ਸਿੱਖਾਂ ਨੂੰ ਲੈ ਕੇ ਦਿੱਲੀ ਗਏ, ਪਰ ਨਿਰਦਈ ਸਰਕਾਰ ਨੇ ਮਧੂਬਨ ਵਿਚ ਕਰਨਾਲ ਨੇੜੇ ਕਿਤਨੇ ਹੀ ਸਿੰਘ ਮਾਰ-ਕੁੱਟ ਨਹਿਰਾਂ ਵਿਚ ਸੁੱਟ ਦਿੱਤੇ। ਗੱਡੀਆਂ ਰੋਕ ਸਿੰਘਾਂ 'ਤੇ ਜਬਰ ਢਾਹੇ। ਕਿਤਨੇ ਹੀ ਫੱਟੜ ਹੋਏ। ਬਾਵਜੂਦ ਇਹਨਾਂ ਜ਼ੁਲਮਾਂ ਦੇ, ਸਿੰਘ ਦਿੱਲੀ ਪੁੱਜੇ, ਸ਼ਬਦ ਪੜ੍ਹਦੇ, ਸਤਿਨਾਮ ਦਾ ਜਾਪ ਕਰਦੇ, ਜੈਕਾਰੇ ਛੱਡਦੇ, ਆਪਣੀ ਗੱਲ ਸੁਣਾ ਆਏ। ਅਜੇ ਮੁੜੇ ਹੀ ਸਾਂ ਕਿ ਤਹਿ ਕੀਤੇ ਮਨਸੂਬੇ ਮੁਤਾਬਕ ਸੰਤ ਜਰਨੈਲ ਸਿੰਘ ਜੀ ਨੂੰ ਪਹਿਲਾਂ ਪਕੜਿਆ ਅਤੇ ਫਿਰ ਮਹਿਤਾ ਚੌਕ ਵਿਚ ਕਿਤਨੇ ਹੀ ਮਾਵਾਂ ਦੇ ਲਾਲ ਭੁੰਨ ਦਿੱਤੇ। ਸਾਡਾ ਸਬਰ ਦਾ ਪਿਆਲਾ ਤਾਂ ਅੱਗੇ ਹੀ ਭਰਿਆ ਹੋਇਆ ਸੀ, ਹੁਣ ਛਲਕ ਪਿਆ।

ਪ੍ਰਧਾਨ ਮੰਤਰੀ ਬੀਬੀ ਇੰਦਰਾ ਨੇ ਸਾਨੂੰ ਲਿਖਤੀ ਸੱਦਾ ਦਿੱਤਾ, ਪਰ ਅਸਾਂ ਉਸ ਸਮੇਂ ਤਕ ਗੱਲ ਆਰੰਭ ਕਰਨੀ ਨਾ ਮੰਨੀ, ਜਦ ਤਕ ਕੀਤੇ ਅੱਤਿਆਚਾਰਾਂ ਦੀ ਜੁਡੀਸ਼ੀਅਲ ਪੜਤਾਲ ਕਰਨ ਦਾ ਐਲਾਨ ਇੰਦਰਾ ਹਕੂਮਤ ਨੇ ਨਾ ਕੀਤਾ ਅਤੇ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ ਬਿਨਾਂ ਸ਼ਰਤ ਰਿਹਾਅ ਨਾ ਕੀਤਾ। ਸਾਨੂੰ ਹੁਣ ਕਹਿੰਦੇ ਹਨ ਕਿ ਤੁਸੀਂ ਗੱਲਬਾਤ ਦਾ ਰਸਤਾ ਕਿਉਂ ਨਹੀਂ ਅਪਣਾਇਆ ? ਭਲਾ ਕੋਈ ਇਹਨਾਂ ਕੋਲੋਂ ਹੀ ਪੁੱਛੇ ਕਿ ਅਕਤੂਬਰ ਤੋਂ ਲੈ ਕੇ ਅਪ੍ਰੈਲ ਤਕ ਗੱਲਾਂ ਬਾਤਾਂ ਹੁੰਦੀਆਂ ਰਹੀਆਂ, ਪਰ ਇਹ ਨਿਰੀਆਂ ਬਾਤਾਂ ਹੀ ਬਾਤਾਂ ਸਨ। ਕਿਸੇ ਇਕ ਗੱਲ 'ਤੇ ਵੀ ਬੀਬੀ ਇੰਦਰਾ ਠਹਿਰਦੀ ਨਹੀਂ ਸੀ, ਸੰਜੀਦਾ ਨਹੀਂ ਸੀ। ਅਜੇ ਗੱਲਾਂ ਹੋ ਹੀ ਰਹੀਆਂ ਸਨ ਕਿ ਸਤਲੁਜ, ਬਿਆਸ ਦਾ ਪਾਣੀ ਵੀ ਹੰਕਾਰੀ ਵਲੀ ਕੰਧਾਰੀ ਵਾਂਗੂੰ ਖਿੱਚਣ ਦਾ ਮਨਸੂਬਾ ਬੀਬੀ ਇੰਦਰਾ ਨੇ ਬਣਾ ਲਿਆ।

— — — — — — —

ਹੁਣ ਕੋਈ ਦੱਸੇ ਕਿ ਹੋਰ ਸਾਡੇ ਲਈ ਕੀ ਰਾਹ ਸੀ। ਦੁਨੀਆਂ ਭਰ ਦਾ ਮੰਨਿਆ ਕਾਨੂੰਨ ਹੈ ਕਿ ਜਿਸ ਨੇ ਦਰਿਆਵਾਂ ਦੀਆਂ ਮਾਰਾਂ ਖਾਧੀਆਂ ਹੋਣ, ਉਸ ਨੂੰ ਪਾਣੀ ਵਰਤਣ ਦਾ ਹੱਕ ਹੈ। ਇਹ ਤੀਜੇ ਵਿਚੋਂ ਕਿਥੋਂ ਪੈਦਾ ਹੋ ਗਏ? ਇਹ ਪੰਜਾਬ ਦਾ ਨਮਕ ਖਾ, ਨਮਕ-ਹਰਾਮ ਪੰਜਾਬ ਸਰਕਾਰ, ਬੇਹਿਯਾਈ ਨਾਲ ਬੀਬੀ ਇੰਦਰਾ ਨੂੰ ਕਪੂਰੀ ਵੀ ਲੈ ਆਈ ਕਿ ਸਾਨੂੰ ਕੋਈ ਇਤਰਾਜ਼ ਨਹੀਂ, ਪੰਜਾਬ ਨੂੰ ਬੇਸ਼ੱਕ ਬੰਜਰ ਬਣਾ ਦਿਉ। ਸਾਡਾ ਇਹ ਆਖ਼ਰੀ ਸਰਮਾਇਆ ਵੀ ਲੁੱਟ ਕੇ ਲੈ ਜਾਉ। ਮੈਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ, ਮਹਾਰਾਣੀ ਜਿੰਦਾਂ ਦੇ ਸ਼ਬਦ ਜੋ ਉਸ ਨੇ ਲਾਰਡ ਡਲਹੌਜ਼ੀ ਨੂੰ ਪੰਜਾਬ ਉੱਤੇ ਕਬਜ਼ਾ ਕਰਨ ਵੇਲੇ ਅਤੇ ਸਾਡਾ ਦਲੀਪ ਸਿੰਘ ਸਾਡੇ ਕੋਲੋਂ ਖੋਹ ਲੈਣ ਵੇਲੇ ਲਿਖੇ ਸਨ, ਉਸ ਵੇਲੇ ਵੀ ਸੁਣਾਏ ਸਨ ਤੇ ਅੱਜ ਫਿਰ ਸੁਣਾਉਣੇ ਹਨ। ਸ਼ਬਦ ਹਨ:

> 'ਰੱਖ ਲੈ ਦੋ ਚਾਰ ਨਿਮਕ ਹਰਾਮਾਂ ਨੂੰ ਤੇ ਬਾਕੀ ਸਾਰੇ ਪੰਜਾਬ ਨੂੰ ਫਾਂਸੀ ਚਾੜ੍ਹ ਦੇ।'

ਉਸ ਵੇਲੇ ਤਾਂ ਫੁੱਟ ਕਾਰਨ ਡੋਗਰੇ ਸਾਜ਼ਸ਼ੀਆਂ ਦੀਆਂ ਚਾਲਾਂ ਕਾਮਯਾਬ ਹੋ ਗਈਆਂ, ਪਰ ਹੁਣ ਸਿੰਘ ਸੂਰਮੇ ਜਾਗੇ ਹੋਏ ਹਨ ਕਿ ਪੰਜਾਬ ਨੂੰ ਬੰਜਰ ਨਹੀਂ ਹੋਣ ਦੇਣਾ, ਲੁੱਟਣ ਨਹੀਂ ਦੇਣਾ, ਬਰਬਾਦ ਨਹੀਂ ਹੋਣ ਦੇਣਾ, ਧਰਮ ਵਿਚ ਦਖ਼ਲ ਨਹੀਂ ਸਹਾਰਨਾ ਅਤੇ ਬੇਦੋਸ਼ਿਆਂ ਦਾ ਕਤਲ ਨਹੀਂ ਹੋਣ ਦੇਣਾ। ਜਿਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਇਹ ਮੋਰਚਾ ਲਗਾਇਆ ਜਾ ਰਿਹਾ ਹੈ, ਉਹਨਾਂ ਨੂੰ ਵੀ ਸਪੱਸ਼ਟ ਕਰ ਦੇਣਾ ਮੈਂ ਆਪਣਾ ਫ਼ਰਜ਼ ਸਮਝਦਾ ਹਾਂ।

ਅਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਸਾਡਾ ਮੁੱਖ ਉਦੇਸ਼ ਹੈ ਜਿਸ ਰਾਹੀਂ ਸੂਬਿਆਂ ਨੂੰ, ਆਰਥਕ ਆਤਮ ਨਿਰਣੈ ਦਾ ਹੱਕ ਦਿਲਵਾਉਣਾ ਹੈ। ਧਰਮ ਵਿਚ ਕਿਸੇ ਪ੍ਰਕਾਰ ਦਾ ਧੱਕਾ ਨਹੀਂ ਸਹਾਰਨਾ। ਆਲ ਇੰਡੀਆ ਗੁਰਦੁਆਰਾ ਬਿੱਲ ਇਸ ਲਈ ਚਾਹੁੰਦੇ ਹਾਂ ਕਿ ਸਭ ਤਖ਼ਤ ਸਾਹਿਬਾਨ ਤੇ ਇਤਿਹਾਸਕ ਗੁਰਦੁਆਰਿਆਂ ਦੀ ਇਕੋ ਮਰਯਾਦਾ ਹੋਵੇ। ਸ੍ਰੀ ਅੰਮ੍ਰਿਤਸਰ ਨੂੰ ਪਾਵਨ ਸ਼ਹਿਰ ਤੇ ਸਿਫ਼ਤੀ ਦਾ ਘਰ ਹੋਣ ਦਾ ਮਾਣ ਗੁਰੂ ਪਾਤਸ਼ਾਹਾਂ ਆਪੂੰ ਦਿੱਤਾ ਸੀ ਤੇ ਇਸ ਨੂੰ ਸਰਕਾਰ ਵੱਲੋਂ ਕਰਾਰ ਦਿਲਵਾਉਣਾ ਆਪਣਾ ਫ਼ਰਜ਼ ਸਮਝਦੇ ਹਾਂ। ਕਿਰਪਾਨ ਸਾਡਾ ਕੋਈ ਚਿੰਨ੍ਹ, ਨਿਸ਼ਾਨ ਜਾਂ ਹਥਿਆਰ ਨਹੀਂ, ਇਹ ਰਹਿਤ ਦਾ ਅੰਗ ਹੈ। ਇਸ 'ਤੇ ਪਾਬੰਦੀ ਲਾਉਣੀ ਕਿਸੇ ਤਰ੍ਹਾਂ ਵੀ ਸਹਾਰਨੀ ਨਹੀਂ। ਪੰਥ ਨਾਲੋਂ ਜਿਨ੍ਹਾਂ ਗੁਰਦੁਆਰਿਆਂ ਨੂੰ ਵਿਛੋੜਿਆ ਗਿਆ ਹੈ, ਉਹਨਾਂ ਦੀ ਸੇਵਾ-ਸੰਭਾਲ ਦਾ ਹੱਕ ਪੰਥ ਦੀ ਨੁਮਾਇੰਦਾ ਜੱਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ। ਕਿਸੇ ਸਰਕਾਰੀ ਦਖ਼ਲ ਨੂੰ ਕੌਮ ਨਹੀਂ ਸਹਾਰਦੀ। ਸ੍ਰੀ ਹਰਿਮੰਦਰ ਸਾਹਿਬ ਤੋਂ ਬਾਣੀ ਦੇ ਪ੍ਰਚਾਰ ਹਿੱਤ ਸ਼ਕਤੀਸ਼ਾਲੀ ਟ੍ਰਾਂਸਮੀਟਰ ਲਗਾਉਣਾ ਸਾਡਾ ਧਾਰਮਿਕ ਹੱਕ ਹੈ।

ਪੰਜਾਬੀ ਸੂਬੇ ਤੋਂ ਬਾਹਰ ਰਹਿ ਗਏ ਪੰਜਾਬੀ ਇਲਾਕੇ ਪੰਜਾਬ ਵਿਚ ਸ਼ਾਮਲ ਕਰ ਕੇ ਪੰਜਾਬੀ ਸੂਬਾ ਪੂਰਾ ਕਰਨਾ ਸਾਡਾ ਪਹਿਲਾ ਫ਼ਰਜ਼ ਹੈ। ਪਾਣੀ, ਬਿਜਲੀ ਤੇ ਹੋਰ

ਸੋਮਿਆਂ 'ਤੇ ਪੰਜਾਬ ਦਾ ਆਪਣਾ ਹੱਕ ਹੈ। ਚੰਡੀਗੜ੍ਹ ਨੂੰ ਬਗ਼ੈਰ ਸੌਦੇਬਾਜ਼ੀ ਦੇ ਪੰਜਾਬ ਵਿਚ ਮਿਲਾਉਣਾ ਹੈ ਅਤੇ ਝੂਠੇ ਦੋਸ਼ ਤੇ ਨਕਲੀ ਮੁਕਾਬਲੇ ਦਿਖਾ ਕੇ ਜੋ ਬੇਦੋਸ਼ੇ ਮਾਰੇ ਜਾ ਰਹੇ ਹਨ, ਇਹਨਾਂ ਦੀ ਪੜਤਾਲ ਕਰਾਉਣੀ ਹੈ। ਹਰਿਆਣਾ, ਹਿਮਾਚਲ ਤੇ ਦਿੱਲੀ ਵਿਚ ਪੰਜਾਬੀ ਨੂੰ ਦੂਜਾ ਸਥਾਨ ਦਿਲਵਾਉਣਾ ਹੈ। ਤਰਾਈ ਵਿਖੇ ਕਿਸਾਨਾਂ ਨੇ ਖ਼ੂਨ-ਪਸੀਨਾ ਵਹਾ, ਵਾਹੁਣ ਲਾਇਕ ਜ਼ਮੀਨ ਬਣਾਈ ਹੈ ਪਰ ਉਥੋਂ ਉਹਨਾਂ ਨੂੰ ਉਜਾੜਨਾ ਲੋਚਦੇ ਹਨ। ਕੌਮ ਨੇ ਇਹ ਕਦੇ ਸਹਾਰਨਾ ਨਹੀਂ। ਇਸੇ ਲਈ 24 ਮਈ ਨੂੰ ਪੰਜ ਹਜ਼ਾਰ ਸਿੰਘਾਂ ਦਾ ਜੱਥਾ ਲੈ ਕੇ ਸ. ਗੁਰਚਰਨ ਸਿੰਘ ਟੌਹੜਾ ਕਪੂਰੀ ਪੁੱਜੇ ਸਨ ਅਤੇ ਖੁਦਵਾਈ ਰੁਕਵਾਈ ਸੀ।

ਅੱਜ ਇਸ ਭਰੇ ਦੀਵਾਨ ਵਿਚ ਮੈਂ ਆਪਣੇ ਪੂਰੇ ਜ਼ੋਰ ਨਾਲ ਕਹਿਣਾ ਹੈ ਕਿ ਇਹ ਮੋਰਚਾ ਪੁਰ-ਅਮਨ ਚੱਲੇਗਾ। ਗੁਰੂ ਕੇ ਬਾਗ਼ ਵਾਲੇ ਡਾਂਗਾਂ ਖਾਂਦੇ, ਪਰ ਵਾਹਿਗੁਰੂ-ਵਾਹਿਗੁਰੂ ਜਪਦੇ ਸਿੰਘਾਂ ਨੂੰ ਦੇਖ ਕੇ ਐਂਡੀਰਯੂਜ਼ ਵੱਡੇ ਪਾਦਰੀ ਨੇ ਕਿਹਾ ਸੀ ਕਿ ਮੈਂ ਰੋਜ਼ ਕਿਤਨੇ ਹੀ ਈਸਾ ਫਾਂਸੀ 'ਤੇ ਚੜ੍ਹੇ ਦੇਖ ਰਿਹਾ ਹਾਂ। ਹੁਣ ਵੀ ਸਿੰਘ ਜਬਰ ਦੇ ਟਾਕਰੇ ਸਬਰ ਦਿਖਾ ਕੇ ਜ਼ਾਲਮ ਸਰਕਾਰ ਨੂੰ ਝੁਕਾ ਕੇ ਹੀ ਮੁੜਨਗੇ। ਸਾਰੀ ਕੌਮ ਤਿਆਰ ਹੈ। ਹਜ਼ਾਰਾਂ ਪੁੱਜ ਗਏ ਹਨ ਤੇ ਸੈਂਕੜੇ ਅੱਜ ਪਹਿਲੇ ਹੀ ਦਿਨ ਚਾਈਂ-ਚਾਈਂ ਜੇਲ੍ਹਾਂ ਨੂੰ ਜਾ ਰਹੇ ਹਨ।

ਸਰਬੱਤ ਖ਼ਾਲਸੇ ਨੂੰ ਮੇਰੀ ਅਪੀਲ ਹੈ ਕਿ ਪਤਾ ਨਹੀਂ, ਇਹ ਜੰਗ ਕਿਤਨੀ ਲੰਮੀ ਹੋਵੇ, ਪਰ ਇਹ ਯਕੀਨ ਦਿਲਾਉਂਦਾ ਹਾਂ ਕਿ ਹੋਵੇਗੀ ਜਿੱਤ ਵਿਚ ਹੀ ਸਮਾਪਤ, ਭਾਵੇਂ ਲੱਖ ਝੱਖੜ ਝੁੱਲਣ, ਜਿਤਨੇ ਇਥੇ ਆਏ ਹੋ, ਉਹ ਹੀ ਪੈਗ਼ਾਮ, ਜੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ, ਪਿੰਡ-ਪਿੰਡ ਲੈ ਕੇ ਜਾਉ ਤੇ ਹੋਕਾ ਫੇਰ ਦਿਉ ਕਿ ਜਵਾਨੀ ਉਹ ਹੀ ਹੈ ਜੋ ਕੌਮ ਦੇ ਕੰਮ ਆਵੇ। ਇਹ ਕਦੇ ਖ਼ਿਆਲ ਨਾ ਕਰਿਉ ਕਿ ਥੋੜ੍ਹੇ ਹੋ। ਸਭ ਦਰਿਆ ਸੋਮਿਆਂ ਵਿਚੋਂ ਹੀ ਨਿਕਲਦੇ ਹਨ। ਇਕੱਠੇ ਵਹਿ ਤੁਰੋਗੇ ਤਾਂ ਇਕ ਹੜ੍ਹ ਆ ਜਾਏਗਾ। ਲੱਕੜ ਦੀ ਇਕ ਨਿਮਾਣੀ ਤੀਲੀ ਜੰਗਲ ਨੂੰ ਅੱਗ ਲਗਾ ਸਕਦੀ ਹੈ ਅਤੇ ਤੁਸੀਂ ਤੇ ਭਲਾ ਇਨਸਾਨ ਹੋ ਤੇ ਇਨਸਾਨ ਵੀ ਉਹ ਜਿਨ੍ਹਾਂ ਦਾ ਕਲੇਜਾ ਹੁਣੇ-ਹੁਣੇ ਤੱਤੀ ਤਵੀ 'ਤੇ ਸਾੜਿਆ ਗਿਆ ਹੈ।

ਢਾਡੀਆਂ ਨੂੰ ਕਹਿਣਾ ਕਿ ਹੁਣ ਲੋੜ ਹੈ ਤੁਹਾਡੇ ਸਾਜ਼ਾਂ ਵਿਚੋਂ ਲਲਕਾਰੇ ਨਿਕਲਣ, ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ, ਤੁਹਾਡੀ ਢੱਡ ਦੀ ਥਾਪ ਜਨਤਾ ਨੂੰ ਟੁੰਭ ਕੇ ਜਗਾਏ। ਤੁਹਾਡੇ ਸਾਜ਼ ਦੇ ਘੁੰਗਰੂ ਕੁਰਬਾਨੀ ਲਈ, ਦਿਲਾਂ ਵਿਚ ਚਾਅ ਪੈਦਾ ਕਰਨ। ਕਵੀਉ, ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿੱਤੀ ਹੈ, ਤੁਸੀਂ ਕੌਮ ਦੀ ਉਸਾਰੀ ਵੇਲੇ ਇੱਟਾਂ ਦਾ ਕੰਮ ਕਰਦੇ ਰਹੇ ਹੋ। ਤੁਸੀਂ ਹੁਣ ਕੁਵੇਲੇ ਦੇ ਗੀਤ ਖ਼ਤਮ ਕਰੋ। ਐਸਾ ਇਤਿਹਾਸ ਸੁਣਾਉ ਜੋ ਲੋਕਾਂ ਨੂੰ ਕੱਪੜਿਆਂ ਵਾਂਗੂੰ ਖੱਲਾਂ ਉਤਾਰਨ ਲਈ ਪਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਿਆਂ ਵਿਚ ਧਰਮ ਦੀ ਬਲਦੀ ਸ਼ਮ੍ਹਾ ਉਤੋਂ ਸੜਨ ਦਾ

ਚਾਅ ਪੈਦਾ ਕਰੇ। ਲਹੂ ਠੰਢਾ ਹੋ ਗਿਆ ਹੈ, ਸ਼ਹੀਦਾਂ ਦੀਆਂ ਸਾਖੀਆਂ ਤੇ ਭੱਠ ਤਪਾ ਦਿਉ ਤਾਂਕਿ ਇਹ ਖ਼ੂਨ ਖੌਲ ਪਵੇ। ਮੁੜ ਕੇ ਜਵਾਨੀ ਆਏ ਅਤੇ ਇਹ ਮਿੱਧ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫਿਰ ਪੈਰਾਂ 'ਤੇ ਖੜੀ ਹੋ ਸਕੇ। ਕਲਗੀਧਰ ਅੱਗੇ ਸਾਰੇ ਪੰਥ ਦੀ ਅਰਦਾਸ ਹੈ ਕਿ ਤੁਸੀਂ ਹੀ ਅੱਗੇ ਕਿਰਪਾ ਕਰਦੇ ਸਾਉ ਅਤੇ ਅੱਜ ਵੀ ਰਹਿਮਤ ਕਰਨੀ ਅਤੇ ਜਿੱਤ ਦੇ ਜੈਕਾਰੇ ਛੱਡਦੀ ਕੌਮ ਫਿਰ ਸ਼ੁਕਰ ਕਰਨ ਲਈ ਇਥੇ ਹਾਜ਼ਰ ਹੋਵੇ।

ਝੂਲਤੇ ਨਿਸ਼ਾਨ ਰਹੈਂ ਪੰਥ ਮਹਾਰਾਜ ਕੇ।

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

●

ੴ ਵਾਹਿਗੁਰੂ ਜੀ ਕੀ ਫ਼ਤਹਿ॥

**ਦੂਰ ਬੈਠੇ ਪਰ ਸ੍ਰੀ ਅੰਮ੍ਰਿਤਸਰ ਨਾਲ ਜੁੜੇ ਖ਼ਾਲਸਾ ਜੀਉ,**

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਧਰਮ ਯੁੱਧ ਨੂੰ ਸ੍ਰੀ ਅੰਮ੍ਰਿਤਸਰ ਆਰੰਭ ਹੋਇਆਂ 53 ਦਿਨ ਹੋ ਗਏ ਹਨ। ਹੁਣ ਤਕ 46 ਸਿੰਘ ਸ਼ਹੀਦੀਆਂ ਪਾ ਚੁੱਕੇ ਹਨ ਅਤੇ ਕਿਤਨੇ ਹੀ ਹੋਰ ਜੇਲ੍ਹਾਂ ਦੇ ਤਸੀਹੇ ਸਹਾਰਦੇ ਹੋਏ ਸ਼ਹੀਦੀਆਂ ਦੇ ਦਰਵਾਜ਼ੇ 'ਤੇ ਦਸਤਕ ਦੇ ਰਹੇ ਹਨ। ਉਹਨਾਂ ਸਿੰਘਾਂ ਦੀ ਗਿਣਤੀ ਦਾ ਅੰਦਾਜ਼ਾ ਨਹੀਂ ਹੈ, ਜਿਹੜੇ ਸਰਕਾਰ ਨੇ ਗੋਲੀਆਂ ਨਾਲ ਭੁੰਨੇ ਤੇ ਅਕਹਿ ਤਸੀਹੇ ਦੇ-ਦੇ ਸ਼ਹੀਦ ਕੀਤੇ।

ਵੀਹ ਹਜ਼ਾਰ ਪੰਜ ਸੌ ਸਤਵੰਜਾ ਸਿੰਘ ਜੇਲ੍ਹਾਂ ਵਿਚ ਜਾ ਚੁੱਕੇ ਹਨ ਅਤੇ ਜੇਲ੍ਹਾਂ ਵਿਚ ਤਿਲ ਸੁੱਟਣ ਦੀ ਥਾਂ ਵੀ ਨਹੀਂ ਹੈ। ਨਾ ਤਾਂ ਜੇਲ੍ਹਾਂ ਵਿਚ ਪੀਣ ਲਈ ਜਲ ਹੈ ਅਤੇ ਨਾ ਹੀ ਖਾਣੇ ਦਾ ਕੋਈ ਪ੍ਰਬੰਧ।

ਜੋ ਕਾਂਗਰਸੀ ਸਰਕਾਰ ਤੇ ਉਸ ਦਾ ਦਰਬਾਨ ਦਰਬਾਰਾ ਸਿੰਘ ਡੀਂਗ ਮਾਰਦਾ ਸੀ ਕਿ ਉਸ ਪਾਸ ਸਿੰਘਾਂ ਨੂੰ ਸਾਂਭਣ ਲਈ ਬੜੇ ਪ੍ਰਬੰਧ ਹਨ, ਪਰ ਅੱਜ ਉਸ ਪਾਸ ਤੰਬੂ ਵੀ ਨਹੀਂ, ਜਿਥੇ ਗੁਰੂ ਦੇ ਅਣਖੀਲੇ ਸਪੂਤ ਰਾਤ ਸਿਰ ਵੀ ਛੁਪਾ ਸਕਣ, ਪਰ ਧੰਨ ਹੈ ਗੁਰੂ ਤੇ ਧੰਨ ਹੈ ਸਿੱਖੀ ਕਿ ਫਿਰ ਵੀ ਸੰਗਤਾਂ ਵਹੀਰਾਂ ਪਾਉਂਦੀਆਂ ਆ ਰਹੀਆਂ ਹਨ। ਵਾਰੀ ਮਿਲਣੀ ਵੀ ਮੁਸ਼ਕਿਲ ਹੋ ਰਹੀ ਹੈ।

ਪੰਜਾਬ ਜਲ ਰਿਹਾ ਹੈ, ਪਰ ਇਹ ਹੁਕਮਰਾਨ ਟੋਲਾ ਐਸ਼ਾਂ ਵਿਚ ਮਸਤ ਬੀਨ ਵਜਾਈ ਤੁਰੀ ਜਾ ਰਿਹਾ ਹੈ ਅਤੇ ਪਤਾ ਨਹੀਂ ਉਹ ਇਹ ਭੁੱਲ ਜਾਂਦੇ ਹਨ ਕਿ ਉਹਨਾਂ ਦਾ ਵੀ ਇਕ ਦਿਨ ਲੇਖਾ ਕਿਸੇ ਦਰਬਾਰ ਵਿਚ ਹੋਣਾ ਹੈ।

ਤੁਸੀਂ ਸਾਧ ਸੰਗਤ ਜੀ, ਜਾਨਣਾ ਚਾਹੋਗੇ ਕਿ ਇਹ ਧਰਮ ਯੁੱਧ ਕਿਸ ਲਈ ਆਰੰਭ ਕੀਤਾ ? ਇਹ ਧਰਮ-ਯੁੱਧ ਉਸ ਵੇਲੇ ਆਰੰਭ ਹੋਇਆ ਜਦ ਨਿਰਦਈ ਸਰਕਾਰ ਨੇ ਬੇਦੋਸ਼ਿਆਂ ਨੂੰ ਪਕੜ-ਪਕੜ ਜੰਡਾਂ ਨਾਲ ਬੰਨ੍ਹ ਗੋਲੀਆਂ ਨਾਲ ਭੁੰਨ ਸੁੱਟਿਆ। ਬੇਦੋਸ਼ੇ ਮਾਰ ਕੇ ਜ਼ਰ-ਖ਼ਰੀਦ ਮੁੱਖ ਮੰਤਰੀ ਦਰਬਾਰਾ ਸਿੰਘ ਦਾ ਕਹਿਣਾ ਹੈ ਕਿ ਉਸ ਨੇ ਕੋਈ ਬੇਦੋਸ਼ਾ ਨਹੀਂ ਮਾਰਿਆ। ਭਲਾ ਉਸ ਨੂੰ ਕੋਈ ਪੁੱਛੇ ਕਿ ਤੂੰ ਕੌਣ ਹੈਂ ਬੇਦੋਸ਼ੇ ਜਾਂ ਦੋਸ਼ੀ ਕਹਿਣ ਵਾਲਾ ? ਗੁਰੂ ਨਾਨਕ ਦੇਵ ਜੀ ਦੇ ਬਚਨ ਸਨ ਕਿ ਅਜਿਹੇ ਰਾਜ ਨਹੀਂ ਰਹਿਣੇ ਚਾਹੀਦੇ, ਜਿਥੇ ਕੋਈ ਨਿਆਂ ਨਹੀਂ ਅਤੇ ਅਦਾਲਤਾਂ ਦੇ ਦਰਵਾਜ਼ੇ ਖਟਖਟਾਉਣ 'ਤੇ

ਵੀ ਨਾ ਖੁੱਲ੍ਹਣ :

**ਜਬ ਛੂਟੈ ਅਦਾਲਤ, ਹੋਵੈ ਬੇ-ਅਦਲ।**

**ਛੂਟੈ ਨਿਆਉਂ, ਰਾਜ ਹੋਇ ਬਦਲ।**

ਇਹ ਧਰਮ-ਯੁੱਧ ਅਨੰਦਪੁਰ ਸਾਹਿਬ ਦੇ ਕੀਤੇ ਮਤੇ ਦੀ ਪੂਰਤੀ ਲਈ ਹੈ। ਅਨੰਦਪੁਰ ਦਾ ਮਤਾ ਉਹ ਹੀ ਹੈ ਜੋ ਰੋਜ਼ ਅਸੀਂ ਅਰਦਾਸ ਵਿਚ ਦੁਹਰਾਉਂਦੇ ਹਾਂ ਕਿ 'ਖ਼ਾਲਸਾ ਜੀ ਕਾ ਬੋਲਬਾਲਾ', 'ਧਰਮ ਕੀ ਜੈਕਾਰ ਹੋਵੇ'। ਖ਼ਾਲਸਾ ਜੀ ਦੇ ਬੋਲਬਾਲੇ ਹੋਣ ਨਾਲ 'ਸਾਧ ਸਮੂਹ ਪ੍ਰਸੰਨ ਫਿਰੈ ਜਗ ਅਤੇ ਸ਼ਤ੍ਰੂ ਸਭੈ ਅਵਲੋਕ ਚਪੈਂਗੇ'। 'ਹਲੇਮੀ ਰਾਜ' ਅਸਥਾਪਨ ਹੋਵੇਗਾ।

ਇਹ ਧਰਮ-ਯੁੱਧ ਹੈ, ਪੰਜਾਬੀ ਸੂਬਾ ਸੰਪੂਰਨ ਕਰਨ ਲਈ। ਹਨੇਰ ਸਾਈਂ ਦਾ ਕਿ ਸੂਬਾ ਹੋਵੇ ਪੰਜਾਬੀ, ਪਰ ਨਾ ਉਸ ਪਾਸ ਆਪਣੀ ਰਾਜਧਾਨੀ ਅਤੇ ਨਾ ਪਾਣੀ।

ਕੈਸਾ ਸੂਬਾ ਹੈ ਜਿਥੇ ਕੋਈ ਆਪਣੀ ਪੈਲੀ ਨੂੰ ਆਪਣੀ ਮਰਜ਼ੀ ਨਾਲ ਵਾਹ ਵੀ ਨਹੀਂ ਸਕਦਾ। ਜਿਤਨੀ ਵੀ ਦੌਲਤ ਪੰਜਾਬ ਦੀ ਹੈ, ਸਭ ਰਲ ਕੇ ਲੁੱਟੀ ਜਾ ਰਹੇ ਹਨ।

ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ :

**ਜਿਨ ਸਿਰਿਆ ਤਿਨੇ ਸਵਾਰਿਆ।**

ਅਸੀਂ ਹੀ ਪੰਜਾਬੀ ਸੂਬਾ ਸਾਜਿਆ ਸੀ, ਅੱਜ ਜੇ ਸਵਾਰਨਾ ਲੋੜਦੇ ਹਾਂ ਤਾਂ ਸਾਡੇ 'ਤੇ ਜ਼ੁਲਮ ਹੋ ਰਿਹਾ ਹੈ।

ਇਹ ਜੋ ਅੱਜ ਪੰਜਾਬ ਦੇ ਰਾਜੇ ਬਣੇ ਹੋਏ ਹਨ, ਇਹ ਤਾਂ ਕਹਿੰਦੇ ਸਨ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ 'ਤੇ ਬਣੇਗਾ। ਇਹ ਹੁਣ ਜੀਉਂਦੇ ਪੰਜਾਬ ਨੂੰ ਲਾਸ਼ ਬਣਾ ਕੇ ਹੀ ਛੱਡਣਗੇ। ਅਸਾਂ ਐਸਾ ਨਾ ਹੋਣ ਦੇਣ ਦਾ ਪ੍ਰਣ ਕੀਤਾ ਹੈ।

'ਗੁਰਬਾਣੀ ਦਾ ਚਾਨਣ' ਸਰਬ ਥਾਈਂ ਫੈਲਾਉਣ ਦਾ ਜ਼ਿੰਮਾ ਸਾਨੂੰ ਕਲਗੀਧਰ ਨੇ ਸੌਂਪਿਆ ਸੀ, ਇਹ ਜ਼ਿੰਮੇਵਾਰੀ ਹੈ ਜੋ ਅਸਾਂ ਨਿਭਾਉਣੀ ਹੈ। ਇਸ ਜ਼ਿੰਮੇਵਾਰੀ ਨੂੰ ਪੂਰਿਆਂ ਕਰਨ ਲਈ ਜੇ ਉਪਰਾਲਾ ਕਰਦੇ ਹਾਂ ਤਾਂ ਕਦਮ-ਕਦਮ 'ਤੇ ਰੁਕਾਵਟਾਂ। ਗੁਰੂ ਜੀ ਦਾ ਤਾਂ ਹੁਕਮ ਸੀ ਕਿ :

**ਬਾਣੀ ਇਮ ਪਸਰੈ ਜਗ ਮਾਹੀ॥**

**ਜਿਉ ਜਲ ਹੈ ਸੁ ਕਿਕਨਤਾ ਪਾਈ॥**

ਇਹ ਤਾਂ ਹਵਾ 'ਅਕਾਸ਼ ਬਾਣੀ' ਰਾਹੀਂ ਵੀ ਸੁਣਨ ਨਹੀਂ ਦੇਂਦੇ।

ਮੈਂ ਇਹ ਬੇਨਤੀ ਵੀ ਆਪ ਪਾਸ ਕਰ ਰਿਹਾ ਹਾਂ ਕਿ ਨਾਲ ਦੇ ਗਵਾਂਢੀ ਹਿੰਦੂ ਭਰਾ ਦਾ ਭਰਮ-ਭੁਲੇਖਾ ਦੂਰ ਕਰੋ। ਉਸ ਨੂੰ ਪੰਥ ਦੀਆਂ ਕੁਰਬਾਨੀਆਂ ਦੀ ਯਾਦ ਦਿਲਵਾਉ। ਉਸ ਨੂੰ ਦੱਸੋ ਕਿ ਦੋ ਲੱਖ ਸਿੰਘ ਸ਼ਹੀਦ ਕਰਵਾ, 40 ਲੱਖ ਸਿੰਘਾਂ ਦਾ ਉਜਾੜਾ ਸਹਾਰ, ਅਰਬਾਂ-ਖਰਬਾਂ ਦੀ ਜਾਇਦਾਦ ਛੱਡ ਅਸਾਂ ਰਿਸ਼ਤਾ ਹਿੰਦੁਸਤਾਨ ਨਾਲ ਜੋੜਿਆ ਸੀ, ਹੁਣ ਇਹ ਹਾਈਂ-ਮਾਈਂ ਨਹੀਂ ਟੁੱਟਣਾ। ਸਿੱਖ ਦੇ ਤੌਰ 'ਤੇ ਅਸੀਂ ਇਥੇ

ਰਹਿਣਾ ਹੈ, ਸਿੱਖ ਦੇ ਤੌਰ 'ਤੇ ਹੀ ਸਨਮਾਨ ਪਾਉਣਾ ਹੈ, ਦੋਮ ਜਾਂ ਸੋਮ ਸ਼ਹਿਰੀ ਬਣ ਕੇ ਨਹੀਂ ਰਹਿਣਾ। ਟੁੱਕੜਬੋਚਾਂ ਜਾਂ ਗੀਦੀਆਂ ਵਾਂਗੂੰ ਕਿਸੇ ਦੇ ਦੁਬੈਲ ਹੋ ਕੇ ਨਹੀਂ ਰਹਿਣਾ।

ਬੀਬੀ ਇੰਦਰਾ ਜੀ ਦੇ ਪਿਤਾ ਪੰਡਤ ਜਵਾਹਰ ਲਾਲ ਨਹਿਰੂ ਦਾ ਜਵਾਬ ਜੋ ਉਹਨਾਂ ਵਾਇਸਰਾਇ ਲਾਰਡ ਮਾਊਂਟ ਬੇਟਨ ਦੀ ਇਕ ਚਿੱਠੀ ਦੇ ਉੱਤਰ ਵਿਚ ਦਿੱਤਾ ਸੀ, ਦੇ ਸ਼ਬਦ ਸਭ ਨੂੰ ਸੁਣਾਉ। ਨਹਿਰੂ ਜੀ ਨੇ ਲਿਖਿਆ ਸੀ, "ਐਸਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ, ਜਿਥੇ ਸਿੱਖ ਵੀ ਆਪਣਾ ਬੋਲਬਾਲਾ ਰੱਖ ਸਕਣ।" ਕੀ ਕਿਸੇ ਨੂੰ ਵਾਅਦਾ ਯਾਦ ਕਰਾਉਣਾ ਪਾਪ ਹੈ ? ਇਹ ਧਰਮ-ਯੁੱਧ ਵਾਅਦਾ ਹੀ ਯਾਦ ਦਿਲਵਾਉਣ ਤੇ ਪੂਰਿਆਂ ਕਰਵਾਉਣ ਲਈ ਛੇੜਿਆ ਹੈ।

ਜੇਲ੍ਹਾਂ ਇਸੇ ਲਈ ਹੀ ਸਿੰਘ ਭਰ ਰਹੇ ਹਨ। ਗੋਲੀਆਂ, ਡਾਂਗਾਂ ਤੇ ਸ਼ਹੀਦੀਆਂ ਇਸੇ ਲਈ ਪਾ ਰਹੇ ਹਨ।

ਤੁਸੀਂ ਵੀ ਆਪਣਾ ਫ਼ਰਜ਼ ਪਛਾਨਣਾ ਹੈ। ਨਿਤਨੇਮ ਦੇ ਪਾਠ ਉਪਰੰਤ ਨਿੱਤ ਖੜੇ ਹੋ ਕੇ 'ਪੰਥ ਕੀ ਜੀਤ, ਦੇਗ ਤੇਗ ਫ਼ਤਹਿ, ਹਰ ਬਾਬ ਖ਼ਾਲਸੇ ਦੀ ਰੱਛਿਆ ਕਰਨੀ ਤੇ ਚੱਲ ਰਹੇ ਧਰਮ-ਯੁੱਧ ਵਿਚ ਸਹਾਈ ਹੋਣਾ' ਦੀ ਅਰਦਾਸ ਕਰਨੀ। ਜੇ ਅੱਗੇ ਦਸਵੰਧ ਕੱਢਦੇ ਹੋ ਤਾਂ ਵਾਹ-ਵਾਹ, ਨਹੀਂ ਤਾਂ ਅੱਜ ਤੋਂ ਹੀ ਦਸਵੰਧ ਦੀ ਰਕਮ ਧਰਮ-ਯੁੱਧ ਨੂੰ ਸਫ਼ਲ ਬਣਾਉਣ ਲਈ ਭੇਜੋ। ਸ਼ਹੀਦਾਂ ਦੇ ਪਰਿਵਾਰਾਂ ਲਈ ਸ਼ਹੀਦੀ ਫ਼ੰਡ ਲਈ ਮਾਇਆ ਭੇਜੋ। ਇਹ ਕਦੇ ਨਾ ਭੁੱਲਣਾ :

**ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥**

ਪੇੜ ਦੀ ਮਜ਼ਬੂਤੀ ਹੀ ਤੁਹਾਡੀ ਮਜ਼ਬੂਤੀ ਹੈ। ਅੱਜ ਇਤਨੀ ਹੀ ਬੇਨਤੀ ਸਵੀਕਾਰ ਕਰਨੀ। ਮੈਂ ਆਪਣਾ ਕਥਨ ਸਰਕਾਰ ਨੂੰ ਇਸ ਚੇਤਾਵਨੀ ਨਾਲ ਸਮਾਪਤ ਕਰ ਕੇ ਖਿਮਾ ਮੰਗਦਾ ਹਾਂ :

**ਕੰਧੀ ਵਹਣ ਨਾ ਢਾਹਿ ਤਉ ਭੀ ਲੇਖਾ ਦੇਵਣਾ॥**

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥



ੴ ਵਾਹਿਗੁਰੂ ਜੀ ਕੀ ਫ਼ਤਹਿ॥

ਸਰਬੱਤ ਖ਼ਾਲਸਾ ਜੀਉ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥ ਪ੍ਰਵਾਨ ਕਰਨੀ।

ਸ੍ਰੀ ਤਰਨ ਤਾਰਨ ਸਾਹਿਬ ਵਿਖੇ ਜਿਨ੍ਹਾਂ ਸ਼ਹੀਦਾਂ ਨੂੰ ਗੱਡੀ ਹੇਠ ਲਿਤਾੜ ਕੇ ਸ਼ਹੀਦ ਕੀਤਾ ਗਿਆ, ਉਹਨਾਂ ਨੂੰ ਸ਼ਰਧਾਂਜਲੀ ਦੇਣ ਲਈ ਇਹ ਮਹਾਨ ਜਲੂਸ ਅੱਜ ਆਰੰਭ ਹੋਇਆ ਹੈ। ਸ੍ਰੀ ਅਨੰਦਪੁਰ ਸਾਹਿਬ, ਨੰਗਲ, ਬੈਂਸ, ਭੱਲੜੀ, ਡੂੰਮੇਵਾਲ, ਕੁਲਗਰਾਂ, ਅਬਿਆਣਾ ਖ਼ੁਰਦ, ਰਾਏਪਰ, ਮੂਨ ਚੰਦ, ਸਮੀਰੂ ਪੁਰ, ਬਾਮਣ ਮਾਜਰਾ, ਕੁਕੜ ਮਾਜਰਾ, ਲਹਰੀਆਂ, ਔਲਖ, ਕਲਮਾਂ, ਪਹੂਵਾਲਾ, ਸੁਵਾੜਾ, ਬੱਸੀ, ਅਲਗਰਾਂ ਸ਼ਾਹਪੁਰ ਤੇ ਭੁੱਲਰ (ਜਲੰਧਰ) ਦੇ ਪਿੰਡਾਂ ਦੇ ਸ਼ਹੀਦਾਂ ਨੂੰ ਪ੍ਰਣਾਮ ਕਰਦਾ ਹਾਂ, ਜਿਨ੍ਹਾਂ ਸੀਸ ਦਿੱਤਾ ਪਰ ਗੁਰੂ ਤੇਗ਼ ਬਹਾਦਰ ਜੀ ਦੇ ਪੂਰਨਿਆਂ 'ਤੇ ਟੁਰਦਿਆਂ ਸਿਰੜ ਨਾ ਤਿਆਗਿਆ। ਜੋ ਸਿੰਘ ਫੱਟੜ ਹੋਏ, ਉਹਨਾਂ ਵੀ ਸਨਮੁੱਖ ਹੋ ਕਸ਼ਟ ਝੱਲੇ ਅਤੇ ਝੱਲ ਰਹੇ ਹਨ।

ਜੇਲ੍ਹਾਂ ਵਿਚ ਵੀ ਤਸੀਹੇ ਝੱਲਦੇ ਹੁਣ ਤਕ 15 ਸਿੰਘ ਚੜ੍ਹਾਈ ਕਰ ਗਏ ਹਨ, ਪਰ ਕੀ ਮਜਾਲ ਹੈ ਕਿ ਜ਼ਰਾ ਭਰ ਵੀ ਮੋਰਚੇ ਦੀ ਚਾਲ ਧੀਮੀ ਹੋਈ ਹੋਵੇ ਜਾਂ ਲਚਕ ਆਈ ਹੋਵੇ। ਮੋਰਚੇ ਦਾ ਅਰਥ ਹੀ ਜ਼ੰਗਾਲ ਲਾਹੁਣਾ, ਹੈਂਕੜ ਭੰਨਣੀ ਅਤੇ ਇਹ ਧਰਮ-ਯੁੱਧ ਮੋਰਚਾ ਵੀ ਹੰਕਾਰੀ ਕਾਂਗਰਸੀ ਸਰਕਾਰ ਦੀ ਆਕੜ ਭੰਨਣ ਤੇ ਦਿਮਾਗ਼ਾਂ ਵਿਚ ਲੱਗੀ ਉੱਲੀ ਉਤਾਰਨ ਲਈ ਲਗਾਇਆ ਗਿਆ ਹੈ। ਤੂੰਬਾ-ਤੂੰਬਾ ਉਡਵਾ, ਬੋਟੀ-ਬੋਟੀ ਕਟਵਾ ਅਤੇ ਕੀਮਾ-ਕੀਮਾ ਕਰਵਾ ਇਹਨਾਂ ਸ਼ਹੀਦਾਂ ਨੇ ਰੱਖ ਵਿਖਾਈ ਹੈ। ਮੈਂ ਜਦ ਆਪੂੰ ਜੱਥੇਦਾਰ ਬਚਨ ਸਿੰਘ ਜੀ ਦੇ ਇਸ ਸ਼ਹੀਦੀ ਜੱਥੇ ਨੂੰ 11 ਸਤੰਬਰ ਨੂੰ ਟੋਰਿਆ ਤਾਂ ਕੀ ਪਤਾ ਸੀ ਕਿ ਇਹ ਮਾਵਾਂ ਦੇ ਲਾਲ, ਭੈਣਾਂ ਦੇ ਭਰਾ, ਲਾਡਲੇ ਬੱਚਿਆਂ ਦੇ ਪਿਤਾ, ਬੀਬੀਆਂ ਦੇ ਸਿਰਾਂ ਦੇ ਸਾਂਈਂ ਤੇ ਗੁਰੂ ਦੇ ਪਿਆਰਿਆਂ ਦਾ ਸਾਨੂੰ ਮੂੰਹ ਵੀ ਦੇਖਣਾ ਨਸੀਬ ਨਹੀਂ ਹੋਵੇਗਾ। ਮੈਨੂੰ ਪਤਾ ਹੈ ਕਿ ਇਹਨਾਂ ਵਿਚ ਕਿਤਨੇ ਹੀ ਮਾਵਾਂ ਦੇ ਇਕਲੌਤੇ ਬੇਟੇ ਸਨ, ਕਿਤਨਿਆਂ ਹੀ ਜਵਾਨੀ ਵਿਚ ਪੈਰ ਰੱਖਿਆ ਸੀ ਤੇ ਕਿਤਨੇ ਜਵਾਨੀਆਂ ਮਾਣ ਰਹੇ ਸਨ। ਇਕ ਸ਼ਹੀਦ ਦੀ ਤਾਂ ਸ਼ਾਦੀ ਵੀ ਹੁਣੇ-ਹੁਣੇ ਹੀ ਹੋਈ ਸੀ। ਕਿਤਨੇ ਹੀ ਬਾਲਕ ਸਨ, ਪਰ ਧੰਨ ਹੈ ਤੁਸੀਂ ਤੇ ਸਰਬੱਤ ਖ਼ਾਲਸਾ ਜਿਨ੍ਹਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ ਅਤੇ ਇਤਿਹਾਸ ਵਿਚ ਨਵੇਂ ਪੂਰਨੇ ਪਾਏ। ਜਦ

ਦੁਨੀਆਂ ਦੇ ਮਾਲਕ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਸਨ ਤਾਂ ਉਹਨਾਂ ਦੇ ਆਖ਼ਰੀ ਵਾਕ ਜੋ ਪਿੱਛੋਂ ਬਾਬਾ ਬੁੱਢਾ ਜੀ ਨੇ ਡੇਹਰਾ ਸਾਹਿਬ ਉਕਰ ਦਿੱਤੇ ਸਨ, ਅੱਜ ਮੈਨੂੰ ਯਾਦ ਆ ਰਹੇ ਹਨ। ਵਾਕ ਸਨ :

**ਸੁਣੀ ਅਰਦਾਸਿ ਸੁਆਮੀ ਮੇਰੇ ਸਰਬ ਕਲਾ ਬਣਿ ਆਈ॥**
**ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥**

ਅੱਜ ਇਹਨਾਂ ਸ਼ਹਾਦਤਾਂ ਨਾਲ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਗੁਰੂ ਪੰਥ ਦੀ ਵਡਿਆਈ ਹੀ ਪ੍ਰਗਟ ਹੋਈ ਹੈ ਕਿ ਸਿੱਖ ਝੁਕਦੇ ਨਹੀਂ, ਲਿਫ਼ਦੇ ਨਹੀਂ :

**ਖੇਤ ਨਹੀਂ ਛੱਡਦੇ ਭਾਵੇਂ ਪੁਰਜ਼ਾ ਪੁਰਜ਼ਾ ਕੱਟ ਦਿੱਤਾ ਜਾਏ।**

ਇਹ ਸਦਾ ਯਾਦ ਰੱਖਣ ਹੰਕਾਰੀ ਹਾਕਮ ਕਿ ਸ਼ਹਾਦਤ ਕੋਈ ਅਤੇ ਕਦੀ ਅਜਾਈਂ ਨਹੀਂ ਜਾਂਦੀ। ਦੇਖਣ ਨੂੰ ਪਹਿਲਾਂ ਇੰਝ ਹੀ ਲੱਗਦਾ ਹੈ ਕਿ ਖ਼ੂਨ ਅਜਾਈਂ ਡੁੱਲ੍ਹ ਗਿਆ ਹੈ ਪਰ ਜਗਤ-ਪ੍ਰਸਿੱਧ ਕਹਾਵਤ ਹੈ ਕਿ ਖ਼ੂਨ ਨੂੰ ਵਿਆਜ ਬੜਾ ਲੱਗਿਆ ਕਰਦਾ ਹੈ। ਗੁਰੂ ਤੇਗ਼ ਬਹਾਦਰ ਪਾਤਸ਼ਾਹ ਨੂੰ ਸ਼ਹੀਦ ਕਰ ਕੇ ਔਰੰਗਜ਼ੇਬ ਫਿਰ ਕਿਤਨੀਆਂ ਰਾਤਾਂ ਸੌਂ ਨਹੀਂ ਸੀ ਸਕਿਆ। ਦਿੱਲੀ ਛੱਡਣੀ ਪਈ ਤੇ ਫਿਰ ਔਰੰਗਜ਼ੇਬ ਦੀ ਮੌਤ ਵੀ ਦਿੱਲੀਓਂ ਦੂਰ ਹੀ ਔਰੰਗਾਬਾਦ ਹੀ ਹੋਈ ਸੀ ਤਾਂ ਹੀ ਤਾਂ ਸਾਡੇ ਇਤਿਹਾਸਕਾਰਾਂ ਲਿਖਿਆ ਸੀ ਕਿ ਨੌਂਵੇਂ ਪਾਤਸ਼ਾਹ ਦੀ ਸ਼ਹਾਦਤ ਉਪਰੰਤ ਅਜਿਹਾ ਪ੍ਰਭਾਵ ਪਿਆ ਕਿ :

**ਤਬ ਤੇ ਘਟੀ ਪਾਤਸ਼ਾਹੀ ਦਿੱਲੀ।**
**ਤਬ ਤੇ ਤੁਰਕ ਕਲਾ ਪਈ ਢਿੱਲੀ।**

ਅਜ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਕਹਿੰਦੀ ਹੈ ਕਿ ਕਿਹੜਾ ਹਿੰਦੁਸਤਾਨੀ ਹੈ ਜਿਸ ਦੀ ਆਤਮਾ ਤਰਨ ਤਾਰਨ ਦਾ ਸਾਕਾ ਸੁਣ ਦ੍ਰਵੀ ਨਹੀਂ ? ਪਰ ਮੈਂ ਤਾਂ ਕਹਾਂਗਾ ਕਿ ਬੀਬੀ, ਤੇਰੀ ਹੀ ਆਤਮਾ ਦ੍ਰਵੀ ਨਹੀਂ, ਜਿਸ ਕਾਰਜ ਲਈ ਉਹਨਾਂ ਸ਼ਹੀਦੀਆਂ ਪਾਈਆਂ, ਜੇ ਉਹਨਾਂ ਬਾਰੇ ਤੇਰੀ ਸੋਚਣੀ ਫ਼ਿਰਕਾਪ੍ਰਸਤ ਮਹਾਸ਼ਿਆਂ ਵਾਲੀ ਹੈ ਤਾਂ ਫਿਰ ਆਤਮਾ ਕਿਵੇਂ ਤੜਪੀ ? ਇਹ ਜਲੂਸ ਇਸ ਲਈ ਪੰਥ ਦੀ ਚੁਣੀ ਹੋਈ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੱਢ ਕੇ ਦਿੱਲੀ ਆ ਰਹੀ ਹੈ ਤਾਂਕਿ ਤੁਹਾਡੇ ਸਮੇਤ ਸਭ ਦੇਸ਼ ਦੀ ਆਤਮਾ ਜਾਗੇ। ਜਿਸ ਦਿਨ ਤੋਂ :

**ਸਿਰ ਜਾਇ ਤਾਂ ਜਾਇ ਸਿਖੀ ਸਿਦਕ ਨਾ ਜਾਏ।**

ਦੇ ਪੂਰਨਿਆਂ 'ਤੇ ਲਹੂ ਡੋਲ੍ਹ ਕੇ ਲਿਖ ਰਹੇ ਹਨ। ਮੰਜ਼ਲ ਨੇੜੇ ਹੈ ਅਤੇ ਅਨੰਦਪੁਰ ਦੇ ਵਾਸੀ ਨੇ ਹੀ ਅਨੰਦਪੁਰ ਦੇ ਮਤੇ ਨੂੰ ਪੂਰਿਆਂ ਕਰਾਉਣਾ ਹੈ। ਜੋ ਉਤਸ਼ਾਹ ਤੁਸੀਂ ਇਸ ਸ਼ਰਧਾਂਜਲੀ-ਮਾਰਗ 'ਤੇ ਦੱਸ ਰਹੇ ਹੋ, ਉਸ ਦੀਆਂ ਸੋਹਾਂ ਮੈਨੂੰ ਪੁੱਜ ਰਹੀਆਂ ਹਨ। ਇਹ ਇਕ ਹਜ਼ਾਰ ਨੌ ਕਿਲੋਮੀਟਰ ਦਾ ਸਫ਼ਰ ਗੁਰੂ ਕਰੇ ਨਿਰਵਿਘਨ ਸਮਾਪਤ ਹੋਵੇ ਤੇ ਪੰਥ ਦੀਆਂ ਗੂੰਜਾਂ ਸੰਸਾਰ ਭਰ ਵਿਚ ਪੈਣ।

— — — — — — — —

ਅੰਤ ਵਿਚ ਮੈਂ ਆਪ ਜੀ ਨੂੰ ਯਾਦ ਦਿਲਵਾਉਣਾ ਹੈ ਕਿ ਜਦ ਸ੍ਰੀ ਨਨਕਾਣਾ ਸਾਹਿਬ ਜੰਡਾਂ ਨਾਲ ਬੰਨ੍ਹ ਕੇ ਅਤੇ ਹੋਰ ਤਸੀਹੇ ਦੇ ਕੇ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ ਅਤੇ ਫਿਰ ਪੰਥ ਨੇ ਇਕੋ ਥਾਵੇਂ ਸਸਕਾਰ ਕਰਨ ਉਪਰੰਤ ਜਦ ਗੁਰੂ ਗ੍ਰੰਥ ਸਾਹਿਬ ਦਾ ਵਾਕ ਭਾਈ ਹੀਰਾ ਸਿੰਘ ਜੀ ਨੇ ਲਿਆ ਤਾਂ ਉਸ ਸਮੇਂ ਜੋ ਵਾਕ ਆਇਆ ਸੀ, ਉਸ ਦੇ ਸ਼ਬਦ ਸਨ :

**ਜੋ ਲੁੜੀਦੇ ਰਾਮ ਸੇਵਕ ਸੇਈ ਕਾਂਢਿਆ॥** *(ਵਡਹੰਸ ਮਹਲਾ ੩)*

ਇਹ ਸਿੰਘ ਕਲਗੀਧਰ ਨੂੰ ਪਿਆਰੇ ਸਨ ਅਤੇ ਗੁਰੂ ਨੂੰ ਹੀ ਪਿਆਰੇ ਹੋਏ ਹਨ। ਅੱਜ ਕੌਮ ਸ਼ਰਧਾਂਜਲੀ ਮਾਰਗ 'ਤੇ ਟੁਰ ਕੇ ਇਹਨਾਂ ਨੂੰ ਭਰਪੂਰ ਸ਼ਰਧਾਂਜਲੀ ਦੇ ਰਹੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



ੴ ਵਾਹਿਗੁਰੂ ਜੀ ਕੀ ਫ਼ਤਹਿ ।

ਪਿਆਰੇ ਖ਼ਾਲਸਾ ਜੀਉ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥ ਪ੍ਰਵਾਨ ਕਰਨੀ।

ਇਕ ਹਜ਼ਾਰ ਨੌਂ ਕਿਲੋਮੀਟਰ ਦਾ ਸਫ਼ਰ ਤਹਿ ਕਰ ਕੇ ਖ਼ਾਲਸਾ ਜੀ ਸ਼ਰਧਾਂਜਲੀ-ਜਲੂਸ ਦੀ ਸ਼ਕਲ ਵਿਚ ਸ਼ਰਧਾਂਜਲੀ-ਮਾਰਗ 'ਤੇ ਟੁਰਦਾ ਸੀਸ ਗੰਜ ਸੀਸ ਝੁਕਾਂਦਾ ਸ੍ਰੀ ਰਕਾਬ ਗੰਜ ਪੁੱਜਾ ਹੈ।

ਜੋ ਸੇਵਾ, ਸ਼ਰਧਾ, ਸਿਦਕ, ਸਿਰੜ ਦੀਆਂ ਝਾਕੀਆਂ ਰਾਹ ਵਿਚ ਦੇਖਣ ਨੂੰ ਆਈਆਂ ਹਨ, ਉਸ ਨੇ ਕੌਮ ਦੇ ਜ਼ਿੰਦਾ ਹੋਣ ਦਾ ਸਬੂਤ ਤਾਂ ਦਿੱਤਾ ਹੈ, ਇਕ ਰੋਸ ਤੇ ਜੋਸ਼ ਵੀ ਪ੍ਰਗਟਾਇਆ ਹੈ। ਜੇਲ੍ਹ ਵਿਚ 29000 ਤੋਂ ਵੱਧ ਸਿੰਘ ਬੈਠੇ ਤਪੱਸਿਆ ਕਰ ਰਹੇ ਹਨ ਅਤੇ ਅਕਹਿ ਤੇ ਅਸਹਿ ਤਸੀਹੇ ਝੱਲ ਰਹੇ ਹਨ। ਪੰਡਤ ਜਵਾਹਰ ਲਾਲ ਜੀ ਨਹਿਰੂ ਨੂੰ ਜਦ ਅਕਾਲੀਆਂ ਦੇ ਮੋਰਚੇ ਦੀ ਹਮਾਇਤ ਕਰਨ ਕਾਰਨ ਨਾਭਾ ਜੇਲ੍ਹ ਪਾਇਆ ਗਿਆ ਤਾਂ ਉਹਨਾਂ ਲਿਖਿਆ ਸੀ ਕਿ ਇਥੋਂ ਦੀਆਂ ਜੇਲ੍ਹਾਂ ਨਰਕ ਸਮਾਨ ਹਨ। ਅੱਜ ਉਹਨਾਂ ਦੀ ਬੇਟੀ ਬੀਬੀ ਇੰਦਰਾ ਪੰਜਾਬ ਦੀ ਕਿਸੇ ਜੇਲ੍ਹ ਵਿਚ ਜਾ ਕੇ ਦੇਖੇ ਤਾਂ ਹਰ ਜੇਲ੍ਹ ਘੋਰ ਨਰਕ ਪਾਏਗੀ। ਆਟੇ ਵਿਚ ਪਤਾ ਨਹੀਂ ਕੀ ਮਿਲਾ ਦਿੱਤਾ ਜਾ ਰਿਹਾ ਹੈ ਕਿ ਸੈਂਕੜੇ ਬੀਮਾਰ ਪਏ ਹਨ। ਪਾਣੀ ਦੀ ਇਤਨੀ ਤੰਗੀ ਹੈ ਕਿ ਉਗਰਾਹੀ ਕਰ ਕੇ ਅਕਾਲੀ ਕੈਦੀ ਆਪ ਟਿਊਬਵੈੱਲ ਲਗਾ ਰਹੇ ਹਨ ਜਾਂ ਬਾਹਰੋਂ ਪਾਣੀ ਅੰਦਰ ਢੋਇਆ ਜਾ ਰਿਹਾ ਹੈ। ਜੰਗਲ ਮੈਦਾਨ ਜਾਣ ਲਈ ਕੋਈ ਵੀ ਪ੍ਰਬੰਧ ਨਹੀਂ। ਨਾਭਾ ਵਿਖੇ ਤਾਂ 9 ਤਾਰੀਖ਼ ਤੋਂ ਗ੍ਰਿਫ਼ਤਾਰ ਕੀਤਾ ਜੱਥਾ ਧੁੱਪ, ਪਾਲਾ, ਝੱਖੜ, ਮੀਂਹ ਬਾਹਰ ਪਿੰਡੇ 'ਤੇ ਸਹਿ ਰਿਹਾ ਹੈ। ਗੁਰਦਾਸਪੁਰ ਦੀ ਜੇਲ੍ਹ ਵਿਚ ਕੁੱਲ ਕੈਦੀਆਂ ਦੀ ਥਾਂ 257 ਹੈ ਪਰ 1300 ਡੱਕਣ ਦੇ ਯਤਨ ਹਨ। ਪਰ ਧੰਨ ਹੈ ਖ਼ਾਲਸਾ, ਧੰਨ ਹੈ ਸਿੱਖੀ ਤੇ ਧੰਨ ਹੈ ਗੁਰੂ, ਜਿਸ ਦੇ ਸਿੱਖ ਫਿਰ ਦੀਵਾਨ ਲਗਾ ਕੇ ਇਹ ਹੀ ਪੜ੍ਹ ਰਹੇ ਹਨ, 'ਸਿਰ ਜਾਏ ਤਾਂ ਜਾਏ ਸਿੱਖੀ ਸਿਦਕ ਨਾ ਜਾਏ।' ਜੋ 34 ਸਿੰਘ ਤਰਨ ਤਾਰਨ ਦੇ ਸਾਕੇ ਵਿਚ ਗੱਡੀ ਹੇਠ ਲਿਤਾੜ ਸ਼ਹੀਦ ਕੀਤੇ ਗਏ ਹਨ, ਉਹਨਾਂ ਵਿਚ ਕਿਤਨੇ ਹੀ ਮਾਵਾਂ ਦੇ ਇਕਲੌਤੇ ਪੁੱਤਰ ਸਨ। ਕਿਤਨੇ ਹੀ ਬਾਲ ਸਨ, ਜਿਨ੍ਹਾਂ ਅਜੇ ਜ਼ਿੰਦਗੀ ਦੀ ਬਹਾਰ ਵੀ ਨਹੀਂ ਦੇਖੀ ਸੀ। ਇਕ ਨੌਜਵਾਨ ਦੀ ਹੁਣੇ-ਹੁਣੇ ਸ਼ਾਦੀ ਹੋਈ ਸੀ ਪਰ ਉਸ ਜਾ ਲਾੜੀ ਮੌਤ ਨੂੰ ਪ੍ਰਣਾਇਆ। ਜਦ ਭਾਈ ਸੁਬੇਗ ਸਿੰਘ ਜੀ ਤੇ ਉਹਨਾਂ ਦਾ ਸਾਹਿਬਜ਼ਾਦਾ ਭਾਈ

ਸ਼ਹਿਬਾਜ਼ ਸਿੰਘ ਜੀ ਚਰਖੜੀ 'ਤੇ ਚਾੜ੍ਹੇ ਜਾਣ ਲੱਗੇ ਤਾਂ ਉਹਨਾਂ ਚਰਖੜੀ ਵੱਲ ਦੇਖ ਕੇ ਇਹ ਸ਼ਬਦ ਕਹੇ ਸਨ:

ਧੰਨ ਇਹ ਘੜੀ ਧੰਨ ਚਰਖੜੀ ਧੰਨ ਨਿਆਉਂ ਤੁਮਾਰਾ।
ਧਰਮ ਹੇਤ ਜੋ ਚੜਹਿ ਚਰਖੜੀ ਧਨਯ ਵਜੂਦ ਹਮਾਰਾ।

ਇਹਨਾਂ ਹੀ ਪੂਰਨਿਆਂ 'ਤੇ ਲਿਖ ਗਏ ਸਿੰਘ ਸੂਰਮੇ ਅਕਾਲੀ ਇਤਨੇ ਜ਼ਫ਼ਰ ਜਾਲ ਅੱਜ ਦਿੱਲੀ ਇਸ ਲਈ ਪੁੱਜੇ ਹਨ ਕਿ ਦੇਸ਼ ਵਾਸੀਆਂ ਦੀ ਆਤਮਾ ਝੰਜੋੜੀ ਜਾਵੇ ਕਿ ਕੌਮ ਦੀਆਂ ਹੱਕੀ, ਜਾਇਜ਼ ਤੇ ਵਿਧਾਨਕ ਮੰਗਾਂ ਨੂੰ ਪ੍ਰਵਾਨ ਕਰਾਉਣ ਲਈ ਤੁਸੀਂ ਵੀ ਸਾਡੀ ਆਵਾਜ਼ ਨਾਲ ਆਵਾਜ਼ ਮਿਲਾ ਕੇ ਡੋਰੇ ਕੰਨਾਂ ਤਕ ਪੁਚਾਉ। ਗੁਰੂ ਅਰਜਨ ਦੇਵ ਜੀ ਜਦ ਸ੍ਰੀ ਅੰਮ੍ਰਿਤਸਰ ਤੋਂ ਲਾਹੌਰ ਸ਼ਹਾਦਤ ਦੇਣ ਲਈ ਟੁਰੇ ਸਨ ਤਾਂ ਉਹਨਾਂ ਸਿੱਖ ਸੰਗਤਾਂ ਨੂੰ ਇਸ ਭਾਵ ਦੇ ਬਚਨ ਕਹੇ ਸਨ, ਜੋ ਅੱਜ ਦੁਹਰਾਉਣੇ ਢੁੱਕਵੇਂ ਪ੍ਰਤੀਤ ਹੁੰਦੇ ਹਨ। ਸ਼ਹੀਦਾਂ ਦੇ ਸਿਰਤਾਜ ਨੇ ਕਿਹਾ ਸੀ:

> "ਗੁਰੂ ਨਾਨਕ ਦਾ ਘਰ ਸਦਾ ਪ੍ਰੇਮ, ਅਣਖ ਅਤੇ ਆਜ਼ਾਦੀ ਦਾ ਰਾਖਾ ਰਿਹਾ ਹੈ। ਮੈਂ ਜਹਾਂਗੀਰ ਨੂੰ ਜਾ ਕੇ ਦੱਸਦਾ ਹਾਂ ਕਿ ਇਕ ਪਾਸੇ ਉਸ ਦੇ ਹੁਕਮ ਨਾਲ ਕਿਤਨੇ ਕੁ ਅੱਤਿਆਚਾਰ ਕੀਤੇ ਜਾ ਸਕਦੇ ਹਨ ਤੇ ਦੂਜੇ ਪਾਸੇ ਰੱਬ ਤੇ ਰੱਬ ਦੇ ਬੰਦਿਆਂ ਦੇ ਪਿਆਰ ਨਾਲ ਕਿਤਨਾ ਕੁਝ ਸਹਿਆ ਜਾ ਸਕਦਾ ਹੈ। ਮੁਗ਼ਲਾਂ ਦੀ ਆਤਮਾ ਪਸ਼ੂ-ਭਾਵ ਵਿਚ ਚਲੀ ਗਈ ਹੈ। ਉਸ ਨੂੰ ਮਨੁੱਖੀ ਸੁਭਾਅ ਵਿਚ ਲਿਆਉਣ ਲਈ ਕੁਰਬਾਨੀ ਦੀ ਲੋੜ ਹੈ।"

ਮੈਨੂੰ ਇਹ ਕਹਿਣ ਵਿਚ ਖ਼ੁਸ਼ੀ ਹੋ ਰਹੀ ਹੈ ਕਿ ਹਿੰਦੁਸਤਾਨ ਦੀਆਂ ਕਈ ਵੱਡੀਆਂ ਪਾਰਟੀਆਂ ਤੇ ਉੱਘੇ ਲੀਡਰ ਸਾਡਾ ਸਾਥ ਦੇ ਰਹੇ ਹਨ। ਮੈਨੂੰ ਦੱਸਿਆ ਗਿਆ ਹੈ ਕਿ ਜਦ ਆਤਮਾ ਨੂੰ ਜਗਾਉਣ ਵਾਲਾ ਇਹ ਜਲੂਸ ਪਾਰਲੀਮੈਂਟ ਲਾਗਿਉਂ ਲੰਘੇਗਾ ਤਾਂ ਇਹ ਅੱਗੇ ਹੋ ਕੇ ਸਾਥ ਦੇਣਗੇ।

ਦਿੱਲੀ ਦੇ ਸਿੰਘਾਂ ਨੇ ਵੀ ਜੋ ਸਾਥ ਦਿੱਤਾ ਹੈ, ਉਹ ਪ੍ਰਗਟਾ ਕਰ ਰਿਹਾ ਹੈ ਕਿ ਕੌਮ ਦੀ ਧੜਕਨ ਇਕ ਹੈ, ਜਹਾਂ ਜਹਾਂ ਗੁਰੂ ਖ਼ਾਲਸਾ ਜੀ ਸਾਹਿਬ ਹੈ, ਉਸ ਨੂੰ ਕੌਮ ਦੀ ਰੱਛਿਆ ਤੇ ਰਿਆਇਤ ਦਾ ਖ਼ਿਆਲ ਹੈ। ਖ਼ਾਲਸੇ ਦੇ ਬੋਲਬਾਲੇ, ਧਰਮ ਦਾ ਜੈਕਾਰ ਕਰ ਦੇਖਣ ਵਿਚ ਸਭ ਤਤਪਰ ਹਨ। ਧਰਮ-ਯੁੱਧ ਛੇੜਿਆਂ ਅੱਜ 60 ਦਿਨ ਹੋਣ ਨੂੰ ਆਏ ਹਨ, ਗੁਰੂ ਮਿਹਰ ਸਦਕਾ ਨਿਤ-ਨਿਤ ਸਵਾਇਆ ਹੋ ਰਿਹਾ ਹੈ ਅਤੇ ਸੱਚੀ ਗੱਲ ਤਾਂ ਇਹ ਹੈ ਕਿ ਦੀਵਾਲੀ ਨੂੰ ਅਖੰਡ ਮੋਰਚਾ ਟੁਰੇਗਾ। ਹਰ ਸਮੇਂ ਜੱਥੇ ਗ੍ਰਿਫ਼ਤਾਰੀਆਂ ਦੇਂਦੇ ਜਾਣਗੇ।

ਮੈਂ ਸਭ ਸੰਗਤਾਂ ਪਾਸ ਇਹ ਅਪੀਲ ਵੀ ਕਰਨੀ ਹੈ ਕਿ ਉਹ ਆਪਣੀ ਕਮਾਈ ਵਿਚੋਂ ਸ਼ਹੀਦੀ ਫੰਡ ਲਈ, ਕਿਰਤ ਕਮਾਈ ਵਿਚੋਂ ਖੁੱਲ੍ਹੀ ਮਾਇਆ ਭੇਜਣ ਤਾਂਕਿ ਸ਼ਹੀਦਾਂ ਦੀ ਯਾਦਗਾਰ ਕਾਇਮ ਕੀਤੀ ਜਾ ਸਕੇ। ਸ਼੍ਰੋਮਣੀ ਕਮੇਟੀ ਤੇ ਦਿੱਲੀ ਗੁਰਦੁਆਰਾ ਕਮੇਟੀ

ਨੇ ਖੁੱਲ੍ਹੇ ਹੱਥੀਂ ਸਹਾਇਤਾ ਕੀਤੀ ਹੈ। ਅੰਤ ਵਿਚ ਮੈਂ ਗੀਤਾ ਦਾ ਪਹਿਲਾ ਸਲੋਕ ਬੀਬੀ ਇੰਦਰਾ ਨੂੰ ਸੁਣਾਉਂਦਾ ਹਾਂ, ਜਿਸ ਵਿਚ ਕੁਰਕਸ਼ੇਤਰ ਵਿਚ ਹੋਏ ਯੁੱਧ ਦਾ ਕਾਰਨ ਲਿਖਿਆ ਹੈ, 'ਧ੍ਰਿਤ ਰਾਸ਼ਟਰ ਪੁੱਛਦਾ ਹੈ ਸੰਜੇ ਕੋਲੋਂ ਕਿ ਤੂੰ ਇਹ ਦੱਸ ਕਿ ਮੇਰੇ ਪੁੱਤਰਾਂ ਤੇ ਪਾਂਡੋ ਦੇ ਪੁੱਤਰਾਂ ਦੇ ਵਿਚਕਾਰ ਕੀ ਬੀਤੀ ? ਜਦ ਮੇਰੇ ਤੇ ਤੇਰੇ ਅਤੇ ਵਿਤਕਰੇ ਦੀ ਗੱਲ ਹਾਕਮ, ਰਾਜਾ ਕਰੇ ਤਾਂ ਯੁੱਧ ਆਰੰਭ ਹੋ ਜਾਂਦੇ ਹਨ। ਅਸੀਂ ਵੀ ਇਸ ਮੇਰ-ਤੇਰ, ਵਿਤਕਰੇ ਦੇ ਕੋਹਝੇ ਵਤੀਰੇ ਨੂੰ ਤੋੜਨ ਲਈ ਇਹ ਧਰਮ-ਯੁੱਧ ਆਰੰਭਿਆ ਹੈ ਤੇ ਉਸ ਵੇਲੇ ਹੀ ਸਮਾਪਤ ਹੋਏਗਾ ਜਦ ਦੁਰਯੋਧਨ ਦੀ ਰੁਚੀ ਰੱਖਣ ਵਾਲੀ ਸਾਡੀ ਸਰਕਾਰ ਈਨ ਨਹੀਂ ਮੰਨਦੀ।'

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



ੴ ਵਾਹਿਗੁਰੂ ਜੀ ਕੀ ਫ਼ਤਹਿ।

ਗੁਰੂ ਰੂਪ ਖ਼ਾਲਸਾ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

ਇਹ ਹੈਰਾਨੀ ਦੀ ਗੱਲ ਹੈ ਕਿ ਜਿਸ ਹਿੰਦੁਸਤਾਨ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਅਤੇ ਉਸ ਦੀ ਇੱਜ਼ਤ-ਆਬਰੂ ਲਈ ਸਿੱਖਾਂ ਨੇ ਇਸ ਦੇਸ਼ ਦੇ ਦੂਸਰੇ ਵਾਸੀਆਂ ਨਾਲੋਂ ਕਿਤੇ ਵੱਧ ਲਹੂ ਡੋਲ੍ਹਿਆ ਹੈ ਤੇ ਸਿਰਾਂ ਦੀ ਭੇਟਾ ਚੜ੍ਹਾਈ ਹੈ, ਅੱਜ ਉਸ ਦੇਸ਼ ਦੇ ਹੁਕਮਰਾਨ ਸਿੱਖਾਂ ਨਾਲ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਹੀ ਨਹੀਂ, ਸਗੋਂ ਗ਼ੁਲਾਮਾਂ ਵਾਲਾ ਸਲੂਕ ਕਰ ਕੇ ਉਹਨਾਂ ਦੇ ਖ਼ੂਨ ਦੀ ਹੋਲੀ ਖੇਡ ਰਹੇ ਹਨ।

ਸਿੱਖ ਕੌਮ ਅਤੇ ਪੰਜਾਬੀਆਂ ਨੇ ਮੁਗ਼ਲ ਅਤੇ ਅੰਗਰੇਜ਼ੀ ਸਾਮਰਾਜ ਦਾ ਸਭ ਤੋਂ ਵੱਧ ਜਬਰ ਸਹਿਆ ਹੈ ਅਤੇ ਉਹਨਾਂ ਦਾ ਟਾਕਰਾ ਕੀਤਾ ਹੈ। ਆਜ਼ਾਦੀ ਦੀ ਲੜਾਈ ਵੇਲੇ ਉਸ ਸਮੇਂ ਦੇ ਕਾਂਗਰਸੀ ਆਗੂਆਂ ਨੇ ਸਮੇਂ-ਸਮੇਂ ਸਿੱਖਾਂ ਨੂੰ ਜੋ ਭਰੋਸੇ ਤੇ ਵਿਸ਼ਵਾਸ ਦਿਵਾਏ, ਉਹਨਾਂ ਦਾ ਸਦਕਾ ਸਿੱਖਾਂ ਨੇ ਨਾ ਕੇਵਲ ਆਜ਼ਾਦੀ ਬਦਲੇ ਸਿਰ ਹੀ ਵੱਧ ਦਿੱਤੇ ਸਗੋਂ ਜਾਨੀ ਤੇ ਮਾਲੀ ਨੁਕਸਾਨ ਉਠਾ ਕੇ ਵੀ ਆਪਣੀ ਕਿਸਮਤ ਹਿੰਦੁਸਤਾਨ ਨਾਲ ਜੋੜ ਲਈ, ਪਰ ਅਫ਼ਸੋਸ! ਕਾਂਗਰਸੀ ਹਾਕਮਾਂ ਨੇ ਬਜਾਏ ਇਸ ਦੇ ਕਿ ਸਿੱਖਾਂ ਨਾਲ ਕੀਤੇ ਗਏ ਵਾਅਦੇ ਪੂਰੇ ਕੀਤੇ ਜਾਂਦੇ, ਸਗੋਂ ਉਲਟਾ ਵਿਸ਼ਵਾਸਘਾਤ ਕਰ ਕੇ ਆਜ਼ਾਦੀ ਦੇ ਜਨਮ-ਦਾਤਾ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਕਰਾਰ ਦੇਣ ਤਕ ਦਾ ਸ਼ਰਮਨਾਕ ਕਦਮ ਚੁੱਕਿਆ। ਅਫ਼ਸੋਸ ਕਿ ਆਪਣੇ ਲਈ ਇਨਸਾਫ਼ ਪ੍ਰਾਪਤ ਕਰਨ ਲਈ ਸਾਨੂੰ 35 ਸਾਲ਼ਾਂ ਤੋਂ ਲਗਾਤਾਰ ਸੰਘਰਸ਼ ਕਰਨਾ ਪੈ ਰਿਹਾ ਹੈ।

ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਸ ਵੱਲੋਂ ਚਲਾਏ ਗਏ ਅੰਦੋਲਨ ਸਦਾ ਸ਼ਾਂਤ ਤੇ ਪੁਰ-ਅਮਨ ਰਹੇ ਹਨ। ਇਸ ਵਾਰ ਵੀ 'ਵਿਸ਼ਵ ਸਿੱਖ ਧਰਮ ਕਨਵੈਨਸ਼ਨ' ਵਿਚ ਲਏ ਫ਼ੈਸਲਿਆਂ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਵੱਲੋਂ ਸ਼ਾਂਤਮਈ 'ਧਰਮ-ਯੁੱਧ' ਆਰੰਭ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਅਤੇ ਸਿੱਖਾਂ ਨਾਲ ਚਿੱਟੇ ਦਿਨ ਹੋ ਰਹੇ ਵਿਤਕਰਿਆਂ ਬਾਰੇ ਦੱਸਣ, ਦੇਸ਼ ਦੇ ਹੁਕਮਰਾਨਾਂ ਤੋਂ ਇਨਸਾਫ਼ ਪ੍ਰਾਪਤੀ ਲਈ ਜਦੋਂ 7 ਸਤੰਬਰ 1981 ਨੂੰ ਦਿੱਲੀ ਵਿਚ ਚੁੱਪ-ਰੋਸ ਮੁਜ਼ਾਹਰਾ ਕਰਨ ਦਾ ਯਤਨ ਕੀਤਾ ਤਾਂ ਪੰਜਾਬ, ਹਰਿਆਣਾ ਅਤੇ ਕੇਂਦਰ ਦੀਆਂ ਸਰਕਾਰਾਂ ਨੇ ਸ਼ਾਂਤਮਈ ਵਿਖਾਵਾ ਕਰਨ ਜਾ ਰਹੇ ਲੋਕਾਂ 'ਤੇ ਅਸਹਿ ਅਤੇ ਅਕਹਿ ਜ਼ੁਲਮ ਢਾਹੇ ਅਤੇ

ਤਿੰਨ ਤੋਂ ਵੱਧ ਸ਼ਾਂਤ ਅਕਾਲੀਆਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਗਿਆ ਅਤੇ ਸੈਂਕੜਿਆਂ ਨੂੰ ਸਦਾ ਲਈ ਅਪਾਹਜ ਬਣਾ ਕੇ ਰੱਖ ਦਿੱਤਾ ਗਿਆ।

ਇਥੇ ਹੀ ਬੱਸ ਨਹੀਂ, ਸਗੋਂ ਸਰਕਾਰ ਵੱਲੋਂ ਇਕ ਗਿਣੀ-ਮਿਥੀ ਸਾਜ਼ਿਸ਼ ਅਧੀਨ ਸਿੱਖੀ ਪ੍ਰਚਾਰ ਦੇ ਸੋਮਿਆਂ ਨੂੰ ਬੰਦ ਕਰਨ ਅਤੇ ਧਰਮ ਦਾ ਪ੍ਰਚਾਰ ਕਰਨ ਵਾਲੀਆਂ ਸੰਸਥਾਵਾਂ, ਅਖੰਡ ਕੀਰਤਨੀ ਜੱਥਾ, ਭਿੰਡਰਾਂਵਾਲਾ ਜੱਥਾ ਤੇ ਹੋਰ ਅੰਮ੍ਰਿਤਧਾਰੀ ਸਿੰਘਾਂ ਤੇ ਸਿੰਘਣੀਆਂ 'ਤੇ ਝੂਠੇ ਕੇਸ ਬਣਾ ਕੇ ਉਹਨਾਂ ਤੇ ਅੰਨ੍ਹਾ ਤਸ਼ੱਦਦ ਤੇ ਜਬਰ ਕੀਤਾ ਗਿਆ। ਸੰਤ ਭਿੰਡਰਾਂਵਾਲਿਆਂ ਨੂੰ ਝੂਠੇ ਕਤਲ ਕੇਸ ਵਿਚ ਗ੍ਰਿਫ਼ਤਾਰ ਕਰਨ ਲਈ ਪੁਲਿਸ ਨੇ ਪਿੰਡ ਚੰਦੋ ਕਲਾਂ ਵਿਚ ਨਾ ਕੇਵਲ ਮਾਸੂਮ ਲੋਕਾਂ 'ਤੇ ਜਬਰ ਹੀ ਕੀਤਾ ਤੇ ਉਹਨਾਂ ਨੂੰ ਲੁੱਟਿਆ, ਸਗੋਂ ਧਾਰਮਿਕ ਗ੍ਰੰਥਾਂ ਸਮੇਤ ਪ੍ਰਚਾਰ-ਬੱਸਾਂ ਨੂੰ ਵੀ ਅਗਨ ਭੇਟ ਕਰ ਦਿੱਤਾ ਗਿਆ। 20 ਸਤੰਬਰ ਨੂੰ ਚੌਂਕ ਮਹਿਤਾ ਵਿਖੇ ਨੰਗੇ-ਚਿੱਟੇ ਦਿਨ ਦੋ ਦਰਜਨ ਬੇਗੁਨਾਹ ਤੇ ਨਿਰਦੋਸ਼ ਸਿੱਖ ਨੌਜਾਵਨ ਦਾਣਿਆਂ ਵਾਂਗ ਭੁੰਨ ਦਿੱਤੇ ਗਏ।

ਹਰ ਅੰਮ੍ਰਿਤਧਾਰੀ ਸਿੰਘ ਤੇ ਸਿੰਘਣੀ ਨੂੰ ਅੱਤਵਾਦੀ ਤੇ ਵੱਖਵਾਦੀ ਆਖ ਕੇ ਸਿੱਖੀ ਸਰੂਪ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਅਤੇ ਝੂਠੇ ਪੁਲਿਸ-ਮੁਕਾਬਲੇ ਬਣਾ ਕੇ ਨਿਰਦੋਸ਼ ਨੌਜਵਾਨਾਂ ਦਾ ਸ਼ਿਕਾਰ ਖੇਡਿਆ ਜਾ ਰਿਹਾ ਹੈ। ਥਾਂ ਪਰ ਥਾਂ ਸਤਿਗੁਰੂ ਜੀ ਦੇ ਪਾਵਨ ਸਰੂਪ ਦੀ ਬੇਅਦਬੀ ਦੀਆਂ ਘਟਨਾਵਾਂ ਅਤੇ ਗੁਰਧਾਮਾਂ ਦੀ ਪਵਿੱਤਰਤਾ ਭੰਗ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਇਹ ਸਭ ਕੁਝ ਜਾਣ-ਬੁਝ ਕੇ ਇਕ ਸਾਜ਼ਿਸ਼ ਅਧੀਨ ਕਰਵਾ ਰਹੀ ਹੈ ਤਾਂਕਿ ਸਿੱਖਾਂ ਨੂੰ ਉਤਸ਼ਾਹਹੀਣ ਤੇ ਨਿਰਜਿੰਦ ਕਰ ਕੇ ਜ਼ਲੀਲ ਕੀਤਾ ਜਾ ਸਕੇ।

ਪਿਛਲੇ ਕੁਝ ਸਮੇਂ ਤੋਂ ਸਰਕਾਰ ਦੇ ਕੋਝੇ ਹੱਥਕੰਡਿਆਂ ਦੇ ਸਿੱਟੇ ਵਜੋਂ ਸਾਰਾ ਪੰਜਾਬ ਅੱਗ ਦੀਆਂ ਲਪਟਾਂ ਵਿਚ ਸੜ ਰਿਹਾ ਸੀ, ਪਰ ਜਦੋਂ ਤੋਂ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀਆਂ ਤੇ ਸਿੱਖਾਂ ਨਾਲ ਹੁੰਦੇ ਵਿਤਕਰੇ ਦੂਰ ਕਰਵਾਉਣ ਅਤੇ ਸੂਬਿਆਂ ਨੂੰ ਵੱਧ ਅਧਿਕਾਰਾਂ ਦੀ ਪ੍ਰਾਪਤੀ ਲਈ ਘੋਲ ਆਰੰਭਿਆ ਹੈ, ਉਦੋਂ ਤੋਂ ਲੈ ਕੇ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਵਿਚ ਕਿਸੇ ਤਰ੍ਹਾਂ ਦਾ ਤਨਾਅ ਜਾਂ ਭੜਕਾਹਟ ਪੈਦਾ ਨਹੀਂ ਹੋਣ ਦਿੱਤੀ। ਅੱਜ 32 ਹਜ਼ਾਰ ਦੇ ਲਗਭਗ ਸਿੰਘ ਪੰਜਾਬ ਦੀਆਂ ਜੇਲ੍ਹਾਂ ਵਿਚ ਘਟੀਆ ਪ੍ਰਬੰਧ, ਥਾਂ ਦੀ ਅਣਹੋਂਦ ਆਦਿ ਦੇ ਬਾਵਜੂਦ ਸ਼ਾਂਤਮਈ ਰਹਿ ਕੇ ਆਪਣੇ ਹੱਕਾਂ ਲਈ ਜੂਝ ਰਹੇ ਹਨ।

ਮੈਨੂੰ ਅਫ਼ਸੋਸ ਹੈ ਕਿ ਸਰਕਾਰ ਸੂਬੇ ਦੇ ਅਮਨ ਨੂੰ ਅੱਗ ਲਾਉਣ 'ਤੇ ਤੁਲੀ ਹੋਈ ਹੈ। ਆਪਣੇ ਸੌੜੇ ਹਿੱਤਾਂ ਦੀ ਪੂਰਤੀ ਲਈ ਸਰਕਾਰ ਵੱਲੋਂ ਸ਼ਾਂਤਮਈ ਅੰਦੋਲਨ ਨੂੰ ਬਦਨਾਮ ਕਰਨ ਤੇ ਸੂਬੇ ਵਿਚ ਫ਼ਿਰਕੂ ਤਨਾਅ ਤੇ ਭੜਕਾਹਟ ਪੈਦਾ ਕਰਨ ਲਈ ਲਗਾਤਾਰ ਸਾਜ਼ਿਸ਼ਾਂ ਘੜੀਆਂ ਜਾ ਰਹੀਆਂ ਹਨ। ਪਿਛਲੇ ਦਿਨੀਂ ਤਰਨ ਤਾਰਨ ਵਿਚ ਇਕ ਟਰੇਨ-ਬੱਸ ਹਾਦਸੇ ਰਾਹੀਂ 34 ਸੱਤਿਆਗ੍ਰਹੀ ਸਿੰਘਾਂ ਨੂੰ ਸ਼ਹੀਦ ਕੀਤਾ

ਗਿਆ ਅਤੇ 21 ਅਜੇ ਤਕ ਜ਼ਿੰਦਗੀ ਅਤੇ ਮੌਤ ਵਿਚਾਲੇ ਸੰਘਰਸ਼ ਕਰ ਰਹੇ ਹਨ। ਇਸ ਦਰਦਨਾਕ ਤੇ ਭਿਆਨਕ ਘਟਨਾ ਨੇ ਸਿੱਖ ਜਜ਼ਬਾਤ ਨੂੰ ਵਲੂੰਧਰ ਕੇ ਰੱਖ ਦਿੱਤਾ ਹੈ।

ਇਸ ਨਾਜ਼ੁਕ ਮੌਕੇ ਜਦੋਂ ਕਿ ਗ਼ੁੱਸੇ ਤੇ ਭੜਕਾਹਟ ਵਿਚ ਆ ਕੇ ਲੋਕ ਕੁਝ ਵੀ ਕਰ ਸਕਦੇ ਸਨ, ਸ਼੍ਰੋਮਣੀ ਅਕਾਲੀ ਦਲ ਨੇ ਲੋਕਾਂ ਦੇ ਭੜਕੇ ਜਜ਼ਬਾਤਾਂ ਨੂੰ ਸ਼ਾਂਤ ਰੱਖਿਆ ਤੇ ਕੋਈ ਅਣਸੁਖਾਵੀਂ ਘਟਨਾ ਨਾ ਵਾਪਰੀ। ਪਰ ਅਫ਼ਸੋਸ ! ਸਰਕਾਰ ਸਿੱਖਾਂ ਦੇ ਸਬਰ ਦਾ ਇਮਤਿਹਾਨ ਲੈ ਰਹੀ ਹੈ। ਹੁਣ ਤਕ 23 ਤੋਂ ਵੱਧ ਸਿੰਘ ਜੇਲ੍ਹਾਂ ਦੇ ਨਾਕਸ ਪ੍ਰਬੰਧ ਤੇ ਦਵਾਈਆਂ ਦੀ ਅਣਹੋਂਦ ਕਰਕੇ ਜੇਲ੍ਹਾਂ ਵਿਚ ਹੀ ਸ਼ਹਾਦਤ ਦਾ ਜਾਮ ਪੀ ਚੁੱਕੇ ਹਨ ਅਤੇ ਸੈਂਕੜੇ ਜੇਲ੍ਹਾਂ ਵਿਚ ਬੀਮਾਰ ਪਏ ਮੌਤ ਦੀਆਂ ਘੜੀਆਂ ਗਿਣ ਰਹੇ ਹਨ।

ਇਸ ਜ਼ੁਲਮ ਤੇ ਜਬਰ ਵਿਰੁੱਧ ਰੋਸ ਪ੍ਰਗਟ ਕਰਨ ਅਤੇ ਦੇਸ਼ ਦੇ ਹਾਕਮਾਂ ਦੀਆਂ ਮੁਰਦਾ ਜ਼ਮੀਰਾਂ ਨੂੰ ਜਗਾਉਣ ਲਈ ਸ਼ਹੀਦਾਂ ਦੀ ਯਾਦ ਵਿਚ ਇਕ ਸ਼ਰਧਾਂਜਲੀ-ਜਲੂਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਵਿਚ 2 ਅਕਤੂਬਰ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਹਜ਼ਾਰਾਂ ਕਿਲੋਮੀਟਰ ਦਾ ਰਸਤਾ ਤਹਿ ਕਰ ਕੇ ਦਸ ਅਕਤੂਬਰ ਨੂੰ ਦਿੱਲੀ ਪੁੱਜਾ। ਇਸ ਸ਼ਰਧਾਂਜਲੀ ਜਲੂਸ ਦਾ ਪੰਜਾਬ ਤੋਂ ਦਿੱਲੀ ਤਕ ਜਿਸ ਤਰ੍ਹਾਂ ਦਾ ਸਵਾਗਤ ਹੋਇਆ ਅਤੇ ਲੋਕਾਂ ਵਿਚ ਰੋਹ ਦਾ ਆਭਾਰ ਆਇਆ, ਉਸ ਨੇ ਹਾਕਮਾਂ ਦੇ ਪੈਰਾਂ ਹੇਠੋਂ ਜ਼ਮੀਨ ਖਿੱਚ ਦਿੱਤੀ। ਇਹੋ ਕਾਰਨ ਹੈ ਕਿ 11 ਸਤੰਬਰ ਨੂੰ ਜਦੋਂ ਇਹ ਸ਼ਾਂਤਮਈ ਜਲੂਸ ਪਾਰਲੀਮੈਂਟ ਦੇ ਸਪੀਕਰ ਤੇ ਰਾਜ ਸਭਾ ਦੇ ਚੇਅਰਮੈਨ ਨੂੰ ਮੈਮੋਰੰਡਮ ਦੇ ਕੇ ਵਾਪਸ ਮੁੜ ਰਿਹਾ ਸੀ ਤਾਂ ਪੁਲਿਸ ਨੇ ਸ਼ਾਂਤਮਈ ਤੇ ਪੁਰਅਮਨ ਜਲੂਸ 'ਤੇ ਗੁਰਦੁਆਰਾ ਸ੍ਰੀ ਰਕਾਬ ਗੰਜ ਦੇ ਗੇਟ 'ਤੇ ਗੋਲੀ ਚਲਾ ਕੇ ਪੰਜ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਤੇ ਸੈਂਕੜੇ ਜ਼ਖ਼ਮੀ ਹੋਏ। ਇਸ ਹਿੰਦੁਸਤਾਨ ਦੀ ਪਾਰਲੀਮੈਂਟ ਦੇ ਦਰਵਾਜ਼ੇ 'ਤੇ ਦਿੱਲੀ ਦੇ ਹੁਕਮਰਾਮਾਂ ਨੇ ਬੇਦੋਸ਼ ਤੇ ਮਾਸੂਮ ਸਿੱਖਾਂ ਦੇ ਖ਼ੂਨ ਦੀ ਹੋਲੀ ਖੇਡੀ ਅਤੇ ਉਹਨਾਂ ਦਾ ਲਹੂ ਪਾਣੀ ਵਾਂਗ ਵਹਾਇਆ ਗਿਆ।

ਅੱਜ ਤਕ ਇਸ ਸ਼ਾਂਤਮਈ ਤੇ ਪੁਰਅਮਨ ਧਰਮ-ਯੁੱਧ ਵਿਚ 32 ਹਜ਼ਾਰ ਤੋਂ ਵੱਧ ਗ੍ਰਿਫ਼ਤਾਰੀਆਂ ਅਤੇ 96 ਤੋਂ ਵੱਧ ਸਿੰਘ ਸ਼ਹਾਦਤ ਦਾ ਜਾਮ ਪੀ ਚੁੱਕੇ ਹਨ। ਉਪਰੋਕਤ ਸਾਰੇ ਹਾਲਾਤਾਂ ਨੂੰ ਵੇਖ ਕੇ ਮੈਂ ਇਸ ਸਿੱਟੇ 'ਤੇ ਪੁੱਜਾ ਹਾਂ ਕਿ ਵਕਤ ਦੀ ਕਾਂਗਰਸ ਸਰਕਾਰ ਫ਼ਿਰਕੂ ਨਜ਼ਰੀਏ ਅਨੁਸਾਰ ਸਿੱਖ ਧਰਮ, ਸਿੱਖ ਰਹਿਤ ਮਰਿਆਦਾ ਅਤੇ ਸਿੱਖੀ ਸਰੂਪ ਨੂੰ ਖ਼ਤਮ ਕਰਨ 'ਤੇ ਤੁਲੀ ਹੋਈ ਹੈ। ਇਹੋ ਕਾਰਨ ਹੈ ਕਿ ਸਿੱਖੀ ਸਰੂਪ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ 'ਤੇ ਸੋਚੀ-ਸਮਝੀ ਸਾਜ਼ਿਸ਼ ਅਧੀਨ ਹਮਲੇ ਹੋ ਰਹੇ ਹਨ ਅਤੇ ਸਿੱਖਾਂ ਨੂੰ ਨਿਰਜਿੰਦ ਅਤੇ ਉਤਸ਼ਾਹਹੀਣ ਕਰਨ ਦੀ ਕੋਸ਼ਿਸ਼ ਲਗਾਤਾਰ ਜਾਰੀ ਹੈ। ਮੈਨੂੰ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਜਿਸ ਦੇਸ਼ ਦੀ ਆਜ਼ਾਦੀ ਤੇ ਗ਼ੈਰਤ ਦੀ ਰਾਖੀ ਲਈ ਸਿੱਖਾਂ ਨੇ ਸਦੀਆਂ ਤਕ ਸੰਘਰਸ਼ ਕੀਤਾ, ਮੁਗ਼ਲ ਤੇ ਅੰਗਰੇਜ਼ੀ

ਸਾਮਰਾਜ ਦੇ ਅਕਹਿ ਤੇ ਅਸਹਿ ਜ਼ੁਲਮ ਸਹਾਰੇ, ਬੱਚਿਆਂ ਦੇ ਟੋਟੇ-ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪਵਾਏ ਤੇ ਸਭ ਤੋਂ ਵੱਧ ਸਿਰਾਂ ਦੀ ਭੇਟ ਚੜ੍ਹਾਈ, ਅੱਜ ਉਸ ਦੇਸ਼ ਦੇ ਹੁਕਮਰਾਨ ਸਾਨੂੰ ਦੂਸਰੇ ਦਰਜੇ ਦੇ ਸ਼ਹਿਰੀ ਹੀ ਨਹੀਂ, ਸਗੋਂ ਗ਼ੁਲਾਮਾਂ ਦੀ ਜ਼ਿੰਦਗੀ ਜਿਊਣ ਲਈ ਮਜਬੂਰ ਕਰ ਰਹੇ ਹਨ। ਉਹਨਾਂ ਦੇ ਖ਼ੂਨ ਦੀ ਹੋਲੀ ਖੇਡ ਕੇ ਵਾਰ-ਵਾਰ ਉਹਨਾਂ ਨੂੰ ਗ਼ੁਲਾਮੀ ਦਾ ਅਹਿਸਾਸ ਕਰਵਾਇਆ ਜਾ ਰਿਹਾ ਹੈ; ਪਰ ਕੀ ਸਰਕਾਰ ਆਪਣੇ ਇਹਨਾਂ ਨਾਪਾਕ ਮਨਸੂਬਿਆਂ ਵਿਚ ਸਫਲ ਹੋ ਸਕੇਗੀ? ਹਰਗਿਜ਼, ਹਰਗਿਜ਼ ਨਹੀਂ। ਸ਼੍ਰੋਮਣੀ ਅਕਾਲੀ ਦਲ ਵੱਲੋਂ ਆਰੰਭਿਆ ਗਿਆ ਧਰਮ-ਯੁੱਧ ਉਦੋਂ ਤਕ ਜਾਰੀ ਰਹੇਗਾ, ਜਦੋਂ ਤਕ ਅਸੀਂ ਇਸ ਜਾਬਰ ਸਰਕਾਰ ਦੀ ਆਕੜੀ ਧੌਣ ਦਬਾ ਨਹੀਂ ਲੈਂਦੇ ਤੇ ਉਸ ਨੂੰ ਪੰਜਾਬ ਅਤੇ ਸਿੱਖਾਂ ਦੀਆਂ ਸਾਰੀਆਂ ਮੰਗਾਂ ਮੰਨਵਾਉਣ ਲਈ ਮਜਬੂਰ ਨਹੀਂ ਕਰ ਲੈਂਦੇ।

ਹਿੰਦੁਸਤਾਨ ਦੇ ਕਰੋੜਾਂ ਲੋਕਾਂ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਛੁਟਕਾਰਾ ਦਿਵਾਉਣ ਵਾਲੇ ਬੰਦੀਛੋੜ ਖ਼ਾਲਸੇ ਨੂੰ ਦੁਨੀਆਂ ਦੀ ਕੋਈ ਵੀ ਤਾਕਤ ਜ਼ੰਜੀਰਾਂ ਵਿਚ ਨਹੀਂ ਜਕੜ ਸਕਦੀ। ਅਸੀਂ ਗੁਰੂ ਦੀ ਕਿਰਪਾ ਤੇ ਲੋਕਾਂ ਦੀ ਅਥਾਹ ਸ਼ਕਤੀ ਦੇ ਸਹਾਰੇ ਛੇਤੀ ਹੀ ਸਿੱਖਾਂ ਦੇ ਧਾਰਮਿਕ, ਆਰਥਿਕ, ਰਾਜਨੀਤਕ ਗ਼ੁਲਾਮੀ ਦੇ ਸੰਗਲ ਤੋੜ ਸੁੱਟਾਂਗੇ ਅਤੇ ਭਾਰਤ ਦੇ ਦੂਜੇ ਵਾਸੀਆਂ ਦੇ ਬਰਾਬਰ ਹੱਕ ਲੈ ਕੇ ਰਹਾਂਗੇ।

ਦੀਵਾਲੀ ਦੇ ਦਿਨ ਦੀਵੇ ਬਾਲਣ ਦਾ ਰਿਵਾਜ ਚਿਰਾਂ ਤੋਂ ਹੈ ਅਤੇ ਸਿੱਖ ਵੀ ਦੀਵੇ ਬਾਲਦੇ ਆਏ ਹਨ, ਪਰੰਤੂ ਲੋਕਾਂ ਦੀ ਦੀਵਾਲੀ ਅਤੇ ਸਿੱਖਾਂ ਦੀ ਦੀਵਾਲੀ ਵਿਚ ਹਮੇਸ਼ਾ ਅੰਤਰ ਰਿਹਾ ਹੈ ਕਿਉਂਕਿ ਸਿੱਖਾਂ ਨੇ ਦੀਵਿਆਂ ਵਿਚ ਤੇਲ ਨਹੀਂ ਸਗੋਂ ਆਪਣੀ ਚਰਬੀ ਤੇ ਰੱਤ ਪਾ ਕੇ ਇਸ ਦੇਸ਼ ਦੀ ਦੀਵਾਲੀ ਨੂੰ ਬਲਦੀ ਰੱਖਿਆ ਹੈ।

ਤਰਨ ਤਾਰਨ ਦੇ ਸਾਕੇ, ਦਿੱਲੀ ਦੇ ਭਿਆਨਕ ਤੇ ਦਰਦਨਾਕ ਖ਼ੂਨੀ ਕਾਂਡ ਅਤੇ ਜੇਲ੍ਹਾਂ ਵਿਚ ਤਸੀਹੇ ਝੱਲ ਕੇ ਸਿੰਘ ਸ਼ਹੀਦਾਂ ਨੇ ਸਾਡੇ ਲਈ ਨਵੇਂ ਪੂਰਨੇ ਪਾਏ ਹਨ।

ਮੇਰੀ ਸਮੂਹ ਸਿੱਖ ਜਗਤ ਨੂੰ ਅਪੀਲ ਹੈ ਕਿ ਇਹਨਾਂ ਸ਼ਹੀਦਾਂ ਦੀ ਯਾਦ ਨੂੰ ਮੁੱਖ ਰੱਖ ਕੇ ਇਸ ਵਾਰ ਦੀਵਾਲੀ ਦੇ ਦਿਹਾੜੇ ਨੂੰ 'ਕਾਲੇ ਦਿਨ' ਦੇ ਤੌਰ 'ਤੇ ਮਨਾਇਆ ਜਾਵੇ ਤੇ ਉਸ ਦਿਨ ਮਾਤਮ ਕੀਤਾ ਜਾਵੇ। ਕੋਈ ਗੁਰੂ ਨਾਨਕ ਨਾਮ ਲੇਵਾ ਉਸ ਦਿਨ ਖ਼ੁਸ਼ੀ ਨਾ ਮਨਾਵੇ। ਸਿਰਫ਼ ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਵਿਚ ਹੀ ਉਸ ਦਿਨ ਦੀਪਮਾਲਾ ਹੋਵੇਗੀ ਅਤੇ ਬੰਦੀਛੋੜ ਸਤਿਗੁਰੂ ਦਾ ਦਿਨ ਮਨਾਇਆ ਜਾਵੇਗਾ। ਬਾਕੀ ਸਮੂਹ ਸਿੱਖ ਜਗਤ ਉਸ ਦਿਨ ਮਾਤਮ ਮਨਾਏ। ਕਾਲੇ ਬਿੱਲੇ ਲਾਏ ਜਾਣ ਤੇ ਸ਼ਹੀਦਾਂ ਦੀ ਯਾਦ ਵਿਚ ਚੌਪਈ ਸਾਹਿਬ ਦੇ ਪਾਠ ਕੀਤੇ ਜਾਣ ਤੇ ਥਾਂ ਪੁਰ ਥਾਂ ਦੀਵਾਨ ਸਜਾ ਕੇ 'ਧਰਮ-ਯੁੱਧ' ਮੋਰਚੇ ਦੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਅਰਪਣ ਕੀਤੀਆਂ ਜਾਣ।

●

# ਧਰਮ-ਯੁੱਧ ਮੋਰਚੇ ਦੇ ਸ਼ਹੀਦ

## ਮਹਿਤਾ ਚੌਂਕ ਦੇ ਸ਼ਹੀਦ

1. ਸ. ਸਕੱਤਰ ਸਿੰਘ ਸਪੁੱਤਰ ਸ. ਕਰਤਾਰ ਸਿੰਘ, ਪਿੰਡ ਧਰਦੇਉ (ਅੰਮ੍ਰਿਤਸਰ)
2. ਸ. ਹਰਪਾਲ ਸਿੰਘ ਸਪੁੱਤਰ ਸ. ਚੰਨਣ ਸਿੰਘ, ਬੁਟਰ ਕਲਾਂ (ਅੰਮ੍ਰਿਤਸਰ)
3. ਸ. ਬਲਬੀਰ ਸਿੰਘ ਸਪੁੱਤਰ ਸ. ਦਲੀਪ ਸਿੰਘ, ਜੌੜਾ (ਅੰਮ੍ਰਿਤਸਰ)
4. ਸ. ਦਰਸ਼ਨ ਸਿੰਘ ਸਪੁੱਤਰ ਸ. ਗੁਰਮੇਜ ਸਿੰਘ ਗਿੱਲ, ਪਿੰਡ ਮਲੀਆਂ (ਅੰਮ੍ਰਿਤਸਰ)
5. ਸ. ਬਲਦੇਵ ਸਿੰਘ ਸਪੁੱਤਰ ਸ. ਪ੍ਰੀਤਮ ਸਿੰਘ, ਪਿੰਡ ਕਾਹਲਵਾਂ (ਗੁਰਦਾਸਪੁਰ)
6. ਸ. ਹਰਦੇਵ ਸਿੰਘ ਸਪੁੱਤਰ ਸ. ਜੋਗਿੰਦਰ ਸਿੰਘ, ਚਵਿੰਡਾ ਕਲਾਂ (ਅੰਮ੍ਰਿਤਸਰ)
7. ਸ. ਵਜ਼ੀਰ ਸਿੰਘ, ਮਾਂਗੇਵਾਲ (ਲੁਧਿਆਣਾ)
8. ਸ. ਨਿਰਮਲ ਸਿੰਘ ਸਪੁੱਤਰ ਸ. ਨਰਿੰਜਨ ਸਿੰਘ, ਬੋਲੇਵਾਲ (ਗੁਰਦਾਸਪੁਰ)
9. ਸ. ਜਰਨੈਲ ਸਿੰਘ ਨਿਧੜਕ, ਪਿੰਡ ਢਡਰੀਆਂ (ਸੰਗਰੂਰ)
10. ਸ. ਹਰਬਿੰਦਰ ਸਿੰਘ ਸਪੁੱਤਰ ਸ. ਪਿਆਰਾ ਸਿੰਘ, ਖੁਜਾਲਾ (ਗੁਰਦਾਸਪੁਰ)

## ਮਧੂਬਨ ਦੇ ਸ਼ਹੀਦ

1. ਸ. ਦਰਸ਼ਨ ਸਿੰਘ ਸਪੁੱਤਰ ਸ. ਲਛਮਣ ਸਿੰਘ, ਪਿੰਡ ਰਕਬਾ (ਲੁਧਿਆਣਾ)
2. ਸ. ਰਤਨ ਸਿੰਘ, ਪਿੰਡ ਬਾਪਿਆਣਾ (ਬਠਿੰਡਾ)
3. ਸ. ਮੇਹਰ ਸਿੰਘ, ਪਿੰਡ ਨੀਚਾ ਜਟਾਨਾ (ਲੁਧਿਆਣਾ)

## ਤਰਨ ਤਾਰਨ ਵਿਖੇ ਰੇਲ-ਬੱਸ ਹਾਦਸੇ ਦੇ ਸ਼ਹੀਦ

1. ਸ. ਹਰਬੰਸ ਸਿੰਘ ਕੋਹਲੀ ਸਪੁੱਤਰ ਸਵਰਗਵਾਸੀ ਸ. ਸੁਜਾਨ ਸਿੰਘ ਕੋਹਲੀ, ਨੰਗਲ ਟਾਊਨਸ਼ਿਪ (ਰੋਪੜ)
2. ਜ. ਜਗਤਾਰ ਸਿੰਘ ਮੈਂਬਰ ਪੰਚਾਇਤ ਸਪੁੱਤਰ ਸ. ਊਧਮ ਸਿੰਘ ਸੰਗਤਪੁਰਾ, (ਰੋਪੜ)
3. ਸ. ਬੰਤਾ ਸਿੰਘ ਸਪੁੱਤਰ ਸ. ਅੱਛਰ ਸਿੰਘ, ਕੁਲਗਰਾਂ (ਰੋਪੜ)
4. ਸ. ਕਿਸ਼ਨ ਸਿੰਘ ਸਪੁੱਤਰ ਸ. ਸਾਧੂ ਸਿੰਘ, ਭੱਲੜੀ (ਰੋਪੜ)

5. ਸ. ਗੁਰਦਾਸ ਸਿੰਘ ਸਪੁੱਤਰ ਸਵਰਗਵਾਸੀ ਸ. ਇੰਦਰ ਸਿੰਘ, ਭੱਲੜੀ (ਰੋਪੜ)
6. ਸ. ਮਹਿੰਦਰ ਸਿੰਘ ਸਪੁੱਤਰ ਸਵਰਗਵਾਸੀ ਸ. ਸਾਉਣ ਸਿੰਘ, ਭੱਲੜੀ (ਰੋਪੜ)
7. ਸ. ਦੀਵਾਨ ਸਿੰਘ ਸਪੁੱਤਰ ਸਵਰਗਵਾਸੀ ਸ੍ਰੀ ਰਾਮਦੱਤ, ਭੱਲੜੀ (ਰੋਪੜ)
8. ਸ. ਤਾਰਾ ਸਿੰਘ ਕੰਡੱਕਟਰ ਸਪੁੱਤਰ ਸਵਰਗਵਾਸੀ ਸ. ਨੱਥਾ ਸਿੰਘ, ਐਲਗਰਾਂ (ਰੋਪੜ)
9. ਜੱਥੇਦਾਰ ਚੇਤ ਸਿੰਘ ਸਪੁੱਤਰ ਸਵਰਗਵਾਸੀ ਸ. ਮਾਨ ਸਿੰਘ ਸੁਆੜਾ (ਰੋਪੜ)
10. ਕਾਕਾ ਨਸੀਬ ਸਿੰਘ ਸਪੁੱਤਰ ਸ੍ਰੀ ਮਹਿੰਗਾ ਰਾਮ ਸੈਣੀ, ਕਲਮਾਂ (ਰੋਪੜ)
11. ਕਾਕਾ ਜੋਗਾ ਸਿੰਘ ਸਪੁੱਤਰ ਸ. ਚੰਨਣ ਸਿੰਘ, ਡੂਮੇਵਾਲ (ਰੋਪੜ)
12. ਕਾਕਾ ਦਰਸ਼ਨ ਸਿੰਘ ਸਪੁੱਤਰ ਸ. ਅਮਰ ਸਿੰਘ, ਡੂਮੇਵਾਲ (ਰੋਪੜ)
13. ਕਾਕਾ ਮੰਗਲ ਸਿੰਘ ਸਪੁੱਤਰ ਸ੍ਰੀ ਦੀਨਾ ਨਾਥ, ਡੂਮੇਵਾਲ (ਰੋਪੜ)
14. ਸ. ਬੰਤਾ ਸਿੰਘ ਸਪੁੱਤਰ ਸਵਰਗਵਾਸੀ ਸ੍ਰੀ ਚੰਦੂ ਰਾਮ, ਸ਼ਮੀਰੋਵਾਲ (ਰੋਪੜ)
15. ਸ. ਮੰਗਲ ਸਿੰਘ ਸਪੁੱਤਰ ਸ. ਸੰਗਤ ਸਿੰਘ, ਪਿੰਡ ਬਸੀ (ਰੋਪੜ)
16. ਸ. ਰੁਘਾ ਸਿੰਘ ਸਪੁੱਤਰ ਸਵਰਗਵਾਸੀ ਸ. ਨਿਸ਼ਾ ਸਿੰਘ, ਪਿੰਡ ਬਸੀ (ਰੋਪੜ)
17. ਸ. ਸੀਤਲ ਸਿੰਘ ਸਪੁੱਤਰ ਸ. ਰੁਲਦਾ ਸਿੰਘ, ਪਿੰਡ ਬਸੀ (ਰੋਪੜ)
18. ਸ. ਪਿਆਰਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਗੁਰਬਚਨ ਸਿੰਘ, ਪਿੰਡ ਸ਼ਾਹਪੁਰ ਬੇਲਾਂ (ਰੋਪੜ)
19. ਸ. ਬਚਨ ਸਿੰਘ ਸਪੁੱਤਰ ਗੁਰਪੁਰਵਾਸੀ ਸ. ਹਾਕਮ ਸਿੰਘ, ਪਿੰਡ ਭਾਉਵਾਲ (ਰੋਪੜ)
20. ਸ. ਮੁਨਸ਼ਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਜੀਵਾ ਸਿੰਘ, ਪਿੰਡ ਭਾਉਵਾਲ (ਰੋਪੜ)
21. ਸ. ਨਸੀਬ ਸਿੰਘ ਸਪੁੱਤਰ ਸ. ਪ੍ਰਤਾਪ ਸਿੰਘ, ਪਿੰਡ ਬੈਂਸ (ਰੋਪੜ)
22. ਸ. ਮਨਸ਼ਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਕਰਮ ਸਿੰਘ, ਪਿੰਡ ਬੈਂਸ (ਰੋਪੜ)
23. ਸ. ਨਰਿੰਜਨ ਸਿੰਘ ਸਪੁੱਤਰ ਗੁਰਪੁਰਵਾਸੀ ਸ. ਈਸ਼ਰ ਸਿੰਘ, ਪਿੰਡ ਬੈਂਸ (ਰੋਪੜ)
24. ਸ. ਬੇਲੀ ਸਿੰਘ ਉਰਫ਼ ਬੇਲਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਬੰਤਾ ਸਿੰਘ, ਪਿੰਡ ਅਲਖ (ਰੋਪੜ)
25. ਸ. ਛੱਜਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਝੰਡਾ ਸਿੰਘ, ਪਿੰਡ ਲਹਿੜੀਆਂ (ਰੋਪੜ)
26. ਸ. ਬੁੱਧ ਸਿੰਘ ਸਪੁੱਤਰ ਗੁਰਪੁਰਵਾਸੀ ਸ੍ਰੀ ਛਿਬਾ ਰਾਮ, ਪਿੰਡ ਲਹਿੜੀਆਂ (ਰੋਪੜ)
27. ਸ. ਨੱਥਾ ਸਿੰਘ ਸਪੁੱਤਰ ਸ੍ਰੀ ਜੈ ਚੰਦ, ਪਿੰਡ ਮੁੰਨੇ (ਰੋਪੜ)
28. ਸ ਨਰਿੰਜਨ ਸਿੰਘ ਸਪੁੱਤਰ ਗੁਰਪੁਰਵਾਸੀ ਸ. ਹਰੀ ਸਿੰਘ, ਪਿੰਡ ਬਾਹਮਣ ਮਾਜਰਾ (ਰੋਪੜ)

29. ਸ. ਚੇਤ ਸਿੰਘ ਸਪੁੱਤਰ ਗੁਰਪੁਰਵਾਸੀ ਸ. ਦਲੀਪ ਸਿੰਘ, ਪਿੰਡ ਅਵਿਆਣਾ ਖੁਰਦ (ਰੋਪੜ)
30. ਸ. ਨਾਹਰ ਸਿੰਘ ਸਪੁੱਤਰ ਗੁਰਪੁਰਵਾਸੀ ਸ. ਮੇਵਾ ਸਿੰਘ, ਅਨੰਦਪੁਰ ਸਾਹਿਬ (ਰੋਪੜ)
31. ਸ. ਰਾਜਾ ਸਿੰਘ ਸਪੁੱਤਰ ਗੁਰਪੁਰਵਾਸੀ ਸ. ਭਗਵਾਨ ਸਿੰਘ, ਪਿੰਡ ਕੁੱਕੜ ਮਾਜਰਾ (ਹੁਸ਼ਿਆਰਪੁਰ)
32. ਸ. ਸੋਹਣ ਸਿੰਘ ਭੁੱਲਰ ਸਪੁੱਤਰ ਗੁਰਪੁਰਵਾਸੀ ਸ. ਹਾਕਮ ਸਿੰਘ, ਪਿੰਡ ਭੁੱਲਰ (ਜਲੰਧਰ)
33. ਪੰਡਤ ਸ੍ਰੀ ਕੇਵਲ ਸਿੰਘ ਸਪੁੱਤਰ ਸ੍ਰੀ ਗੋਂਦਾ, ਪਿੰਡ ਭੁੱਲਰ (ਜਲੰਧਰ)
34. ਸ. ਭਜਨ ਸਿੰਘ ਸਪੁੱਤਰ ਸ. ਦਲੀਪ ਸਿੰਘ, ਪਿੰਡ ਕੁੱਕੜ ਮਾਜਰਾ (ਹੁਸ਼ਿਆਰਪੁਰ)

## ਸ਼ਰਧਾਂਜਲੀ ਜਲੂਸ ਸਮੇਂ ਦਿੱਲੀ ਵਿਖੇ ਸ਼ਹੀਦ ਹੋਏ ਸਿੰਘ

1. ਸੰਤ ਜੰਗ ਸਿੰਘ, ਗੁਰਦੁਆਰਾ ਮਾਤਾ ਸਾਹਿਬ ਕੌਰ, ਕਰਨਾਲ
2. ਸ. ਗੁਰਦੀਪ ਸਿੰਘ ਸਪੁੱਤਰ ਸ. ਗੁਰਬਚਨ ਸਿੰਘ, ਮਹਾਲਾ ਕਲਾਂ (ਫ਼ਰੀਦਕੋਟ)
3. ਸ. ਗੁਰਚੇਤ ਸਿੰਘ ਸਪੁੱਤਰ ਸ. ਉਜਾਗਰ ਸਿੰਘ, ਪਿੰਡ ਗੁਰਦਿਤੀ ਵਾਲੀ (ਫ਼ਿਰੋਜ਼ਪੁਰ)
4. ਸ. ਬਰਕਤ ਸਿੰਘ ਹੀਰਾ, ਦਿੱਲੀ

## 4 ਅਪ੍ਰੈਲ ਦੇ ਸ਼ਹੀਦ

1. ਕਾਮਘਰ ਸਿੰਘ ਸਪੁੱਤਰ ਸ. ਹਰਨੇਕ ਸਿੰਘ, ਲਸੋਈ (ਸੰਗਰੂਰ)
2. ਭਾਈ ਭਾਗ ਸਿੰਘ ਸਪੁੱਤਰ ਸ. ਰਾਮਦਿੱਤਾ ਸਿੰਘ, ਜੰਡਿਆਲੀ ਖੁਰਦ (ਸੰਗਰੂਰ)
3. ਭਾਈ ਗੁਰਚਰਨ ਸਿੰਘ ਸਪੁੱਤਰ ਸ. ਘੁੱਦਾ ਸਿੰਘ, ਕੰਗਣਵਾਲ (ਸੰਗਰੂਰ)
4. ਭਾਈ ਗੁਰਮੀਤ ਸਿੰਘ ਸਪੁੱਤਰ ਸ. ਹਰੀ ਸਿੰਘ ਮਾਨਵੀ (ਸੰਗਰੂਰ)
5 ਭਾਈ ਅਮਰਜੀਤ ਸਿੰਘ ਸਪੁੱਤਰ ਸ. ਕਰਤਾਰ ਸਿੰਘ, ਮੰਡਿਆਲਾ (ਸੰਗਰੂਰ)
6. ਭਾਈ ਗੁਰਦਿਆਲ ਸਿੰਘ ਸਪੁੱਤਰ ਸ. ਬੀਹਲਾ ਸਿੰਘ, ਉਪੋਕੇ (ਸੰਗਰੂਰ)
7. ਭਾਈ ਪਵਨ ਕੁਮਾਰ ਸਪੁੱਤਰ ਸ੍ਰੀ ਸਾਧੂ ਰਾਮ, ਖ਼ਾਨਪੁਰ (ਸੰਗਰੂਰ)
8. ਭਾਈ ਇਲਮਦੀਨ ਸਪੁੱਤਰ ਸਜਾਦਾ ਰਾਣਵਾਂ (ਸੰਗਰੂਰ)
9. ਭਾਈ ਮੁਹੰਮਦ ਰਫ਼ੀਕ ਸਪੁੱਤਰ ਖ਼ੈਰਾਦੀਨ, ਮਲੇਰਕੋਟਲਾ (ਸੰਗਰੂਰ)
10. ਬੀਬੀ ਧਰਮ ਕੌਰ ਸਪੁਤਨੀ ਸ. ਮੋਹਨ ਸਿੰਘ, ਪਿਆਰੇਆਣਾ (ਫ਼ਿਰੋਜ਼ਪੁਰ)
11. ਭਾਈ ਜੋਰਾ ਸਿੰਘ ਸਪੁੱਤਰ ਸ. ਮਾਨ ਸਿੰਘ, ਨਥਾਣਾ (ਬਠਿੰਡਾ)
12. ਭਾਈ ਬਖ਼ਤਾਵਰ ਸਿੰਘ, ਭੁੱਚੋਮੰਡੀ (ਪਟਿਆਲਾ)

— — — — — — —

13. ਭਾਈ ਬਖਤਾਵਰ ਸਿੰਘ, ਬਾਖਰਪੁਰ (ਪਟਿਆਲਾ)
14. ਭਾਈ ਜਗੀਰ ਸਿੰਘ ਸਪੁੱਤਰ ਸ. ਪਰਸਨ ਸਿੰਘ, ਖਰਾਜਪੁਰ (ਪਟਿਆਲਾ)
15. ਭਾਈ ਸੁਖਾ ਸਿੰਘ ਸਪੁੱਤਰ ਸ. ਰੂੜ ਸਿੰਘ, ਸੰਗੌਂਦ (ਪਟਿਆਲਾ)
16. ਭਾਈ ਗੁਰਨਾਮ ਸਿੰਘ ਸਪੁੱਤਰ ਸ. ਹੰਸਰਾਜ ਸਿੰਘ, ਬਸੌਲੀ (ਪਟਿਆਲਾ)
17. ਭਾਈ ਸੁਰਿੰਦਰ ਸਿੰਘ ਗੁੰਥੀ, ਤੈਸਕੀ ਨੇੜੇ ਸਮਾਲਾਬਾਦ (ਪਟਿਆਲਾ)
18. ਭਾਈ ਇੰਦਰਜੀਤ ਸਿੰਘ ਸਪੁੱਤਰ ਸ. ਸਾਧੂ ਸਿੰਘ, ਦੁਧਾਲ (ਲੁਧਿਆਣਾ)
19. ਭਾਈ ਉਜਾਗਰ ਸਿੰਘ ਸਪੁੱਤਰ ਸ. ਕਿਸ਼ਨ ਸਿੰਘ, ਜੋਗੀ ਮਾਜਰਾ (ਲੁਧਿਆਣਾ)
20. ਭਾਈ ਜੋਗਿੰਦਰ ਸਿੰਘ, ਦੌਣ ਕਲਾਂ (ਪਟਿਆਲਾ)
21. ਭਾਈ ਅਮਰ ਸਿੰਘ, ਗੌਂਸਪੁਰ ਨਜ਼ਦੀਕ ਸੂਚੈਨਆਨਾ (ਫਗਵਾੜਾ)
22. ਭਾਈ ਅਸ਼ਵਨੀ ਕੁਮਾਰ, ਫਗਵਾੜਾ
23. ਭਾਈ ਗੋਪਾਲ ਸਿੰਘ ਸਪੁੱਤਰ ਸ. ਬੇਲਾ ਸਿੰਘ, ਮਾਦੋਕੇ ਲੋਪੋਕੇ (ਅੰਮ੍ਰਿਤਸਰ)
24. ਭਾਈ ਜਾਗੀਰ ਸਿੰਘ ਸਪੁੱਤਰ ਸ. ਪ੍ਰਤਾਪ ਸਿੰਘ, ਜੋਗੀ ਮਾਜਰਾ (ਲੁਧਿਆਣਾ)

## ਧਰਮ ਯੁੱਧ ਵਿਖੇ ਵੱਖ-ਵੱਖ ਜੇਲ੍ਹਾਂ ਵਿਚ ਸ਼ਹੀਦ ਹੋਏ ਸਿੰਘ

1. ਸ. ਗੱਜਣ ਸਿੰਘ, ਪਿੰਡ ਟਿਸ਼ਨ ਮਾਜਰੀ, ਤਹਿਸੀਲ ਅਮਲੋਹ (ਪਟਿਆਲਾ)
2. ਸ. ਈਸ਼ਰ ਸਿੰਘ, ਪਿੰਡ ਸਲਾਲਾ, ਜੀਵਨ ਸਿੰਘ ਵਾਲਾ (ਪਟਿਆਲਾ)
3. ਸ. ਮੁਕੰਦ ਸਿੰਘ, ਪਿੰਡ ਨਮਾਦਿਆਂ (ਪਟਿਆਲਾ)
4. ਸ. ਜੈਮਲ ਸਿੰਘ, ਪਿੰਡ ਕੁਲਾਰਾ (ਪਟਿਆਲਾ)
5. ਸ. ਚੰਦ ਸਿੰਘ, ਪਿੰਡ ਕਾਕੜਾ (ਸੰਗਰੂਰ)
6. ਸ. ਜੀਤਾ ਸਿੰਘ, ਪਿੰਡ ਧਨੋਲੀ (ਪਟਿਆਲਾ)
7. ਜੱਥੇਦਾਰ ਇੰਦਰ ਸਿੰਘ ਪਹਿਲਵਾਨ, ਪਿੰਡ ਭਗੜਾਨਾ (ਪਟਿਆਲਾ)
8. ਜੱਥੇਦਾਰ ਸੂਰਤਾ ਸਿੰਘ, ਪਿੰਡ ਰਾਉ ਮਾਜਰਾ (ਪਟਿਆਲਾ)
9. ਜੱਥੇਦਾਰ ਸੰਤਾ ਸਿੰਘ, ਪਿੰਡ ਸ਼ੰਭੂ ਕਲਾਂ (ਪਟਿਆਲਾ)
10. ਜੱਥੇਦਾਰ ਸੁੱਚਾ ਸਿੰਘ, ਭਵਾਨੀਗੜ੍ਹ (ਸੰਗਰੂਰ)
11. ਜੱਥੇਦਾਰ ਬਾਰਾ ਸਿੰਘ, ਪਿੰਡ ਕਾਦਰਾਬਾਦ (ਪਟਿਆਲਾ)
12. ਜੱਥੇਦਾਰ ਅਮਰ ਸਿੰਘ, ਪਿੰਡ ਬਹੇੜਪੁਰ, ਜਨਹੇੜੀਆਂ (ਪਟਿਆਲਾ)
13. ਸ. ਕਰਨੈਲ ਸਿੰਘ, ਪਿੰਡ ਬੱਲ ਬਾਵਾ (ਅੰਮ੍ਰਿਤਸਰ)
14. ਸ. ਪਾਲ ਸਿੰਘ ਸਪੁੱਤਰ ਸ. ਮੇਵਾ ਸਿੰਘ, ਘੋਲੀਆਂ ਖੁਰਦ (ਫ਼ਰੀਦਕੋਟ)
15. ਸ. ਗੁਰਬਚਨ ਸਿੰਘ, ਪਿੰਡ ਮੋਤੀਪੁਰ (ਜਲੰਧਰ)
16. ਸ. ਅਵਤਾਰ ਸਿੰਘ ਸਪੁੱਤਰ ਸ. ਫੁੰਮਣ ਸਿੰਘ (ਜਲੰਧਰ)
17. ਜੱਥੇਦਾਰ ਦਲਬਾਰਾ ਸਿੰਘ ਸਪੁੱਤਰ ਸ. ਮੈਹਣ ਸਿੰਘ, ਚਹਿਲਾਂ ਵਾਲੀ (ਬਠਿੰਡਾ)

18. ਜੱਥੇਦਾਰ ਗੁਰਦਿਆਲ ਸਿੰਘ, ਪਿੰਡ ਕੋਟੜਾ (ਬਠਿੰਡਾ)
19. ਸ. ਦੀਦਾਰ ਸਿੰਘ ਸਪੁੱਤਰ ਸ. ਤਾਰਾ ਸਿੰਘ, ਨੁਸ਼ਹਿਰਾ ਪੰਨੂੰਆਂ (ਅੰਮ੍ਰਿਤਸਰ)
20. ਸ. ਕਰਤਾਰ ਸਿੰਘ ਸਪੁੱਤਰ ਸ. ਨਾਜ਼ਰ ਸਿੰਘ, ਪਿੰਡ ਵਰਪਾਲ (ਅੰਮ੍ਰਿਤਸਰ)
21. ਸ. ਦਲੀਪ ਸਿੰਘ ਸਪੁੱਤਰ ਸ. ਹਾਕਮ ਸਿੰਘ, ਹਰਦੋ ਝੰਡੇ (ਗੁਰਦਾਸਪੁਰ)
22. ਸ. ਵਿਰਸਾ ਸਿੰਘ ਸਪੁੱਤਰ ਸ. ਸਰਵਨ ਸਿੰਘ, ਡੇਹਰੀਵਾਲ (ਗੁਰਦਾਸਪੁਰ)
23. ਸ. ਮਾਨ ਸਿੰਘ ਸਪੁੱਤਰ ਸ. ਬੂਟਾ ਸਿੰਘ, ਪਿੰਡ ਜੰਡਿਆਲਾ (ਜਲੰਧਰ)
24. ਸ. ਜੀਵਨ ਸਿੰਘ ਸਪੁੱਤਰ ਸ. ਸੰਤਾ ਸਿੰਘ, ਪਿੰਡ ਧਨੋਏ (ਅੰਮ੍ਰਿਤਸਰ)
25. ਸ. ਜ਼ੋਰਾ ਸਿੰਘ ਸਪੁੱਤਰ ਸ. ਬਸੰਤ ਸਿੰਘ, ਪਿੰਡ ਰਾਮਪੁਰ (ਸੰਗਰੂਰ)
26. ਸ. ਸਾਧਾ ਸਿੰਘ ਸਪੁੱਤਰ ਸ. ਬੱਗਾ ਸਿੰਘ, ਕਟੋਰਾ (ਫ਼ਿਰੋਜ਼ਪੁਰ)
27. ਸ. ਜਰਨੈਲ ਸਿੰਘ ਨਿਹੰਗ ਸਿੰਘ, ਪਿੰਡ ਸੁਧਾਰ (ਅੰਮ੍ਰਿਤਸਰ)
28. ਸ. ਜੀਵਨ ਸਿੰਘ ਸਪੁੱਤਰ ਸ. ਪ੍ਰੇਮ ਸਿੰਘ, ਪਿੰਡ ਟਲੇਵਾਲ (ਸੰਗਰੂਰ)
29. ਸ. ਨਿਰਮਲ ਸਿੰਘ, ਪਿੰਡ ਪਪਰਾਲਾ (ਰੋਪੜ)
30. ਸ. ਬਲਵੰਤ ਸਿੰਘ, ਪਿੰਡ ਢਠੇ (ਅੰਮ੍ਰਿਤਸਰ)
31. ਸ. ਬਲਕਾਰ ਸਿੰਘ ਸਪੁੱਤਰ ਸ. ਸਾਧਾ ਸਿੰਘ
32. ਸ. ਦਰਸ਼ਨ ਸਿੰਘ ਸਪੁੱਤਰ ਸ. ਹਰਪਾਲ ਸਿੰਘ ਗੋਬਿੰਦਪੁਰ (ਜੰਮੂ)
33. ਜੱਥੇਦਾਰ ਤਾਰਾ ਸਿੰਘ ਸਪੁੱਤਰ ਸ. ਵਧਾਵਾ ਸਿੰਘ, ਪਿੰਡ ਧੀਰ (ਗੁਰਦਾਸਪੁਰ)
34. ਸ. ਪੂਰਨ ਸਿੰਘ, ਪਿੰਡ ਮਹਾਂਵਾਲੀ (ਫ਼ਰੀਦਕੋਟ)
35. ਭਾਈ ਦਾਨ ਸਿੰਘ, ਪਿੰਡ ਲੌਂਗੋਵਾਲ (ਸੰਗਰੂਰ)
36. ਭਾਈ ਬਲਦੇਵ ਸਿੰਘ, ਪਿੰਡ ਪੂਹਲੀ (ਬਠਿੰਡਾ)
37. ਭਾਈ ਬਹਾਦਰ ਸਿੰਘ, ਪਿੰਡ ਖੇੜੀ (ਸੰਗਰੂਰ)
38. ਸ. ਈਸ਼ਰ ਸਿੰਘ ਡਰਾਈਵਰ, ਪਿੰਡ ਕੋਲੀ (ਪਟਿਆਲਾ)
39. ਸ. ਕੌਰ ਸਿੰਘ, ਪਿੰਡ ਚੋਟੀਆਂ (ਬਠਿੰਡਾ)

## ਝੂਠੇ ਪੁਲਿਸ ਮੁਕਾਬਲੇ ਵਿਚ ਸ਼ਹੀਦ ਹੋਏ ਸਿੰਘ

1. ਸ. ਕੁਲਵੰਤ ਸਿੰਘ, ਨਾਗੋਕੇ (ਅੰਮ੍ਰਿਤਸਰ)
2. ਸ. ਅਮਰਜੀਤ ਸਿੰਘ, ਦਹੇੜੂ (ਲੁਧਿਆਣਾ)
3. ਸ. ਬਲਜੀਤ ਸਿੰਘ
4. ਸ. ਗੁਰਮੀਤ ਸਿੰਘ, ਧੂੜਕੋਟ (ਲੁਧਿਆਣਾ)
5. ਸ. ਜਸਦੇਵ ਸਿੰਘ, ਕੋਟ ਈਸੇ ਖ਼ਾਂ (ਫ਼ਿਰੋਜ਼ਪੁਰ)
6. ਸ. ਸੁਖਦੇਵ ਸਿੰਘ ਸਪੁੱਤਰ ਸ. ਕਰਨੈਲ ਸਿੰਘ, ਕੋਟ ਈਸੇ ਖ਼ਾਂ (ਫ਼ਿਰੋਜ਼ਪੁਰ)
7. ਸ. ਮੁਸੀਬਤ ਸਿੰਘ (ਅੰਮ੍ਰਿਤਸਰ)

8. ਸ. ਭੋਲਾ ਸਿੰਘ ਰੋਡੇ (ਫ਼ਰੀਦਕੋਟ)
9. ਸ. ਕਸ਼ਮੀਰ ਸਿੰਘ ਲੱਧੂਵਾਲਾ ਅਵਤਾੜ (ਫ਼ਿਰੋਜ਼ਪੁਰ)
10. ਸ. ਬਲਵੰਤ ਸਿੰਘ ਨਿਹੰਗ
11. ਸ. ਦਰਸ਼ਨ ਸਿੰਘ ਪਾਠੀ (ਜੰਮੂ-ਕਸ਼ਮੀਰ)

ਨੋਟ : ਧਰਮ-ਯੁੱਧ ਮੋਰਚੇ ਦੇ ਬਹੁਤ ਸਾਰੇ ਗੁੰਮਨਾਮ ਸ਼ਹੀਦਾਂ, ਜਿਨ੍ਹਾਂ ਦੀਆਂ ਪਵਿੱਤਰ ਦੇਹਾਂ ਜ਼ਾਲਮ ਪੁਲਿਸ ਨੇ ਖੁਰਦ-ਬੁਰਦ ਕਰ ਦਿੱਤੀਆਂ ਸਨ, ਦੇ ਨਾਮ ਤੇ ਪਤੇ ਨਹੀਂ ਮਿਲ ਸਕੇ, ਉਹਨਾਂ ਬਾਰੇ ਜਾਣਕਾਰੀ ਮਿਲਣ 'ਤੇ ਪ੍ਰਕਾਸ਼ਿਤ ਕਰ ਦਿੱਤੇ ਜਾਣਗੇ।

●

ੴ ਵਾਹਿਗੁਰੂ ਜੀ ਕੀ ਫ਼ਤਹਿ ॥

Hon'ble members of Parliament,

The august body of which you are privileged to be the members, embodies the hopes and aspirations of all sections of people inhabiting different parts of India. However, you owe a special responsibility to the socio-religious minorities who had, in the words of Dr. Ambedkar, 'willingly accepted the rule of the Majority' and for which reason, Pandit Nehru had emphasised at the time of adoption of the Constitution that 'it is an act of faith for the Majority Community to behave towards them in a generous, fair and just way.'

(Ref. Proceedings of the Constituent Assembly)

The most prominent of such minorities are the Sikhs. Notwithstanding their limited numerical strength, they have played a singularly conspicuous and courageous role in the socio-spiritual and political regeneration of this Land. Besides hastening the fall of the corrupt and tyrannical Mughal rule, they saved the geographical integrity of India, at a very bitter cost, against Afghan aggression in the eighteenth century. And, above all, during the Freedom struggle against the British rule, the contribution of the Sikhs, in men and material both, is the tallest. Out of a total of 121 men who courted gallows, as many as 93 were Sikhs, and similarly, of a total of 2646 sentenced to life imprisonment, no less than 2147 were again the Sikhs, to cite only two categories. Again, but for the bitter struggle put up by the Sikhs, the whole of Punjab aud Bengal would have been lost to Pakistan. To save these areas, 40% of the Sikh population had to undergo an harrowing experience of murder of a large number of their kith and kins,plunder of their properties and the loss of their ancestral homes & hearths. However, the Sikhs bore all these sufferings in the

hope that, in Free India, they would be able to live with honour. The outstanding sacrifices of the Sikhs find a special mention in the proceedings of the Constituent Assembly as well, when the sub-committee on minorities said in its report, dated November 23, 1948.

> "We are acutely aware of the tragic sufferings which the Sikhs suffered before and after the partition of Punjab. The holocaust in West Punjab has deprived them of many valuable lives and great material wealth. The special tragedy of the Sikhs was that they had also to abandon many places particularly sacred to their religion."

However, these words proved to be very poor palliatives for the Sikhs, because, while framing the constitution, not only all the promises made to the Sikhs by the National leaders that their special interests as a Minority would be adequately protected, were ignored but, provisions were made in the Constitution which pose a threat to their very socio-spiritual and cultural identity. A brief reference to such promises is imperative to bring home this point more adequately.

The first such specific commitment was made to the Sikh in 1929, when, at its Lahore session, the Congress Party passed a resolution to the effect that :

> The Congress assures the Sikhs that no solution in any future Constitution will be acceptable to the Congress that does not give them full satisfaction."

*(Ref. Indian Constitutional Documents, by A.C. Banerjee Vol. II. 317)*

The commitment was solemnly reiterated by Mahatma Gandhi in 1931 when, while attending a religious function at Gurdwara Sis Ganj Delhi, he tried to remove the misgivings of a section of the Sikhs on this score, in these words :

> "I ask you to accept my word and the resolution of the Congress that it will not betray a single individual much less a Community. If it ever thinks of doing so, it would only hasten to its own doom.....! pray you to unbosom

yourself of all your doubts and apprehensions. Let God be the witness to the bond that binds me and the Congress to you.

I venture to suggest that the non-violence creed of the Congress is the surest guarantee of good faith and our Sikh friends have no reason to fear that it would betray them. For, the moment it does so, the Congress would not only thereby seal its own doom but that of the Country too. Moreover, the Sikhs are a brave people. They know how to safeguard their rights by the exorcise of arms, if it should ever come to that."

*(Ref. Young India, dated 19th March. 1931)*

This position was further reiterated publicly by Mr. Jawahar Lal Nehru at a Press Conference at Calcutta after the All India Congress Committee meeting held there in which he said :

"The brave Sikhs of Punjab are entitled to special consideration. I see nothing wrong in an area and a set-up in the North wherein the Sikhs can also experience the glow of freedom."

*(Statesman, Calcutta 7th July 1946)*

On another similar occasion, Pt. Nehru again repeated these solemn commitments to the Sikhs in the following words :

"Redistribution of provincial boundaries was essential and inevitable. I stand for semi-auto nomous units as wall. If the Sikhs desire to function as such a unit, I should like them to have semi-autonomous unit within the province so that they may have a sense of freedom."

*(Extracts from Congress records as reproduced in Punjabi Suba', a National Book Club Publication p. 147)*

The first resolution moved by Pt. Jawahar Lal Nehru on 9th December 1946 in the Constituent Assembly is the most eloquent endorsement of these repeated assurances. The resolution says :

"Adequate safeguards would be provided for minorities in India. It was a declaration, a pledge and an undertaking before the world, a contract with millions of Indians and, therefore, in the nature of an oath, which we must keep."

*(Ref. Framing of Indian Constitution by B. Shiva Rao, A study p. 181)*

It is nothing short of betrayal of solemn faith to ignore these and many more such commitments repeatedly held out to the Sikhs and, what is worse, to accuse them now of unpatriotism, separatism and what not.

The genesis of the continuning unrest among the Sikh ranks for the last more than 35 years is, therefore, rooted in these historical facts and any solution thereof would have to take due note of them. It is really unfortunate that during all this period no serious attempt has been made in this direction inspite of the fact that not a single Sikh demand mitigates against the Constitution or the integrity of the Country. Instead, to add insult to injury, a highly vitpurative compaign of vilification has been mounted against the Sikhs to confuse the real issues.

As implied in Pandit Nehru's concept of 'Unity in Diversity', India is a multi-lingual, multi-religious and multi—national Land. In such a Land, a micro-scopic minority like the Sikhs, has genuine forebodings that, like Buddhism and Jainism earlier, they may also lose their identity in the vast ocean of overwhelming Hindu majority, Their misgivings in this respect were further heightened by the highly arbitrary mannner in which they were defined as Hindus under article 25 of the Constitution even in the face of stiff resistance by their representatives in the Constituent Assembly. The repeated affirmations currently being made by the Sikhs that 'They are a Nation' must be seen in this context. It is a reiteration of their resolve to uphold the sanctity and integrity of their individual identity, and, it is with this very end in view, that they seek amendment of article 25 of the Constitution and the provision of a separate Personal Law of their own, like those of the Hindus and

the Muslims etc.

This is, broadly speaking, the historical background of the Anandpur Sahib resolution which embodies some specific demands for the attainment of which the Sikhs are waging peaceful and Constitutional struggle for the last about one year and in which they have sent more than a Lakh and a half of their men, women and children, to jail and have lost about 150 more in fake police encounters and other related incidents. These demands are :

1. Autonomous status for the states.
2. Restoration of Chandigarh and the left out Punjabi speaking areas to Punjab.
3. Application of internationally and even nationally recognized riparian principle for the distribution of Punjab river waters and vesting of the control of its headwords in the hands of Punjab, as in the case of other states. The Akali Dal has offered to accept the verdict of the Supreme Court on this issue.
4. Granting second language status to Punjabi in the adjoining states of Punjab as provided in the Nehru formula.
5. An end to the forcible eviction of Sikh Peasants from the states of U.P., Haryana and Rajasthan, as is being done in utter disregard of article 19 of the constitution of India.
6. Allocation of its due share to Punjab from the Central Pool.
7. Recruitment to army on the basis of merit as upto 1974. Restrictions imposed on the basis of population are violative of article 16 of the Constitution.
8. Enactment of an All India Gurdwara Act on the lines of the Sikh Gurdwara Act 1925 for proper maintenance of holy Sikh Shrines, and an end to governmental interference in the religious affairs of the Sikhs.
9. Granting of Holy city Status to Sri Amritsar on the lines of Kurukshetra, Banares and Hardwar etc.
10. Installation of high powered transmitter at Golden Temple Amritsar for broadcasting holy Gurbani only, to cater to the

pressing demand of the Sikhs at home and abroad.

11. Vacation of all restrictions on the wearing of 'Kirpan' by the Sikhs in all walks of life. Such restrictions are ultra vires of article 25, Explanation II of the Constitution of India.

12. Last, but not the least, an end to the compaign of ruthless repression against the Sikh youngmen and the unconditional release of those who are being tortured in jail.

Thus, as is evident, all the demands of the Sikhs are constitutional and based upon the principles of Justice and equity. The continued intransingerace of the authorities to concede them is actuated by narrow party and personal considerations.

Hon'ble members, destiny has vested you with a role which can make or mar the future of this Great Land. As such, you owe it to your Countrymen and more so, the minorities, to uphold the principles of Justice and Equity by which you swear. This alone can ensure a place of honour for this Country.

(ਸੰਤ) ਹਰਚੰਦ ਸਿੰਘ ਲੌਂਗੋਵਾਲ

(Sant) Harchand Singh Longowal
President,
Shiromani Akali Dal, Amritsar.

●

ੴ ਵਾਹਿਗੁਰੂ ਜੀ ਕੀ ਫ਼ਤਹਿ ॥

# *Why the Sikhs seek amendment in Article 25 of The Constitution of India*

A lot of confusion is being created in the minds of the People on the issue of the demand of the Shiromani Akali Dal for certain changes in Article 25 of the Constitution of India. Such objections are being raised mostly by those who are absolutely ignorant of its historical perspective and/or by those who have never taken kindly to the Sikhs aspirations to flourish in accordance with their own individual socio-spiritual heritage. For a fuller appraisal of this issue, therefore, it is imperative to shuffle some important pages of recent history of this Country.

Whatever be the objections of a section of the majority community to the contrary, no honest student of history would ever deny the fact that India, as we see it today, is essentially a Multinational State, of which the different parts were ruled by the Hindus, the Muslims and the Sikhs at different periods of history, till it was conquered by the British Out of the ashes of the common misery of alien domination, there arose a flame of a common desire among these three Communities to wage joint struggle to overthrow the foreign yoke. However, inspite of best of efforts, even adversity could not forge a feeling of oneness among the Hindus and the Muslims with the result that they drifted apart, culminating in the creation of the State of Pakistan. However, a large section of the Muslims was still left in India to be taken due note of. The Sikhs, on the other hand, being essentially non-sectarian, did not press for a separate Homeland of their own on the firm and explicit understanding given to them by the Majority Hindu

Community that adequate Constitutional safeguards would be provided for them, as indeed for every socio-spiritual minority in Free India. For our specific purpose here, we would be content to refer to only a couple of more relevant of such assurances.

I. In the memorandum submitted to the Cabinet Mission on May 12, 1946, the Indian National Congress made a firm commitment to the effect that :

> "No major point in the all India Federal Constitution which affects the communal issue shall be deemed to be passed by the Constituent Assembly, unless a majority of the members of the Community or Communities concerned present in the Assembly and voting are separately in its favour."

*(Speeches and Documents of the Indian Constituent Assembly by Sir Maurice Gwyer and A. Appadorai p. 574)*

II. In the first resolution moved by Pandit Jawahar Lal Nehru on 9th December 1946 in the Constituent Assembly, the first Prime Minister of India made a solemn commitment that :

> "Adequate safeguards would be provided for minorities in India. It was a declaration, a pledge and an undertaking before the world, a contract with millions of Indians and, therefore, in the nature of an oath, which we must keep."

*(Ref. Framing of Indian Constitution by B. Shiva Rao, A Study, Vol. I, p. 181)*

III. It would also be pertinent to point out here that Constituent Assembly which came into being as a result of Cabinet Mission Plan of May 16, 1946, was under two statutory obligations namely :

1. Proper safeguards for minorities.
2. A Treaty between India and England. *(Ibid. p. 612)*

For such safeguards, the Constituent Assembly recognised the following minorities and divided them in these categories on the basis of population.

### *Category A (With less than ½% population)*

1. Anglo-Indians.
2. Parsees.
3. Plain Tribesmen in Assam.

### *Category B (With not more than 1½% population)*

1. Indian Christians.
2, Sikhs.

### *Category C (Population exceeding 1½%)*

1. Muslims.
2. Scheduled Castes

*Report of the sub-committee on minorities, dated July 27, 1947)*

However, as the date fixed for the vacation of the British rule was drawing near, the Majority Community, on one pretext or the other, began to go back on all the solemn promises made by it to the minorities. On the strength of overwhelming majority in the Constituent Assembly (for which reason, it was termed as a 'Hindu Body' by such eminent British Parliamentarians as Mr. Winston Churchill and Viscount Simon) and in all its Committees and sub-Committees, it managed to ride rough shot over the claims of every minority. To bring home our point, we would cite just one example of the way the minorities were bring beaten with the stick of numerical strength.

"While, in its third sitting, the Minorities sub-Committee agreed by a majority of 6 to 1 votes that there shall be reservations for Sikhs and other minorities in services, in its very next meeting, it reversed the earlier decision by a majority of just one vote (8 to 7).

Again, the most fundamental plank of safeguards for minorities, viz separate electorates was similarly taken away -by Sardar Patel in a stage managed drama in which Begum Aizaz Rasul, a Muslim member of the Constituent Assembly was coerced to say under threat that the Muslims stand for abolition of separate electorates. Even Maulana Azad who stood for such safeguards could not come to the rescue of the Muslims. Thus, a prompted word from the mouth of a single woman

ruined the future prospects of all minorities."

*(Indian Constitutional Documents*
*By K. M. Munshi, Vol I, P. 203)*

This shadow of Hindu Communal majority loomed large over all the proceedings of the Constituent Assembly. When Article 25 was being discussed, under the pretext of social reforms and social welfare, this shadow was cast on the sovereign status of the Sikhs by clubbing them with the Hindus and imposing Hindu civil code on them, not withstanding protestations, of their representatives in the Constituent Assembly. It would be pertinent to make a mention here of the fact that an attempt was made to demolish the Personal law of the Muslims as well under sub-clause (a) of clause (2) of the Article but, it fell through because of stiff resistance put up by the Muslim members.

*(Basu's Commentary on the Constitution of India, Vol II, P. 158)*

The representatives of the Sikhs, however, were too few to be able to save the interests of their small but Great People against a brute Majority.

To add insult to injury, while all the safeguards were snatched away from the Sikhs by describing them as Hindus, their economically weaker classes were denied all those concessions that were made available to the Hindu counterparts, on the plea, that Sikhism does not believe in caste system. And, when after a determind agitation by Master Tara Singh against this glaring injustice, certain concessions had to be conceded to the Sikh backward classes, they were restricted to only four categories and that too for the residents of Punjab alone. Thus, the Constitutional instrument has been forged into a double-edged weapon to harm the interests of the Sikhs.

It is in the totality of this historical context that S. Hukam Singh and S. Bhupinder Singh Mann, who represented the Sikhs in the Constituent Assembly, refused to sign the final draft of the Constitution of India on November 26. 1949 and rejected it on the floor of the Assembly on behalf of the Sikhs by saying :

"The Sikhs do not accept this Constitution; the Sikhs reject this Constitution Act."

Thus, the Sikhs have been in a state of continual protest because:

1. The most solemn and categorical commitments made to them, before 1947 have not been implemented in the Constitution.
2. Their Socio-spiritual entity has been eroded, with ulterior motives in the article referred to above.
3. Their weaker sections are being deprived of the concessions that are being enjoyed by those of the Majority Community, which amounts to gross discrimination against them on grounds of religion.

A cry is now being made that if the Sikhs insist upon opting out of sub-clause (b) of clause (2) read with Explanation II of Article 25, then their weaker sections in Punjab too would be automatically deprived of all those concessions that they are now enjoying. Such an approach is repugnant to the very concept of Secularism on which the Constitution of India is purported to have been based becacse, it clearly amounts to patronage of a particular religion and discrimination against people of other religious denominations.

Thus, by recognizing the individual identity of the Sikhs by conceding them a separate Personal Law based upon their own customs and traditions in harmony with their socio-spiritual heritage and by extending concession to the weaker sections of all religious denominations, the Government would be removing a basic anamoly in the fundamentals of the Constitution of the Country.

(ਸੰਤ) ਹਰਚੰਦ ਸਿੰਘ ਲੌਂਗੋਵਾਲ

(Sant) Harchand Singh Longowal
President,
Shiromani Akali Dal, Amritsar.

●

ਐਮਰਜੰਸੀ ਮੋਰਚੇ ਦੇ ਪਹਿਲੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਕਰਨ ਉਪਰੰਤ 9 ਜੁਲਾਈ 1975ਈ: ਨੂੰ ਗ੍ਰਿਫਤਾਰੀ ਦੇਣ ਤੋਂ ਪਹਿਲਾਂ ਪੰਜੇ ਅਕਾਲੀ ਨੇਤਾ ਸ. ਬਸੰਤ ਸਿੰਘ ਖਾਲਸਾ, ਸ. ਆਤਮਾ ਸਿੰਘ, ਸ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਗੁਰਚਰਨ ਸਿੰਘ ਟੌਹੜਾ ਦੇ ਨਾਲ ਖੜੇ ਹਨ ਜਥੇਦਾਰ ਮੋਹਣ ਸਿੰਘ ਤੁੜ ਮੋਰਚਾ ਡਿਕਟੇਟਰ ਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ।

ਸ਼੍ਰੋਮਣੀ ਅਕਾਲੀ ਦਲ ਦੀ 18ਵੀਂ ਸਰਬ ਹਿੰਦ ਅਕਾਲੀ ਕਾਨਫਰੰਸ ਸਮੇਂ 28 ਅਕਤੂਬਰ 1978 ਈ: ਨੂੰ ਲੁਧਿਆਣਾ ਵਿਖੇ ਕੱਢੇ ਗਏ ਜਲੂਸ ਦੌਰਾਨ ਹਾਥੀ 'ਤੇ ਸਵਾਰ ਹਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਜਥੇਦਾਰ ਸੁਰਜਨ ਸਿੰਘ ਠੇਕੇਦਾਰ।

